# ਅਜੇਹੀ ਪੁਸਤਕ ਕਿਉਂ ?

(ਭੂਮਿਕਾ)

ਧਾਰਮਕ ਵਿਅਕਤੀਆਂ (ਅਖੌਤੀ) ਅਤੇ ਧਾਰਮਕ ਅਦਾਰਿਆਂ ਵਿਚ ਰਹਿਕੇ ਲਗਪਗ ਪੈਂਤੀ ਕੁ ਸਾਲ ਤਕ, ਇਹਨਾਂ ਦੀ ਕਾਰਜ ਸ਼ੈਲੀ, ਨੇੜਿਓ ਵੇਖਣ ਪਰਖਣ ਦਾ ਮੌਕਾ ਮਿਲਿਆ। ਉਮਰ ਦੇ ਪਹਿਲੇ ਪੜਾ ਤੇ ਇਕ ਖਾਸ ਤਰ੍ਹਾਂ ਦੇ ਪਹਿਰਾਵੇ ਵਿਚ ਸਜੇ ਵਿਅਕਤੀ ਨੂੰ, "ਧਰਮੀ ਪੁਰਖ" ਮੰਨ ਲਈਦਾ ਸੀ। ਉਚੀ ਆਵਾਜ ਵਿਚ ਕੂਕ ਰਹੇ ਸਪੀਕਰਾਂ ਵਿਚ ਪੜੀ ਜਾ ਰਹੀ ਬਾਣੀ ਨੂੰ "ਧਰਮ ਪ੍ਰਚਾਰ" ਸਮਝ ਲਈਦਾ ਸੀ। ਆਪਣੇ ਘਰਾਂ ਵਿਚ ਗੁਰੂ ਗ੍ਰੰਥ ਸਾਹਿਬ ਲੈ ਆਉਣਾ, ਉਸ ਦੁਆਲੇ ਦੋ ਚਾਰ ਘੰਟੇ ਭੀੜਾਂ ਇਕੱਠੀਆਂ ਕਰ ਲੈਣੀਆਂ। ਸਵਾਦੀ ਖਾਣੇ ਖਾ ਲੈਣੇ , ਮੇਲਾ ਗੇਲਾ ਕਰ ਲੈਣਾ। ਸਾਰਿਆਂ ਰਲਕੇ ਪ੍ਰਵਾਰ ਵਾਲਿਆਂ ਨੂੰ "ਧਰਮੀ ਪ੍ਰਵਾਰ" ਮੰਨ ਲੈਣਾ। ਵੱਡੇ ਛੋਟੇ ਜੋੜ ਮੇਲਿਆਂ ਤੇ ਵੱਡੀਆਂ ਭੀੜਾਂ ਜੁੜੀਆਂ ਵੇਖਣੀਆਂ। ਰਾਗੀਆਂ ਢਾਡੀਆਂ ਵੱਲੋਂ ਆਕਾਸ਼ ਗੁਜਾਊ ਅਵਾਜਾਂ ਸੁਣਕੇ ਸਮਝ ਲੈਣਾ ਕਿ ਗੁਰਬਾਣੀ ਅਤੇ ਇਤਿਹਾਸ ਰਾਹੀਂ, "ਧਰਮ ਦੇ ਅਸੂਲ" ਦ੍ਰਿੜ ਕਰਵਾਏ ਜਾ ਰਹੇ ਹਨ। ਨਗਰ ਕੀਰਤਨਾਂ ਅਤੇ ਤਰ੍ਹਾਂ ਤਰ੍ਹਾਂ ਦੇ ਖਾਲਸਾ ਮਾਰਚਾਂ, ਚੇਤਨਾ ਮਾਰਚਾਂ ਵਿਚ ਹਜਾਰਾਂ ਵਿਅਕਤੀਆਂ ਨੂੰ ਪਸੀਨੋ ਪਸੀਨਾ ਹੁੰਦੇ ਵੇਖਕੇ ਮਹਿਸੂਸ ਕਰਨਾ ਇਹ ਲੋਕ ਬਹੁਤ "ਧਰਮ" ਕਮਾ ਰਹੇ ਹਨ। ਡੇਰਿਆਂ, ਠਾਠਾਂ, ਟਕਸਾਲਾਂ ਦੀ ਵੱਡੇ "ਵਿਦਵਾਨਾਂ" ਵਲੋਂ ਅਤੇ ਉਚੇ ਰੁਤਬੇ ਵਾਲੇ ਨੇਤਾਵਾਂ ਵਲੋਂ ਕੀਤੀ ਜਾਂਦੀ ਪ੍ਰਸੰਸਾ ਸੁਣਕੇ ਮਹਿਸੂਸ ਕਰਨਾ ਕਿ ਇਹ ਦੋਵੇਂ ਧਿਰਾਂ ਜ਼ਰੂਰ ਹੀ "ਧਰਮੀ" ਹੋਣਗੀਆਂ। ਬਾਬਾ ਨਾਨਕ ਜੀ ਦੇ ਨਾਮ ਤੇ ਚਲ ਰਹੇ, ਸਕੂਲਾਂ ਕਾਲਜਾਂ ਵੱਲ ਵੇਖਕੇ, ਧਰਵਾਸ ਮਿਲਦਾ ਸੀ ਕਿ ਇਥੇ ਜਰੂਰ ਹੀ "ਧਰਮ ਵਿਦਿਆ" ਦਿੱਤੀ ਜਾ ਰਹੀ ਹੋਵੇਗੀ। ਅਖੰਡ ਪਾਠਾਂ ਦੀਆਂ ਲੜੀਆਂ, ਇਕੋਤਰੀਆਂ ਹੁੰਦੀਆਂ ਵੇਖਕੇ, "ਧਰਮ ਕਰਮ" ਹੋ ਰਹੇ ਦਾ ਧਰਵਾਸ ਮਿਲਦਾ ਸੀ। "ਸੰਤਾਂ, ਮਹਾਂਪੁਰਖਾਂ, ਬ੍ਰਹਮ ਗਿਆਨੀਆਂ ਦੀ ਗੁਰੂਆਂ ਨਾਲੋਂ ਵੱਧ ਹੁੰਦੀ ਪ੍ਰਸੰਸਾ ਸੁਣਕੇ ਇਉ ਲਗਦਾ ਸੀ "ਧਰਮ" ਇਹਨਾਂ ਦੇ ਸਹਾਰੇ ਹੀ ਬਚਿਆ ਹੋਇਆ ਹੈ। ਨਾਮ ਸਿਮਰਣ, ਗੁਰਮੰਤਰ ਅਭਿਆਸ, ਅੰਮ੍ਰਿਤ ਵੇਲੇ ਜਾਗਕੇ ਘੰਟਿਆਂ ਬੱਧੀ ਨਾਮ ਦਾ ਖੰਡਾ ਖੜਕਦਾ ਵੇਖ ਸੁਣਕੇ, ਇਹਨਾਂ ਸਜਣਾਂ ਨੂੰ ਹੀ "ਧਰਤੀ ਹੇਠਲੇ ਬਲਦ" ਸਵੀਕਾਰ ਕਰ ਲੈਣਾ....।

ਉਮਰ ਵਧਦੀ ਗਈ, ਤਜਰਬਿਆਂ ਵਿਚ ਵਾਧਾ ਹੁੰਦਾ ਗਿਆ, ਦੇਸ ਵਿਦੇਸ਼ ਵਿਚਲੇ ਲੇਖਕਾਂ ਦੀਆਂ ਜਿੰਨੀਆਂ ਕਿਤਾਬਾਂ ਹੱਥ ਆਈਆਂ, ਪੜਦਾ ਗਿਆ। ਲੰਮੇ

ਸਫਰਾਂ ਵਿਚ ਹੀ, ਜਿੰਦਗੀ ਦਾ ਬਹੁਤਾ ਹਿੱਸਾ ਬੀਤਦਾ ਗਿਆ। ਧਰਮ ਵਿਦਿਆ ਪੜਨ ਦਾ ਸ਼ੌਕ ਉਤਪੰਨ ਹੋਇਆ। ਇਸ ਵਿਚ ਲਗਾਤਾਰ ਵਾਧਾ ਹੁੰਦਾ ਗਿਆ। ਲਗਪਗ ਸਾਰੇ ਨਾਮੀ ਇਤਿਹਾਸਕਾਰਾਂ ਵਲੋਂ ਲਿਖਿਆ ਗੁਰ ਇਤਿਹਾਸ, ਅਤੇ ਸਿੱਖ ਇਤਿਹਾਸ ਪੜਿਆ। ਤਕਰੀਬਨ ਸਾਰੇ ਟੀਕਾਕਾਰਾਂ ਵਲੋਂ, ਗੁਰਬਾਣੀ ਦੇ ਕੀਤੇ ਗਏ ਟੀਕੇ ਪੜੇ। ਆਲੇ ਦੁਆਲੇ ਵਰਤ ਰਹੇ ਵਰਤਾਰੇ ਨੂੰ, ਗੁਰਬਾਣੀ ਦੇ ਅਸੂਲਾਂ ਨਾਲ ਮੇਲ ਕੇ ਵੇਖਣ ਦੀ ਕੋਸ਼ਿਸ਼ ਕੀਤੀ। ਸਿੱਖ ਧਰਮ ਪ੍ਰਤੀ ਵਿਸ਼ਵਾਸ਼ ਰੱਖਣ ਵਾਲੇ ਲੋਕਾਂ ਦਾ ਜੀਵਨ, ਗੁਰਬਾਣੀ ਉਪਦੇਸ਼ਾਂ ਤੋਂ ਉਲਟ ਦਿਸ਼ਾ ਵੱਲ ਜਾ ਰਿਹਾ ਪ੍ਰਤੱਖ ਨਜਰ ਆਇਆ।

ਲੰਮੇ ਤਜਰਬੇ ਅਤੇ ਅਧਿਐਨ ਤੋਂ ਬਾਅਦ ਹੋਰ ਸਭ ਵਰਤਾਰੇ ਬਾਬਤ ਤਾਂ ਸਮਝ ਆ ਗਈ ਕਿ ਇਹ "ਧਰਮ" ਨਹੀਂ ਹੈ, ਹੋਰ ਜੋ ਮਰਜੀ ਪਿਆ ਹੋਵੇ। ਪਰ "ਨਾਮ ਸਿਮਰਣ" ਦੀ ਗੁੰਝਲ ਨਾ ਖੁੱਲੀ। ਕਿਉਂਕਿ ਗੁਰਬਾਣੀ ਵਿਚ "ਨਾਮ, ਜਪ, ਸਿਰਮਣ" ਵਰਗੇ ਸ਼ਬਦ ਅਣਗਿਣਤ ਵਾਰੀ ਲਿਖੇ ਮਿਲਦੇ ਹਨ। "ਖੰਡੇ ਕੀ ਪਾਹੁਲ" ਦੇਣ ਵਾਲੇ ਪਿਆਰੇ ਭੀ "ਗੁਰ ਮੰਤਰ" ਦੀ ਬਖਸ਼ਿਸ਼ ਕਰਦੇ ਹਨ। ਸਿੱਖ ਰਹਿਤ ਮਰਿਆਦਾ ਵਿਚ ਭੀ ਹੁਕਮ ਦਿਤਾ ਗਿਆ ਹੈ ਕਿ "ਸਿੱਖ ਪਹਿਰ ਰਾਤ ਰਹਿੰਦੀ ਜਾਗੇ, ਤੇ ਵਾਹਿਗੁਰੂ ਮੰਤਰ ਦਾ ਸਿਮਰਣ ਕਰੇ।" ਜਦੋਂਕਿ ਗੁਰਬਾਣੀ ਕਿਸੇ ਸਮੇਂ ਨੂੰ ਚੰਗਾ ਜਾਂ ਮੰਦਾ ਨਹੀਂ ਮੰਨਦੀ। ਗੁਰਬਾਣੀ ਵਿਚ ਕਿਸੇ "ਮੰਤਰ ਜਾਪ" ਦੀ ਕੋਈ ਮਹਾਨਤਾ ਨਹੀਂ ਹੈ। ਜੀਵਨ ਦੇ ਸਰਬਪੱਖੀ ਵਿਕਾਸ (ਉਪਦੇਸ) ਨੂੰ ਖਿੜੇ ਮੱਥੇ ਪਰਵਾਨ ਕਰਨਾ ਹੈ, ਤੇ ਜੀਵਨ ਨੂੰ ਗੁਣਵਾਨ ਬਣਾਉਣਾ ਹੈ।

ਨਾਮ ਸਿਮਰਣ ਦੇ "ਗੋਰਖ ਧੰਦੇ" ਨੂੰ ਸਮਝਣ ਵਾਸਤੇ, ਲੰਮੀ ਤੇ ਨਿਰੰਤਰ, ਮੇਹਨਤ ਕਰਨੀ ਪਈ। ਜੋ "ਮਹਾਂਪੁਰਖ, ਨਾਮ ਅਭਿਆਸੀ" ਨਾਮ ਸਿਮਰਨ ਦੇ ਦਮਗਜੇ ਮਾਰਦੇ ਸਨ, ਉਹਨਾਂ ਦੇ ਜੀਵਨ ਨੂੰ ਪੜਚੋਲਵੀ ਅੱਖ ਨਾਲ ਪਰਖਿਆ। ਆਮ ਸਿੱਖ ਵਿਚ ਇੰਨੀਆਂ ਕਮਜੋਰੀਆਂ ਸ਼ਾਇਦ ਨਾਂ ਹੋਣ, ਜਿੰਨੀਆਂ "ਨਾਮ ਸਿਮਰਣ" ਦਾ ਢੋਲ ਵਜਾਉਣ ਵਾਲਿਆਂ ਵਿਚ ਹਨ। ਆਮ ਵਿਅਕਤੀ ਨਾਲੋਂ ਵੱਧ ਲੋਭ ਲਾਲਚ, ਕ੍ਰੋਧ, ਈਰਖਾ, ਹੰਕਾਰ, ਕਰਮਕਾਂਡੀ ਜੀਵਨ ਇਹਨਾਂ ਦਾ ਵੇਖਿਆ ਜਾ ਸਕਦਾ ਹੈ। ਮੇਹਨਤ ਅਤੇ ਸਿਆਣਪ ਨਾ ਵਰਤ ਕੇ, "ਨਾਮ ਸਿਮਰਣ" ਦੇ ਕਰਾਮਾਤੀ ਅਸਰ ਨਾਲ, ਸਾਰੇ ਕਾਰਜ ਸੰਵਰ ਜਾਣ ਦੀ ਕੂੜੀ ਆਸ ਲਾਈ ਬੈਠੇ ਹਨ। ਸਿੱਖ ਪੰਥ ਹਰ ਮੁਹਾਜ ਤੇ ਹਾਰ ਚੁਕਿਆ ਹੈ, ਬੇਪਤ ਹੋ ਚੁਕਿਆ ਹੈ। ਆਰਥਕ ਪੱਖੋਂ ਦਵਾਲੀਆ ਹੋ ਗਿਆ ਹੈ। ਅਗਿਆਨਤਾ ਤੇ ਅਣਪੜਤਾ ਦੇ ਅੰਧਕਾਰ ਵਿਚ ਡੁੱਬ ਗਿਆ ਹੈ। ਸਿੱਖ ਧਰਮ ਦੇ ਮੁਖੀ ਕੁਰਾਹੇ ਪੈ ਚੁਕੇ ਹਨ। ਸਿੱਖ ਰਾਜਸੀ ਨੇਤਾ ਪੰਥ ਦੀ ਕੋਈ ਮੰਗ ਪੂਰੀ

ਕਰਵਾਣੀ ਤਾਂ ਦੂਰ ਰਹੀ, ਸਗੋਂ ਬੜੀ ਬੇਰਹਿਮੀ ਨਾਲ ਸਿੱਖ ਨੌਜੁਆਨਾਂ ਦੇ ਮੌਰ ਕੁਟਵਾਉਂਦੇ ਰਹੇ ਹਨ, ਤੇ ਮੌਤ ਦੇ ਮੂੰਹ ਵੱਲ ਧੱਕਦੇ ਰਹੇ ਹਨ। ਸਾਰਾ "ਸਿੱਖ ਪੰਥ", ਲੁਟੇਰੇ ਡੇਰੇਦਾਰਾਂ ਦੇ ਚਰਨਾਂ ਤੇ ਲੰਮਾ ਪੈ ਚੁਕਿਆ ਹੈ। ਗੱਦੀਆਂ ਦੀ ਲਾਲਸਾ ਰੱਖਣ ਵਾਲੇ, ਆਪਣੀ ਜਮੀਰ ਮਾਰਕੇ, ਰਾਜਨੀਤਕ ਲੀਡਰਾਂ ਅੱਗੇ ਗਿੜਗਿੜਾਉਂਦੇ, ਪਰਤੱਖ ਵੇਖੇ ਜਾ ਸਕਦੇ ਹਨ। ਅਜਿਹੇ ਮੰਦੇ ਹਾਲਾਤ ਵਿਚ "ਨਾਮ ਸਿਮਰਣ ਕਰਨ ਵਾਲੀਆਂ ਪਵਿੱਤਰ ਰੂਹਾਂ ਨੇ" ਜੋ ਪੰਥ ਦਾ ਕੁਝ ਨਾਂ ਸੰਵਾਰਿਆ ਫਿਰ "ਵਿਆਹ ਮਗਰੋਂ ਲੂੰਗੀ ਫੂਕਣੀ ਹੈ? ਜਾਂ ਫਿਰ "ਨਾਮ ਰਗੜਕੇ ਫੋੜੇ ਤੇ ਲਾਉਣਾ ਹੈ।?"

24-9-2006 ਨੂੰ ਕੈਨੇਡਾ ਦੇ ਇਕ ਗੁਰਦੁਆਰੇ ਦੇ ਅੰਦਰ, ਗੁਰੂ ਗ੍ਰੰਥ ਸਾਹਿਬ ਦੀ ਪਾਵਨ ਹਜੂਰੀ ਵਿਚ, "ਨਾਮ ਸਿਮਰਣ ਦਾ ਨਾਟਕ" ਕਰਨ ਵਾਲਿਆਂ ਮੈਨੂੰ ਕਥਾ ਕਰਨ ਤੋਂ ਰੋਕਣ ਵਾਸਤੇ, ਜੋ ਭੱਦਾ ਵਿਹਾਰ ਕੀਤਾ, ਉਹ ਏਹਨਾਂ ਦੇ ਅੰਦਰਲੇ "ਨਾਮ" ਨੂੰ ਕੁੱਲ ਲੋਕਾਈ ਵਿਚ ਪ੍ਰਗਟ ਕਰ ਗਿਆ। ਉਸ ਉਪੱਦਰ ਦੀ ਵੀਡੀਓ ਫਿਲਮ ਦਾਸ ਕੋਲ ਵੇਖੀ ਜਾ ਸਕਦੀ ਹੈ ਜਾਂ ਛਜਅਪੀ ਛ ਙ ˆਸ਼ਚਲ;ਜਫ਼ਵਜਰਅਤ।ਫਰਠ ਤੋਂ ਵੇਖੀ ਜਾ ਸਕਦੀ ਹੈ।

1-10-2006 ਨੂੰ ਭਾਈ ਰਣਧੀਰ ਸਿੰਘ ਦੇ ਜੱਥੇ ਵਾਲੇ ਅਤੇ ਟਕਸਾਲ ਵਾਲਿਆਂ ਨੇ, ਵਿਚਾਰ ਚਰਚਾ ਕਰਨ ਦੀ ਇੱਛਾ ਪ੍ਰਗਟ ਕੀਤੀ। ਅਸੀਂ ਇਸ ਸ਼ਰਤ ਤੇ ਸਹਿਮਤੀ ਦਿਤੀ ਕਿ ਗਲਬਾਤ ਮੈਂ ਇਕੱਲਾ ਕਰਾਂਗਾ। ਚਾਰ ਸਿੰਘ ਨਾਲ ਹੋਰ ਹੋਣਗੇ। ਤੁਹਾਡੇ ਵਲੋਂ ਇਕ ਸਿੰਘ ਗਲ ਕਰੇ ਤੇ ਚਾਰ ਹੋਰ ਕੋਲ ਬੈਠ ਸਕਦੇ ਹਨ। ਜਦੋਂ ਅਸੀਂ ਮਿੱਥੇ ਸਮੇਂ ਤੇ (ਟਰਾਂਟੋ ਕੈਨੇਡਾ ਵਿਚ) ਗਲਬਾਤ ਕਰਨ ਲਈ ਪਹੁੰਚੇ, ਇਹਨਾਂ ਨੇ ਤੀਹ ਬੰਦੇ ਅੰਦਰ ਬਿਠਾਏ ਹੋਏ ਸਨ। ਤਿੰਨ ਫੁੱਟੀਆਂ ਕਿਰਪਾਨਾਂ ਅੱਗੇ ਰੱਖੀਆਂ ਹੋਈਆਂ। ਇਕ ਭਾਈ ਨੇ ਗੰਡਾਸਾ ਸਾਹਮਣੇ ਫੜਿਆ ਹੋਇਆ। ਕਈਆਂ ਨੇ ਆਪਣੇ ਹੱਥਾਂ ਵਿਚ ਕਿਲੋ ਕਿਲੋ ਦੇ, ਮੋਟੇ ਕੜੇ ਪਹਿਨੇ ਹੋਏ ਸਨ। ਤਾਂ ਕਿ ਲੜਾਈ ਹੋਣ ਤੇ ਕੜਿਆਂ ਨੂੰ ਹਥਿਆਰ ਦੇ ਤੌਰ ਤੇ ਵਰਤਿਆ ਜਾ ਸਕੇ। ਮੇਰੇ ਬਾਰ ਬਾਰ ਕਹਿਣ ਦੇ ਬਾਵਜੂਦ, ਉਸ ਨੁਕਤੇ ਬਾਰੇ ਗਲਬਾਤ ਕਰਨ ਲਈ ਤਿਆਰ ਨਾ ਹੋਏ। ਕਿ ਅਗਰ ਮੇਰੀਆਂ ਕਿਤਾਬਾਂ ਵਿਚ ਕੋਈ ਅਣਸੁਖਾਵੀਂ ਗਲ ਹੈ ਤਾਂ ਮੈਂ ਕਿਤਾਬ ਦੀ ਅਗਲੀ ਛਾਪ ਵਿਚੋਂ ਕੱਢ ਦਿਆਂਗਾ। ਬਸਰਤੇ ਕਿ ਗਿਆਨੀ ਗੁਰਬਚਨ ਸਿੰਘ ਟਕਸਾਲੀਏ ਅਤੇ ਭਾਈ ਰਣਧੀਰ ਸਿੰਘ ਵਲੋਂ ਗੁਰਮਤਿ ਵਿਰੋਧੀ ਲਿਖਤਾਂ ਨੂੰ ਉਹਨਾਂ ਦੀਆਂ ਕਿਤਾਬਾਂ ਵਿਚੋਂ ਕਢਵਾ ਸਕੋਗੇ? ਇਸ ਸਵਾਲ ਦਾ ਇਹਨਾਂ ਨੇ ਕੋਈ ਜੁਆਬ ਨਾ ਦਿਤਾ। ਤਿੰਨ ਕੁ ਘੰਟੇ "ਬਹਿਸ" (ਵਿਚਾਰ ਵਟਾਂਦਰਾ ਨਹੀਂ ਸੀ) ਹੁੰਦੀ ਰਹੀ। ਇਹਨਾਂ ਨਾਮ ਸਿਮਰਣ

ਵਾਲਿਆਂ ਦੇ ਸੰਗੀ ਸਾਥੀ, ਇਨਸਾਨੀ ਸਲੀਕੇ ਨਾਲ ਗਲ ਕਰਨ ਦੀ ਥਾਂਵੇ ਸਭਿਆਤਾ ਹੀਣ ਗੱਲਾਂ ਕਰਨ ਤਕ ਭੀ ਚਲੇ ਗਏ। ਜਿਵੇਂ "ਇਹ ਲੋਕ ਆਰ.ਐਸ.ਐਸ. ਦੇ ਏਜੰਟ ਹਨ। ਭਾਰਤ ਸਰਕਾਰ ਤੋਂ ਕਰੋੜਾਂ ਰੁਪੈ ਲੈਂਦੇ ਹਨ।" ਗਲਬਾਤ ਦੀ ਸਾਡੇ ਬੰਦਿਆਂ ਨੇ ਵੀਡੀਓ ਫਿਲਮ ਬਣਾ ਲਈ ਤੇ ਉਹਨਾਂ ਨੇ ਭੀ ਬਣਾ ਲਈ। ਸਾਡੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਹਨਾਂ ਨੇ ਸਾਨੂੰ ਬਿਨਾਂ ਪੁੱਛੇ ਕਈ ਥਾਈਂ ਕੱਟ ਵੱਢ ਕਰਕੇ, ਵੀਡੀਓ ਫਿਲਮ ਇੰਟਰਨੈਟ ਤੇ ਪਾ ਦਿਤੀ। ਆਡਿਟ ਇਸ ਢੰਗ ਨਾਲ ਕੀਤੀ ਕਿ ਇੰਦਰ ਸਿੰਘ ਘੱਗਾ ਤੇ, ਸਾਥੀਆਂ ਨੂੰ ਅਪਮਾਨਤ ਕੀਤਾ ਜਾਵੇ। ਇਹ ਵਰਤਾਰਾ ਇਨਸਾਨੀ ਕਦਰਾਂ ਕੀਮਤਾਂ ਤੋਂ ਉਲਟ ਸੀ।

ਕੁੱਝ ਸਮਾਂ ਬੀਤਣ ਤੇ ਇਹਨਾਂ ਲੋਕਾਂ ਨੇ ਸ਼ੀਲਤਾ ਦੇ ਸਾਰੇ ਪੈਮਾਨੇ ਤੋੜ ਕੇ, ਪੰਥ ਪ੍ਰਸਿੱਧ ਵਿਦਵਾਨ ਪ੍ਰੋ. ਦਰਸ਼ਨ ਸਿੰਘ ਨੂੰ "ਪੰਥ ਲਈ ਜਹਿਰੀ ਸੱਪ ਹੈ" ਦਾ ਕਾਰਟੂਨ ਬਣਾ ਕੇ ਇੰਟਰਨੈਟ ਤੇ ਪਾਇਆ। ਦਾਸ (ਲੇਖਕ) ਗਿ: ਜਗਤਾਰ ਸਿੰਘ ਜਾਚਕ, ਗਿ: ਸੁਰਜੀਤ ਸਿੰਘ ਮਿਸ਼ਨਰੀ, ਸ੍ਰ. ਜੋਗਿੰਦਰ ਸਿੰਘ ਸਪੋਕਸਮੈਨ ਅਤੇ ਸ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਕਾਰਟੂਨ ਬਣਾ ਕੇ ਇੰਟਰਨੈਟ ਤੇ ਪਾਏ। ਇਹ ਹੈ ਇਹਨਾਂ "ਸੁਆਸ ਸੁਆਸ ਨਾਮ ਸਿਮਰਣ" ਕਰਨ ਵਾਲਿਆਂ ਦਾ ਕਰੂਪ ਕਿਰਦਾਰ। ਇਹਨਾਂ ਦੇ ਬੰਦੇ ਮੈਨੂੰ ਫੋਨ ਤੇ ਮਾਰਨ ਦੀਆਂ ਧਮਕੀਆਂ ਦੇ ਰਹੇ ਹਨ। ਸਭਿਅਤਾ ਹੀਣ ਬੋਲੀ ਬੋਲ ਰਹੇ ਹਨ। ਪੰਜਾਂ ਕਕਾਰਾਂ ਦੇ ਧਾਰਨੀ ਹੋ ਕੇ ਉਂਝ "ਨਾਮ" ਬੜਾ ਜਪਦੇ ਹਨ।

ਅਜਿਹੇ ਢੌਂਗੀ ਲੋਕਾਂ ਦਾ ਅਸਲੀ ਚਿਹਰਾ ਨੰਗਾ ਕਰਨ ਵਾਸਤੇ, ਇਹ ਪੁਸਤਕ ਲਿਖੀ ਗਈ ਹੈ ਕਿ ਧਾਰਮਕ ਚੋਲਿਆਂ ਵਿਚ ਲਿਪਟੇ "ਵਾਹਿਗੁਰੂ ਵਾਹਿਗੁਰੂ" ਜਪਣ ਵਾਲੇ ਅੰਦਰੋਂ ਕਿਹੋ ਜਿਹੇ ਇਖਲਾਕ ਦੇ ਮਾਲਕ ਹਨ। ਗੁਰੂ ਨਾਨਕ ਸਾਹਿਬ ਜੀ ਨੇ ਅਜਿਹੇ ਲੋਕਾਂ ਦਾ ਪਰਦਾ ਚਾਕ ਕਰਨ ਲਈ ਹੀ, ਅਜਿਹੇ ਸ਼ਬਦ ਉਚਾਰਣ ਕੀਤੇ ਸਨ:

"ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥"<br>
ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ (24)

ਬਹੁਤ ਲੋਕ ਹਨ ਜਿਨ੍ਹਾਂ ਦੇ ਪਹਿਰਾਵੇ (ਚੋਲੇ) ਲਿਸਕਦੇ, ਅਤੀ ਕੀਮਤੀ ਧਾਰਮਕ ਬਣਤਰ ਵਾਲੇ ਹਨ। ਅੰਦਰੋਂ ਮਨ ਦੂਜਿਆਂ ਨੂੰ ਲੁੱਟਣ ਲਈ, ਕਤਲ ਕਰਨ ਲਈ ਤਾਕ ਲਾਈ ਰਖਦਾ ਹੈ। ਧਰਮ ਸਥਾਨਾਂ ਵਿਚ, ਵੱਡੇ-ਵੱਡੇ ਚੋਰ ਠੱਗ ਛੁਪੇ ਬੈਠੇ ਹਨ। ਸਮਾਜ ਦੇ ਵੱਡੇ ਹਿਸੇ ਨੂੰ ਲੁੱਟ ਕੇ ਖਾ ਰਹੇ ਹਨ। ਚਤੁਰਾਈਆਂ ਵਰਤ ਕੇ ਸਿਆਣੇ ਹੋਣ ਦਾ ਛਲਾਵਾ ਕਰਦੇ ਹਨ। ਅਸਲ ਵਿਚ ਧਰਮ ਦੀ ਆੜ ਲੈ ਕੇ ਧਰਮ ਤੋਂ ਉਲਟ ਵਿਹਾਰ ਕਰਦੇ ਹਨ। ਇਸ ਤਰ੍ਹਾਂ ਪਾਪਾਂ ਦਾ ਭਾਰ ਆਪਣੇ ਉਪਰ ਲੱਦ ਰਹੇ ਹੁੰਦੇ ਹਨ। ਇਹ

ਅਤੀ ਨੀਵੀਂ ਬਿਰਤੀ ਵਾਲੇ ਲੋਕ ਹਨ।"

ਗੁਰਬਾਣੀ ਵਿਚ "ਰਾਮ" 2100 ਵਾਰੀ ਆਇਆ ਹੈ।

"ਹਰਿ, ਹਰੀ" ਗੁਰਬਾਣੀ ਵਿਚ 9288 ਵਾਰੀ ਲਿਖਿਆ ਹੋਇਆ ਹੈ।

"ਵਾਹਿਗੁਰੂ" ਮੰਤਰ ਦਾ ਜਾਪ ਕਰਨ ਵਾਲੇ ਸ਼ਰਧਾਲੂ ਸਭ ਤੋਂ ਵੱਧ ਵਾਰੀ ਲਿਖੇ (9288) ਮੰਤਰ ਦਾ ਜਾਪ ਕਿਉਂ ਨਹੀਂ ਕਰਦੇ ?

ਦੂਜੀ ਥਾਵੇਂ "ਰਾਮ" ਜੋ 2100 ਵਾਰੀ ਆਇਆ ਹੈ, ਇਸ ਨੂੰ ਕਿਉਂ ਛੱਡ ਗਏ ? "ਵਾਹਿਗੁਰੂ" ਕਿਸੇ ਗੁਰ ਵਿਅਕਤੀ ਨੇ (ਗੁਰਬਾਣੀ ਵਿਚ) ਲਿਖਿਆ ਹੀ ਨਹੀਂ। ਭਾਈ ਗੁਰਦਾਸ ਦਾ ਲਿਖਿਆ "ਵਾਹਿਗੁਰੂ ਮੰਤਰ" ਕੀ ਗੁਰਬਾਣੀ ਨਾਲੋਂ ਉਤਮ ਦਰਜਾ ਰਖਦਾ ਹੈ ? ਨਿਰੰਕਾਰ ਦੇ ਅਸੰਖ ਨਾਵਾਂ ਵਿਚੋਂ "ਵਾਹਿਗੁਰੂ" ਕੇਵਲ ਇਕ ਨਾਮ ਹੈ। ਜਾਪ ਕਰਨ, ਮੰਤਰ ਸਿਮਰਣ, ਜਾਂ ਸਮਾਧੀਆਂ ਲਾਕੇ "ਗੁਰਮੰਤਰ" ਜਪਣੇ, ਕਿਸੇ ਲੇਖੇ ਵਿਚ ਨਹੀਂ। ਮੰਤਰਾਂ ਦੁਆਰਾ ਨਾਂ ਪਹਿਲਾਂ ਕੁਝ ਸੰਵਰਿਆ ਹੈ, ਨਾਂ ਅੱਗੋਂ ਕੁਝ ਭਲਾ ਹੋਣਾ ਹੈ। ਜੀਵਨ ਵਿਚੋ ਬੁਰਾਈਆਂ ਦੂਰ ਕਰਨੀਆਂ ਅਤੀ ਜਰੂਰੀ ਹਨ। ਗਿਆਨਵਾਨ ਬਣਨਾ ਸੁਖੀ ਜੀਵਨ ਲਈ ਬਹੁਤ ਅਹਿਮ ਹੈ।

ਅੰਧੇ ਅਕਲੀ ਬਾਹਰੇ, ਮੂਰਖ ਅੰਧ ਗਿਆਨੁ ॥
ਨਾਨਕ ਨਦਰੀ ਬਾਹਰੇ, ਕਬਹਿ ਨ ਪਾਵਹਿ ਮਾਨੁ ॥ (790)

"ਨਾਮ ਸਿਮਰਣ" ਬਾਰੇ ਪ੍ਰਚਲਤ ਰਵਾਇਤ ਤੋਂ ਵੱਖਰੇ ਵਿਚਾਰ ਪੜ੍ਹਕੇ ਜਿਨ੍ਹਾਂ "ਸ਼ਰਧਾਲੂਆਂ" ਦੇ ਮਨਾਂ ਵਿਚ ਬੇਚੈਨੀ ਹੋਈ ਹੈ, ਉਹਨਾਂ ਸਾਰਿਆਂ ਤੋਂ ਦਾਸ ਮੁਆਫ਼ੀ ਚਾਹੁੰਦਾ ਹੈ। ਗੁਰਬਾਣੀ ਦੇ ਪਰਮਾਣਾਂ ਸਹਿਤ, ਵਿਗਿਆਨਕ ਨਜ਼ਰੀਏ ਤੇ ਖਰੇ ਉਤਰਨ ਵਾਲੇ ਸੁਝਾਵਾਂ ਦੀ ਮੈਂ ਉਡੀਕ ਕਰਾਂਗਾ।

ਪਹਿਲਾ ਐਡੀਸ਼ਨ — ਗੁਰੂ ਘਰ ਦਾ ਸੇਵਕ
ਅਪ੍ਰੈਲ 2008 — ਇੰਦਰ ਸਿੰਘ ਘੱਗਾ

98551-51699
Email : info@fatehpublications.com
web : www. fatehpublications.com

ਪਾਠਕਾਂ ਦੇ ਭਰਪੂਰ ਪਿਆਰ ਹੁੰਘਾਰੇ ਕਾਰਨ ਪਹਿਲੀ ਐਡੀਸ਼ਨ ਕੇਵਲ ਪੰਜ ਮਹੀਨੇ ਵਿਚ ਖ਼ਤਮ ਹੋ ਗਈ। ਸੋਧਾਂ ਅਤੇ ਵਾਧਿਆਂ ਸਮੇਤ ਦੂਜੀ ਐਡੀਸ਼ਨ ਪਾਠਕਾਂ ਸਨਮੁਖ ਰੱਖ ਰਿਹਾ ਹਾਂ।

6. ਦਸੰਬਰ, 2008 — ਇੰਦਰ ਸਿੰਘ ਘੱਗਾ

# [illegible]

(ਬਹੁ ਵਿਸਤਾਰ)

ਜਦੋਂ ਤੋਂ ਮਨੁੱਖ ਨੇ ਹੋਸ਼ ਸੰਭਾਲੀ ਹੈ, ਤਦੋਂ ਤੋਂ ਹੀ ਉਹ ਵਿਕਾਸ ਦੀਆਂ ਪੌੜੀਆਂ ਉਤਾਂਹ ਚੜ੍ਹਨ ਲਈ ਜਤਨਸ਼ੀਲ ਹੈ। ਮੁਢਲੇ ਸਮਿਆਂ ਵਿਚ, ਮਨੁੱਖ ਨੇ ਕਬੀਲੇਦਾਰੀ ਵਿਚ ਰਹਿਣਾ ਸ਼ੁਰੂ ਕੀਤਾ ਤਾਂ ਕਿ ਉਹ ਆਪਣੀ ਸਾਂਝੀ ਸ਼ਕਤੀ ਦੁਆਰਾ ਵਿਰੋਧੀਆਂ ਤੋਂ ਬਚ ਸਕੇ। ਕਬੀਲੇ ਦੇ ਲੋਕਾਂ ਨੂੰ ਸੰਗਠਤ ਰੱਖਣ ਲਈ, ਕੁਝ ਚਿੰਨ (ਨਿਸਾਨੀਆਂ) ਧਾਰਨ ਕਰਵਾਏ ਗਏ। ਜਿਵੇਂ ਕਿਸੇ ਖਾਸ ਕਿਸਮ ਦੀਆਂ ਹੱਡੀਆਂ ਦੀ ਮਾਲਾ ਪਹਿਨਣੀ। ਪੰਛੀਆਂ ਦੇ ਖੰਭ ਸਰੀਰ ਨਾਲ ਬੰਨਣੇ, ਕਿਸੇ ਚੋਣਵੇਂ ਪਸ਼ੂ ਦੀ ਖੱਲ ਸਰੀਰ ਦੁਆਲੇ ਲਪੇਟਣੀ ਆਦਿ। ਇੰਜ ਕਰਕੇ ਆਪੋ ਆਪਣੇ ਕਬੀਲੇ ਦੀ ਵੱਖਰੀ ਪਛਾਣ ਬਣੀ ਰਹਿੰਦੀ। ਅੱਗੇ ਜਾ ਕੇ ਇਹਨਾਂ ਦਿਨਾਂ ਤਿਉਹਾਰਾਂ, ਦੇਵੀ ਦੇਵਤੇ, ਪੂਜਾ ਵਿਧੀਆਂ ਆਦਿ ਦਾ ਵਿਕਾਸ ਕਰਮ ਚਲਦਾ ਰਿਹਾ। ਇਹਨਾਂ ਕਬੀਲਿਆਂ ਦੀ ਬੋਲੀ, ਪਹਿਰਾਵਾ ਤੇ ਸਭਿਅਤਾ ਭੀ ਅੱਡੋ-ਅੱਡਰੇ ਹਾਲਾਤ ਵਿਚ ਵਿਕਸਤ ਹੁੰਦੀ ਰਹੀ। ਪੁਰਾਣੇ ਵਕਤਾਂ ਦੇ ਕਬੀਲਾ ਮੁਖੀਆਂ ਨੂੰ ਹੀ, ਪਰਮ ਸ਼ਕਤੀਵਾਨ ਮੰਨ ਕੇ, ਉਸਦਾ ਸਤਿਕਾਰ ਕਰਨ ਤੋਂ ਅੱਗੇ ਵਧਦੀ ਹੋਈ ਉਸਦੀ ਪੂਜਾ ਦਾ ਰੂਪ ਧਾਰਨ ਕਰਦੀ ਗਈ। ਪੂਜਾ ਦੀਆਂ ਵਿਧੀਆਂ ਬਣਨੀਆਂ ਪ੍ਰਚਲਤ ਹੋਣ ਲੱਗੀਆਂ। ਇਹਨਾਂ ਨੂੰ "ਸਿਆਣਪ" ਨਾਲ ਮੁਕੰਮਲ ਕਰਾਉਣ ਲਈ, ਇਕ "ਸਿਆਣਾ" (ਪੁਜਾਰੀ) ਤਬਕਾ ਵਿਕਸਤ ਹੋ ਗਿਆ। ਬੋਲੀ, ਲਿਪੀ ਮਾਨਤਾਵਾਂ, ਪਹਿਰਾਵੇ, ਤਿਉਹਾਰ, ਦੇਵਤੇ ਅਤੇ "ਧਰਮ" ਪੱਕੇ ਪੈਰੀਂ ਹੁੰਦੇ ਚਲੇ ਗਏ। ਪਹਿਲਾਂ ਪਹਿਲ "ਨਾਮ ਕਰਣ" ਦੀ ਪ੍ਰਕਿਰਿਆ ਸ਼ੁਰੂ ਹੋਈ। ਪਸ਼ੂਆਂ ਪੰਛੀਆਂ ਦੀਆਂ ਆਵਾਜਾਂ ਸੁਣਕੇ ਉਹਨਾਂ ਦੇ ਨਾਮ ਰੱਖੇ ਜਾਣ ਲਗੇ। ਕਾਂ, ਗਾਂ,

ਮਾਣੋ (ਮਿਆਊਂ) ਆਦਿਕ ਉਹਨਾਂ ਦੇ ਬੋਲਾਂ ਨੂੰ ਸੁਣਕੇ ਰੱਖੇ ਗਏ "ਨਾਮ" ਹਨ। ਇਉਂ ਮੰਨ ਲਓ ਕਿ ਜਦੋਂ ਇਹ ਜੀਵ ਬੋਲਦੇ ਹਨ, ਤਾਂ ਆਪਣਾ ਹੀ "ਨਾਮ" ਉਚਾਰਣ ਕਰਦੇ ਹਨ। ਸੱਪ (ਸਰਪ) ਸਨੇਕ (ਤਅ ਸਰਸਰ ਕਰਕੇ ਚੱਲਣ ਤੇ ਹੀ ਨਾਮਕਰਣ ਹੋਇਆ ਹੈ।

ਫਿਰ ਕਬੀਲਿਆਂ ਦੇ ਨਾਮ, ਕਬੀਲਾ ਮੁਖੀਆਂ ਦੇ ਨਾਮ, ਆਮ ਲੋਕਾਂ ਦੇ ਨਾਮ, ਘਰਾਂ, ਰੁੱਖਾਂ ਤੇ ਫ਼ਸਲਾ ਆਦਿਕ ਦੇ ਨਾਮ ਰਖਦਿਆਂ ਮਨੁਖ ਨੇ ਚੰਦ ਸੂਰਜ, ਧਰਤੀ ਅਤੇ ਤਾਰਿਆਂ ਦੇ ਨਾਮ ਰੱਖ ਲਏ। ਜਨਮ ਲੈਣ ਤੋਂ ਬਾਅਦ ਬੱਚੇ ਨੂੰ ਤੁਰੰਤ ਖ਼ੁਰਾਕ ਦੀ ਲੋੜ ਪੈਂਦੀ ਹੈ। ਜੋ ਬਚਨ ਪਹਿਲੀ ਵਾਰ ਇਨਸਾਨੀ ਬੱਚੇ ਦੇ ਮੂੰਹੋ ਨਿਕਲਿਆ, ਉਹ ਜਨਮ ਦੇਣ ਵਾਲੀ ਜਨਣੀ (ਜਨਾਨੀ ਇਸੇ ਤੋਂ ਬਣਿਆ ਹੈ) ਨੇ ਸੁਣਿਆ। ਬੱਚੇ ਨੇ ਕਿਹਾ ਮਾਂ, ਜਨਣੀ ਨੇ ਸੁਣਿਆ ਮਾਂ। ਇਸੇ ਤੋਂ ਮਾਂ ਸ਼ਬਦ ਪ੍ਰਚਲਤ ਹੋਇਆ ਮੰਨਿਆ ਗਿਆ ਹੈ। ਦੁਨੀਆਂ ਦੀਆਂ ਅਲੱਗ-ਅਲੱਗ ਦੂਰ ਵਸਦੀਆਂ ਕੌਮਾਂ ਵਿਚ, ਮਨੁੱਖ ਵਲੋਂ ਸਿਰਜੇ ਮੁਢਲੇ ਸ਼ਬਦ ਅੱਜ ਤੱਕ ਸਮਾਨਤਾ ਸਮੋਈ ਬੈਠੇ ਹਨ। ਜਿਵੇਂ ਪੰਜਾਬੀ-ਮਾਂ, ਮਾਤਾ, ਸੰਸਕ੍ਰਿਤ-ਮਾਤੇ, ਅਰਬੀ-ਮਾਦਰ, ਇੰਗਲਿਸ਼-ਮਦਰ, ਡੁਚ (ਜਰਮਨ) ਮਾਤੁਰ...।

ਪਿਉ ਲਈ; ਪੰਜਾਬੀ-ਪਿਉ, ਪਾਪਾ, ਸੰਸਕ੍ਰਿਤ-ਪਿਤਰ, ਅਰਬੀ-ਪਾਦਰ, ਇੰਗਲਿਸ਼-ਫਾਦਰ...ਆਦਿ। ਭਰਾ ਲਈ; ਪੰਜਾਬੀ-ਭਰਾ, ਸੰਸਕ੍ਰਿਤ-ਬਰਾਦਰ, ਅਰਬੀ-ਬਿਰਾਦਰ, ਇੰਗਲਿਸ਼-ਬਰਾਦਰ...ਆਦਿ। ਬੇਟੇ ਲਈ ਪੰਜਾਬੀ-ਪੁੱਤ, ਸੰਸਕ੍ਰਿਤ ਪੂਤਰ, ਅਰਬੀ-ਪਿਸਰ...ਆਦਿ।

ਜਿਵੇਂ ਜਿਵੇਂ ਮਨੁੱਖ ਦੀ ਸੋਚ ਵਿਕਸਤ ਹੁੰਦੀ ਗਈ, ਉਸਨੂੰ ਆਲੇ-ਦੁਆਲੇ ਵਰਤ ਰਹੇ ਵਰਤਾਰੇ ਨੇ ਪ੍ਰਭਾਵਤ ਕੀਤਾ। ਕਿਤੇ ਖੁਸ਼ੀ ਕਿਤੇ ਦੁਖ ਜਾਂ ਡਰ, ਮਨ ਵਿਚੋਂ ਉਤਪੰਨ ਹੋਣ ਲੱਗੇ। ਧਰਤੀ ਉਤੇ ਵਰਤ ਰਹੇ ਵਰਤਾਰੇ ਵਿਚ ਸਭ ਤੋਂ ਜ਼ਿਅਦਾ ਯੋਗਦਾਨ ਸੂਰਜ ਦਾ ਹੈ। ਪਰ ਇਹ "ਸਹਿਜ" ਕਿਰਿਆ ਵਿਚ ਹੈ। ਇਕ ਦਮ ਬਦਲਦਾ ਨਹੀਂ ਹੌਲੀ-ਹੌਲੀ ਅਸਰ ਅੰਦਾਜ ਹੁੰਦਾ ਹੈ। ਸ਼ਾਇਦ ਇਸੇ ਕਾਰਨ ਧਾਰਮਕ ਸਾਹਿਤ ਵਿਚ ਇਸ ਦਾ ਜ਼ਿਕਰ ਘੱਟ ਮਿਲਦਾ ਹੈ। ਗੁਰਬਾਣੀ ਵਿਚ ਇਸਨੂੰ ਰੱਬ ਦਾ ਦੀਪਕ (ਚਿਰਾਗ) ਆਖਿਆ ਹੈ। ਆਕਾਸ਼ ਵਿਚ ਤਪਦਾ ਹੋਇਆ, ਗਰਮੀ ਸੁਟਦਾ ਭੀ ਲਿਖਿਆ ਹੈ। ਗੁਰੂ ਨੂੰ ਸੂਰਜ ਨਾਲ ਵਡਿਆਇਆ ਹੈ। ਫਿਰ ਭੀ ਸੂਰਜ ਦਾ ਉਤਨਾ ਉਲੇਖ ਗੁਰਬਾਣੀ ਵਿਚ ਨਹੀਂ ਹੋਇਆ, ਜਿੰਨੀ ਕਿ ਧਰਤੀ ਵਿਚਲੇ ਜੀਵਾਂ ਲਈ ਇਸ ਦੀ ਦੇਣ ਹੈ। ਪੁਰਾਤਨ ਧਰਮਾਂ ਵਿਚ ਅੱਗ ਦੀ ਪੂਜਾ

ਸੂਰਜ ਨਾਲੋਂ ਜ਼ਿਆਦਾ ਹੁੰਦੀ ਰਹੀ ਹੈ ਕਿਉਂਕਿ ਅੱਗ ਨੇੜੇ ਹੈ ਸੂਰਜ ਦੂਰ। ਅੱਗ ਕੋਸ਼ਿਸ਼ ਕਰਨ ਤੇ ਚਾਨਣ ਕਰਦੀ ਹੈ, ਸੂਰਜ ਬਿਨਾਂ ਕੋਸ਼ਿਸ਼ ਤੋਂ ਆਪਣੇ ਆਪ ਚਾਨਣ ਕਰ ਰਿਹਾ ਹੈ। ਅੱਗ ਲੋੜ ਮੁਤਾਬਕ ਸੇਕ ਦਿੰਦੀ ਹੈ, ਸੂਰਜ ਇਸ ਤਰ੍ਹਾਂ ਨਹੀਂ ਕਰਦਾ। ਅੱਜ ਕੱਲ ਸਾਇੰਸ ਨੇ ਸੂਰਜੀ ਧੁੱਪ ਤੋਂ ਬਹੁਤ ਸਾਰੀਆਂ ਸਹੂਲਤਾਂ ਵਾਲੀਆਂ ਕਾਢਾਂ ਕੱਢ ਲਈਆਂ ਹਨ। ਅੱਗ ਚੁੱਲੇ ਚੋਕੇ ਵਿਚ ਦਾਖਲ ਹੋ ਕੇ ਬੜੇ ਕੰਮ ਸੁਆਰਦੀ ਹੈ। ਸੂਰਜ ਰੋਟੀਆਂ ਪਕਾਉਣ ਤੋਂ ਇਨਕਾਰੀ ਹੈ। ਅੱਗ ਬੇ ਕਾਬੂ ਹੋ ਜਾਵੇ ਤਾਂ ਭਿਆਨਕ ਤਬਾਹੀ ਕਰ ਜਾਂਦੀ ਹੈ। ਇਸ ਗਲੋਂ ਸੂਰਜ ਬੜਾ "ਸਾਊ" ਹੈ। ਇਹਨਾਂ ਕਾਰਨਾਂ ਕਰਕੇ (ਡਰ ਅਤੇ ਸੁਖ) ਅਗਨੀ ਦੀ ਪੂਜਾ ਅੱਜ ਤਕ ਕਿਸੇ ਨਾ ਕਿਸੇ ਰੂਪ ਵਿਚ ਹੋ ਰਹੀ ਹੈ। ਵਿਚਾਰਾ ਸੂਰਜ ਅੱਗ ਦਾ ਵੱਡਾ ਵਡੇਰਾ ਹੋਣ ਦੇ ਬਾਵਜੂਦ, ਪਿੱਛੇ ਚਲਾ ਗਿਆ ਹੈ। ਬੇਲੋੜਾ ਜਿਹਾ ਬੁੱਢਾ, ਤੇ ਬਸ। ਘਰਾਂ ਵਿਚ, ਧਰਮ ਅਸਥਾਨਾਂ ਵਿਚ "ਜੋਤਾਂ" ਜਗਾ ਕੇ ਅਜੇ ਤਕ ਸ਼ਰਧਾ ਸਹਿਤ ਅੱਗ ਦੀ ਪੂਜਾ ਹੋ ਰਹੀ ਹੈ। ਸੂਰਜ ਨੂੰ ਤਾਂ ਪਾਣੀ ਦੇ ਕੇ ਠੰਢਾ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਪੂਜਾ ਕਰਾਉਣ ਦੇ ਮਾਮਲੇ ਵਿਚ ਅਗਨੀ ਸੂਰਜ ਨੂੰ ਮਾਤ ਦੇ ਗਈ। ਦੇਵੀ ਬਣਕੇ ਭੇਟਾਵਾਂ ਪ੍ਰਾਪਤ ਕਰਨ ਲਗ ਪਈ। ਪਰ ਸੂਰਜ ਦੂਰ ਬਹੁਤ ਦੂਰ ਬੈਠਾ ਵੇਖਦਾ ਹੀ ਰਹਿ ਗਿਆ।

ਇਸੇ ਤਰ੍ਹਾਂ ਹਵਾ ਨੂੰ ਇਕ ਦੇਵਤਾ ਰੂਪ ਵਿਚ ਕਲਪਿਆ ਗਿਆ। ਪਾਣੀ ਭੀ ਦੇਵਤਾ ਬਣਾ ਧਰਿਆ। ਜਨਮ ਦੇਣ ਲਈ ਬ੍ਰਹਮਾ ਨੂੰ ਮਿਥ ਲਿਆ। ਪਾਲਣ ਪੋਸਣ ਕਰਨ ਲਈ ਵਿਸ਼ਨੂੰ ਜੀ ਬਿਠਾ ਦਿਤੇ। ਜੀਵਾਂ ਨੂੰ ਮਾਰਨ ਵਾਸਤੇ ਸ਼ਿਵ ਜੀ ਦੇ ਹੱਥ ਕੁਹਾੜਾ ਫੜਾ ਦਿਤਾ। ਚੰਗੇ ਮੰਦੇ ਕੰਮਾਂ ਤੇ ਅਧਾਰਤ ਇਕ "ਧਰਮਰਾਜ" ਨਾਮ ਦੀ "ਬੇ ਲੋੜੀ ਜਿਹੀ ਚੀਜ਼" ਲੇਖਾ ਜੋਖਾ ਕਰਨ ਤੇ ਲਾ ਦਿਤੀ ਗਈ। ਗੱਲ ਕੀ ਧਰਤੀ ਦੇ ਸਾਰੇ ਜੀਵ, ਪਸ਼ੂ ਪੰਛੀ ਰੁੱਖ ਬਿਰਖ, ਕੀੜੇ ਮਕੌੜੇ, ਪੂਜਣ ਜੋਗ ਥਾਪ ਦਿਤੇ ਗਏ। ਧਰਤੀ ਦੀ ਪੂਜਾ ਭੀ ਅਨੇਕ ਢੰਗਾਂ ਨਾਲ ਕੀਤੀ ਜਾਣ ਲੱਗੀ। ਨਿਰੰਕਾਰ ਦੀ "ਸ਼੍ਰੋਮਣੀ ਕਿਰਤ" ਮਨੁੱਖ ਨੂੰ ਕੱਖੋਂ ਹੌਲੀ ਬਣਾ ਧਰਿਆ। ਮਿੱਟੀ ਘੱਟੇ ਰੋਲ ਦਿੱਤਾ। ਸਾਰਿਆਂ ਦਾ ਸਰਦਾਰ ਹਰ ਥਾਵੇਂ ਲੰਮਾ ਪਾ ਦਿਤਾ ਗਿਆ। ਮਾਮੂਲੀ ਧੂੜ ਦੇ ਕਿਣਕੇ ਵਰਗਾ। ਮਿੱਟੀ ਦੀਆਂ ਢੇਰੀਆਂ ਅੱਗੇ ਨੱਕ ਰਗੜਨ ਲਾ ਦਿਤਾ। ਪੱਥਰ ਦੇ ਭਗਵਾਨਾਂ ਅੱਗੇ ਲੰਮੇ ਪੈ ਕੇ, ਮਨੁੱਖ ਸਾਂਤੀ ਦੀ ਭਾਲ ਕਰਨ ਲੱਗੇ। ਪੰਡਿਤ ਜੀ (ਪੁਜਾਰੀ) ਨੂੰ ਸਭ ਕੁਝ ਅਰਪਣ ਕਰਕੇ, "ਅਗਲੇ ਜਹਾਨ" ਵਿਚਲਾ ਸਵਰਗ ਖ਼ਰੀਦਣ ਲਗ ਪਏ। ਸਮੋਹਨ ਅਵਸਥਾ ਵਿਚ ਪਾਉਣ ਲਈ ਪੁਜਾਰੀਆਂ

ਨੇ, ਸੇਵਕਾਂ ਨੂੰ ਲਗਾਤਾਰ ਰਟਦੇ ਰਹਿਣ ਲਈ, ਕਈ ਤਰ੍ਹਾਂ ਦੇ ਮੰਤਰ ਤਿਆਰ ਕਰਕੇ ਦਿਤੇ। ਮੁਕਤੀ ਮੰਤਰ, ਵਸੀ ਕਰਣ ਮੰਤਰ, ਕਾਲੀ ਦਾ ਮੰਤਰ, ਭੈਰਉ ਦਾ ਮੰਤਰ, ਗਰੁੜ ਮੰਤਰ, ਸੱਪ ਦਾ ਮੰਤਰ, ਬਿੱਛੂ ਦਾ ਮੰਤਰ, ਰੋਗ ਨਵਿਤਰੀ ਦਾ ਮੰਤਰ, ਉਮਰ ਲੰਮੀ ਕਰਨ ਦਾ ਮੰਤਰ, ਪੁੱਤਰ ਪੈਦਾ ਕਰਨ ਦਾ ਮੰਤਰ। ਮੰਤਰ ਲਿਖ ਕੇ ਤਵੀਤ ਬਣਾ ਕੇ ਗਲ ਵਿਚ, ਬਾਂਹ ਨਾਲ ਜਾਂ ਲੱਕ ਨਾਲ ਬੰਨ ਦੇਣ ਵਾਲਾ ਮੰਤਰ। ਲਿਖ ਕੇ ਪਾਣੀ ਵਿਚ ਘੋਲ ਕੇ ਪਿਲਾ ਦੇਣ ਲਈ ਜਾ ਖਾਣੇ ਵਿਚ ਮਿਲਾ ਕੇ ਖੁਆ ਦੇਣ ਲਈ ਮੰਤਰ। ਰਿਧੀਆਂ ਸਿਧੀਆਂ ਪ੍ਰਾਪਤ ਕਰ ਦੇਣ ਵਾਲੇ ਮੰਤਰ। ਦੁਸ਼ਮਣਾਂ ਨੂੰ ਮਾਰ ਦੇਣ ਵਾਲੇ ਮੰਤਰ। ਇਕ ਲੱਤ ਦੇ ਭਾਰ ਖਲੋ ਕੇ, ਪੁੱਠੇ ਲਟਕ ਕੇ ਮੰਤਰ ਜਾਪ। ਪਾਣੀ ਵਿਚ ਖਲੋ ਕੇ ਬੈਠ ਕੇ ਜਾਂ ਹਨੇਰੀਆਂ ਗੁਫਾਵਾਂ ਵਿਚ ਵੜਕੇ ਪੜੇ ਜਾਣ ਵਾਲੇ ਮੰਤਰ। ਵਿਰੋਧੀਉਂ ਕੋ "ਭਸਮ" ਕਰ ਦੇਣ ਵਾਲੇ ਮੰਤਰ, ਗਰੀਬੋਂ ਕੋ ਮਾਲਾ ਮਾਲ ਕਰਨੇ ਕੇ ਲੀਏ ਮੰਤਰ। ਵੇਦ ਮੰਤਰ, ਗੀਤਾ ਮੰਤਰ, ਰਾਮਾਇਣ ਮੰਤਰ, ਹਨੂਮਾਨ ਮੰਤਰ, ਸ਼ਨੀਦੇਵ ਮੰਗਲ ਦੇਵ ਮੰਤਰ, ਅਗਨੀ ਵਸੀ ਕਰਣ ਮੰਤਰ, ਪਵਣ ਪਾਣੀ ਦਾ ਮੰਤਰ...। ਮੰਤਰ ! ਮੰਤਰ!! ਮੰਤਰ...!!! ਇਸ ਭਾਰਤ ਦੇਸ਼ ਤੇ ਜਰਵਾਣੇ ਚੜ੍ਹਕੇ ਆਉਂਦੇ ਰਹੇ। ਧਨ ਦੌਲਤ ਲੁਟਦੇ ਰਹੇ, ਸੁੰਦਰ ਮੁਟਿਆਰਾਂ ਦੀਆਂ ਇੱਜ਼ਤਾਂ ਰੋਲਦੇ ਰਹੇ, ਮੂਰਤੀਆਂ ਨੂੰ ਚੂਰ ਚੂਰ ਕਰਦੇ ਰਹੇ, ਜੰਞੂ ਉਤਾਰਦੇ ਰਹੇ, ਜਬਰੀ ਮੁਸਲਮਾਨ ਬਣਾਏ ਜਾਂਦੇ ਰਹੇ। ਲੋਕੀ ਮੰਤਰ ਪੜ੍ਹਦੇ ਰਹੇ....।

ਇਹਨਾਂ ਮੰਤਰਾਂ ਨੇ, ਜਾਪਾਂ ਪਾਠਾਂ ਨੇ, ਰੰਗ ਬਰੰਗੇ ਸਾਧਾਂ ਸੰਤਾਂ ਨੇ, ਸਿਮਰਣ ਵਿਧੀਆਂ ਨੇ ਮਨੁਖਤਾ ਦਾ ਕੋਈ ਪਾਸਾ ਨਹੀਂ ਥੰਮਿਆਂ। ਜੇ ਮੰਤਰਾਂ ਜਾਪਾਂ ਨਾਲ ਕਲਿਆਣ ਹੋ ਸਕਦਾ ਤਾਂ ਉਹ "ਮਹਾਂ ਮੰਤਰ, ਮਹਾਂ ਪਾਠ, ਮਹਾਂ ਸਿਰਮਣ" ਗੁਰੂ ਨਾਨਕ ਸਾਹਿਬ ਨੇ ਕਰ ਲੈਣਾ ਸੀ। ਕੀ ਲੋੜ ਸੀ ਬਾਬਰ ਦੇ ਵਿਰੁਧ ਰੋਹ ਪ੍ਰਗਟ ਕਰਨ ਦੀ? ਐਮਨਾਬਾਦ ਵਿਚ, ਜੰਤਾ ਦੀ ਜੋ ਕਤਲੇਆਮ ਬਾਬਰ ਦੀ ਫੌਜ ਨੇ ਕੀਤੀ, ਹਜ਼ਾਰਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ, ਧੀਆਂ ਭੈਣਾਂ ਨੂੰ ਬੇਪਤ ਕੀਤਾ ਗਿਆ, ਉਹ ਕਿਉਂ ਹੋਣ ਦਿਤਾ ਗਿਆ? ਜੇ ਹੋਰ ਕਿਸੇ ਸਾਧ ਦਾ ਮੰਤਰ ਕਾਰਗਰ ਨਹੀਂ ਸੀ, ਤਾਂ ਗੁਰੂ ਨਾਨਕ ਸਾਹਿਬ ਦਾ ਮੰਤਰ ਤਾਂ ਬਹੁਤ ਸ਼ਕਤੀਸ਼ਾਲੀ ਹੋਣਾ ਚਾਹੀਦਾ ਸੀ। "ਸਿਮਰਣ" ਕਰਕੇ ਉਹਨਾਂ ਨੇ ਤਾਂ ਆਪਣਾ ਤਪ ਤੇਜ ਬਹੁਤ ਵਧਾ ਲੈਣਾ ਸੀ। ਉਹ ਤਾਂ ਸਭ ਤੋਂ ਵੱਡੇ ਮਹਾਂਪੁਰਖ ਸਨ। ਗੁਰੂ ਨਾਨਕ ਸਾਹਿਬ ਜੀ ਨੇ ਤਾਂ "ਸਿਮਰਣ" ਰਾਹੀਂ ਅਥਾਹ ਸ਼ਕਤੀਆਂ, ਰਿਧੀਆਂ ਸਿਧੀਆਂ ਪ੍ਰਾਪਤ

ਕੀਤੀਆਂ ਹੋਈਆਂ ਹੋਣਗੀਆਂ। ਆਪਣੇ ਨਿੱਜ ਵਾਸਤੇ ਨਾਂ ਸਹੀ, ਦੇਸ਼ ਵਾਸੀਆਂ ਦੇ ਸੁਖਾਂ ਵਾਸਤੇ, ਦੁਖ ਦਰਦ ਦੂਰ ਕਰਨ ਲਈ, ਆਪਣੀ "ਸਿਮਰਣ ਸ਼ਕਤੀ" ਨੂੰ ਵਰਤ ਲੈਂਦੇ।

ਗੁਰੂ ਨਾਨਕ ਸਾਹਿਬ ਸਗੋਂ ਆਪਣੀ ਬਾਣੀ ਵਿਚ ਇਉ ਸਚਾਈ ਬਿਆਨ ਕਰ ਰਹੇ ਹਨ:

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥ (417)

ਹੇ ਭਾਈ! ਜਦੋਂ ਖਬਰ ਮਿਲੀ ਕਿ ਬਾਬਰ ਭਾਰੀ ਫੌਜ ਨਾਲ ਹਿੰਦ ਤੇ ਧਾਵਾ ਬੋਲਣ ਵਾਲਾ ਹੈ, ਤਦੋਂ ਦੇਸ਼ ਦੇ ਆਯਾਸ ਤੇ ਨਾ ਸਮਝ ਹਾਕਮਾਂ ਨੇ, ਬ੍ਰਹਮਣਾਂ, ਮੌਲਵੀਆਂ, ਫ਼ਕੀਰਾਂ ਨੂੰ ਇਕੱਠੇ ਕਰਕੇ ਪੁਛਿਆ! ਦੱਸੋ ਮਹਾਤਮਾ ਜੀ! ਮਾਰੋ ਮਾਰ ਕਰਦੀ ਫੌਜ ਨੂੰ ਰੋਕਣ ਦਾ ਕੋਈ ਉਪਾਊ। ਵਿਖਾਓ ਕੋਈ ਕਰਾਮਾਤ, ਚਲਾਉ ਕੋਈ ਜਾਦੂ ਮੰਤਰ, ਕਰ ਦਿਓ ਸਾਰਿਆ ਨੂੰ ਅੰਨੇ।ਤੁਸੀਂ ਬੜੇ ਧਰਮੀ ਪੁਰਖ ਹੋ। ਅੱਜ ਤਕ ਸਰਕਾਰੀ ਖਜ਼ਾਨੇ ਵਿਚੋਂ ਬੇਅੰਤ ਧਨ ਲੈ ਕੇ ਵਰਤ ਚੁਕੇ ਹੋ। ਤੁਸੀਂ ਸਾਰੇ ਭਜਨ ਬੰਦਗੀ ਤੇ ਸਿਮਰਨ ਦੀ ਬੜੀ ਮਹਾਨਤਾ ਦਸਦੇ ਰਹੇ ਹੋ। ਲੋਕਾਂ ਦੇ ਕਲਿਆਣ ਲਈ ਵਿਖਾ ਦਿਓ "ਸਿਮਰਨ" ਦੀ ਅਸੀਮ ਸ਼ਕਤੀ। ਹਮਲਾਵਰ ਸਾਡੇ ਦੇਸ਼ ਵਿਚ ਦਾਖਲ ਨਾ ਹੋ ਸਕਣ।

ਸਾਰੇ ਪੀਰਾਂ ਫਕੀਰਾਂ ਨੇ ਬੜੀ ਦੀਰਘ ਵਿਚਾਰ ਤੋਂ ਮਗਰੋਂ ਸਰਬਸੰਮਤੀ ਨਾਲ ਸਾਰੇ ਫੌਜੀਆਂ ਵਾਸਤੇ, ਮੰਤਰ ਲਿਖ ਕੇ ਤਵੀਤਾਂ ਵਿਚ ਪਾ ਕੇ, ਗਲਾਂ ਵਿਚ ਪਾ ਦਿੱਤੇ, ਡੋਲਿਆਂ ਨਾਲ ਬੰਨ ਦਿਤੇ। ਹਿੱਕ ਠੋਕ ਕੇ ਵਿਸ਼ਵਾਸ ਦੁਆਇਆ ਕਿ ਇਹਨਾਂ ਮੰਤਰਾਂ ਦੀ ਅਲੌਕਿਕ ਸ਼ਕਤੀ ਰਾਹੀ, ਤੁਹਾਡੀ ਜਿੱਤ ਅਵੱਸ਼ ਹੋਵੇਗੀ। ਮੁਗਲ ਸਿਪਾਹੀ ਤੁਹਾਡੇ ਤੇ ਵਾਰ ਕਰਨ ਤੋਂ ਪਹਿਲਾਂ ਹੀ ਅੰਨੇ ਹੋ ਜਾਣਗੇ। ਹਾਕਮਾਂ ਨੇ ਜੰਗ ਦੀ ਪੂਰੀ ਤਿਆਰੀ ਨਾ ਕਰਕੇ, ਇਹਨਾਂ ਪਾਖੰਡੀ ਸਾਧਾਂ ਤੇ ਯਕੀਨ ਕਰ ਲਿਆ।

ਕੁਝ ਹੀ ਦਿਨਾਂ ਮਗਰੋਂ ਬਾਬਰ ਦੀ ਫੌਜ ਘਟਾਵਾਂ ਬਣਕੇ ਚੜ੍ਹ ਆਈ। ਪਿੰਡਾਂ ਸ਼ਹਿਰਾਂ ਨੂੰ ਲੁਟਦੀ, ਉਜਾੜਦੀ ਬੇਪਤ ਕਰਦੀ ਫੌਜ ਏਮਨਾਬਾਦ ਵਿਚ ਦਾਖਲ ਹੋ ਗਈ। ਸਾਰੇ ਬੰਨੇ ਲੋਥਾਂ ਦੇ ਢੇਰ ਲਗ ਗਏ। ਅਮੀਰਾਂ ਵਜੀਰਾਂ ਨੂੰ ਕੈਦ ਕਰ ਲਿਆ ਗਿਆ। ਹਜਾਰ ਵਾਰ ਤਰਲੇ ਕਰਨ ਤੋਂ ਬਾਦ, ਰੋਟੀ ਜਾਂ ਪਾਣੀ ਦਿਤਾ ਗਿਆ।

ਜਿਨ੍ਹਾਂ ਅਮੀਰਜਾਦੀਆਂ ਦਾ ਕਿਸੇ ਨੇ ਇਕ ਅੰਗ ਤਕ ਨਹੀਂ ਵੇਖਿਆ ਸੀ ਉਹ ਬੇਪਤ ਕੀਤੀਆਂ ਗਈਆਂ। ਪਰ ਇਹਨਾਂ ਫਕੀਰਾਂ ਵਲੋਂ ਤਿਆਰ ਕੀਤੇ ਤਵੀਤ, ਗਲਾਂ ਵਿਚ ਪਾਏ ਮੰਤਰ, ਕਿਸੇ ਕੰਮ ਨਾ ਆਏ। ਇਨਾਂ ਦੀ "ਮੰਤਰ ਸ਼ਕਤੀ" ਨੇ ਕਿਸੇ ਦਾ ਵਾਲ ਭੀ ਵਿੰਗਾ ਨਾ ਕੀਤਾ। ਮੈਂ (ਗੁਰੂ ਨਾਨਕ ਸਾਹਿਬ) ਵੇਖ ਰਿਹਾ ਹਾਂ ਕਿ ਚਾਰੇ ਪਾਸੇ ਲੋਥਾਂ ਦੇ ਢੇਰ ਲੱਗੇ ਪਏ ਹਨ। ਜੋ ਬਚ ਗਏ ਵਿਲਕ ਰਹੇ ਹਨ। ਇਕ ਦੂਜੇ ਨੂੰ ਪੁੱਛ ਰਹੇ ਹਨ, ਕਿ ਤੁਹਾਡੇ ਕਿੰਨੇ ਜੀਅ ਮਾਰੇ ਗਏ, ਕਿੰਨੇ ਬਚ ਗਏ? ਇਹ ਭਿਆਨਕ ਹਾਰ ਕਿਉਂ ਹੋਈ? ਸਮੇਂ ਦੇ ਹਾਕਮਾਂ ਨੇ ਜੰਗ ਵਾਸਤੇ ਤਿਆਰੀ ਨਹੀਂ ਕੀਤੀ। ਫੌਜੀਆਂ ਨੂੰ ਚੰਗੀ ਸਿਖਲਾਈ ਅਤੇ ਚੰਗੇ ਹਥਿਆਰ ਨਹੀਂ ਦਿੱਤੇ। ਉਹਨਾਂ ਅੰਦਰ ਆਪਣੇ ਦੇਸ਼ ਪ੍ਰਤੀ ਵਫਾਦਾਰੀ ਪੈਦਾ ਨਾ ਕੀਤੀ। ਰਾਜੇ ਖੁਦ ਐਸ਼ ਪ੍ਰਸਤੀ ਵਿਚ ਗਰਕ ਹੋ ਗਏ। ਮੰਤਰ ਸਿਮਰਨ ਕਰਨ ਵਾਲੇ ਆਪਣੇ ਲੋਕਾਂ ਨੂੰ ਨਹੀਂ ਬਚਾ ਸਕੇ। ਇਹਨਾਂ ਮੰਤਰਾਂ ਪਾਠਾਂ ਜਾਪਾਂ ਤੇ ਵਿਸ਼ਵਾਸ਼ ਨਾ ਕਰ ਕਰ ਲੈਣਾ। ਹਥੀਂ ਕੰਮ ਕਰਨਾ ਹੈ। ਇਸ ਪਰਥਾਏ ਗੁਰੂ ਨਾਨਕ ਸਾਹਿਬ ਜੀ ਦੇ ਅਮੁੱਲੇ ਇਤਿਹਾਸਕ ਵਿਚਾਰ ਜਾਨਣ ਲਈ ਗੁਰੂ ਗ੍ਰੰਥ ਸਾਹਿਬ ਦੇ ਪੰਨਾ 360, 417 ਤੇ 723 ਤੋਂ ਪੜ੍ਹ ਸਕਦੇ ਹੋ। ਜਿਥੇ ਬਹੁਤ ਹੀ ਭਾਵਪੂਰਤ ਸ਼ਬਦਾਂ ਰਾਹੀਂ, ਅੱਖੀਂ ਵੇਖੇ ਤਬਾਹੀ ਵਾਲੇ ਦ੍ਰਿਸ਼ਾਂ ਨੂੰ, ਬੇਬਾਕੀ ਨਾਲ ਆਖਣ ਦੀ ਦਲੇਰੀ ਕੀਤੀ। ਬਾਬਰ ਦੇ ਬਾਰੇ ਜੇ ਸਹੀ ਤਸਵੀਰ ਕਿਸੇ ਨੇ ਇੰਨੀ ਸਪਸ਼ਟਤਾ ਨਾਲ, ਲੋਕਾਂ ਸਾਹਮਣੇ ਰੱਖੀ ਹੈ, ਤਾਂ ਉਹ ਕੇਵਲ ਗੁਰੂ ਨਾਨਕ ਸਾਹਿਬ ਜੀ ਨੇ ਰੱਖੀ ਹੈ। ਭਾਰਤ ਦੇ ਇਤਿਹਾਸਕਾਰਾਂ ਨੇ ਤਾਂ ਇਹਨਾਂ ਸ਼ਬਦਾਂ ਨੂੰ ਅਣਵੇਖਿਆ ਕੀਤਾ ਹੀ ਹੈ। ਪੰਜਾਬ ਦੇ ਇਤਿਹਾਸਕਾਰਾਂ ਨੇ ਭੀ ਗੁਰੂ ਨਾਨਕ ਸਾਹਿਬ ਦੇ ਸਚਾਈ ਭਰਪੂਰ ਅੱਖੀ ਵੇਖ ਕੇ ਲਿਖੇ ਹਾਲਾਤ ਨੂੰ ਪੂਰੀ ਤਰ੍ਹਾਂ ਵਿਸਾਰ ਦਿਤਾ ਹੈ। ਅਰਬੀ ਫਾਰਸੀ ਅੰਗ੍ਰੇਜ਼ੀ ਆਦਿ ਕਿਤਾਬਾਂ ਦੇ ਪਰਮਾਣ ਤਾਂ ਬੜੇ ਦੇ ਦੇਣਗੇ। ਗੁਰੂ ਨਾਨਕ ਸਾਹਿਬ ਵਲੋਂ ਲਿਖੇ (ਗੁਰਬਾਣੀ ਵਿਚਲੇ) ਇਤਿਹਾਸ ਤੋ ਮੂੰਹ ਮੋੜ ਲਿਆ।

ਆਪਣੇ ਆਪ ਨੂੰ ਵੱਡੇ ਧਰਮੀ ਮਹਾਂਪੁਰਖ ਅਤੇ ਜੋਗੀ ਰਿਸ਼ੀ ਅਖਵਾਉਣ ਵਾਲੇ ਸਤਿਗੁਰੂ ਦੀ ਨਜ਼ਰ ਵਿਚ ਕਉਡੀ ਮੁੱਲ ਦੇ ਨਹੀਂ। ਖੁਦ ਤਾਂ ਰਾਹੋ ਘੁੱਥੇ ਹੀ ਸਨ, ਸਗੋਂ ਲੋਕਾਂ ਨੂੰ ਭੀ ਕੁਰਾਹੇ ਪਾ ਰਹੇ ਸਨ।

ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ॥
ਮੈਂ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ॥
ਜੋਗੀ ਭੋਗੀ ਕਾਪੜੀ, ਕਿਆ ਭਵਹਿ ਦਿਸੰਤਰ॥

ਗੁਰ ਕਾ ਸਬਦ ਨ ਚੀਨਹੀ, ਤਤੁ ਸਾਰੁ ਨਿਰੰਤਰ॥
ਪੰਡਿਤ ਪਾਧੇ ਜੋਇਸੀ, ਨਿਤ ਪੜਹਿ ਪੁਰਾਣਾ॥
ਅੰਤਰਿ ਵਸਤੁ ਨ ਜਾਣਨੀ, ਘਟ ਬ੍ਰਹਮੁ ਲੁਕਾਣਾ॥
ਇਕਿ ਤਪਸੀ ਬਨ ਮਹਿ ਤਪੁ ਕਰਹਿ, ਨਿਤ ਤੀਰਥ ਵਾਸਾ॥
ਆਪੁ ਨ ਚੀਨਹਿ ਤਾਮਸੀ, ਕਾਹੇ ਭਏ ਉਦਾਸਾ॥
ਇਕਿ ਬਿੰਦੁ ਜਤਨ ਕਰਿ ਰਾਖਦੇ, ਸੇ ਜਤੀ ਕਹਾਵਹਿ॥
ਬਿਨੁ ਗੁਰ ਸਬਦ ਨ ਛੂਟਹੀ, ਭ੍ਰਮਿ ਆਵਹਿ ਜਾਵਹਿ॥
ਇਕਿ ਗਿਰਹੀ ਸੇਵਕ ਸਾਧਿਕਾ, ਗੁਰਮਤੀ ਲਾਗੇ॥
ਨਾਮੁ ਦਾਨੁ ਇਸਨਾਨੁ ਦ੍ਰਿੜ, ਹਰਿ ਭਗਤਿ ਸੁ ਜਾਗੇ॥
ਗੁਰ ਤੇ ਦਰੁ ਘਰੁ ਜਾਣੀਐ, ਸੋ ਜਾਇ ਸਿਞਾਣੈ॥
ਨਾਨਕ ਨਾਮੁ ਨ ਵੀਸਰੈ, ਸਾਚੇ ਮਨੁ ਮਾਨੈ॥

(418)

ਵੀਚਾਰ : ਹੇ ਭਾਈ! ਤਰ੍ਹਾਂ ਤਰ੍ਹਾਂ ਦੇ ਭੇਖ ਵਾਲੇ ਜੋਗੀ, ਆਪਣੇ ਵੱਡੇ ਜੋਗੀਆਂ ਵਾਲੀ ਮਰਿਆਦਾ ਪਾਲਦੇ ਹੋਏ, ਆਸਾਂ ਲਾਈ ਬੈਠੇ ਹਨ ਕਿ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋਵੇਗੀ। ਮੈਨੂੰ (ਨਾਨਕ ਨੂੰ) ਇਕ ਸਚਾ ਨਾਮ ਚਿੱਤ ਵਿਚ ਬਸਿਆ ਰਹੇ, ਗੁਰੂ ਨਿਰੰਕਾਰ ਤੋਂ ਇਹੀ ਬੁੱਧੀ ਪ੍ਰਾਪਤ ਹੋਈ ਹੈ। ਜੋਗੀ ਤਿਆਗੀ ਅਤੇ ਭੋਗ ਭੋਗਣ ਵਾਲੇ, ਲੀਰਾਂ (ਫਟੇ ਕਪੜੇ) ਦੇ ਕਪੜੇ ਪਹਿਨਣ ਵਾਲੇ। ਦੇਸ ਵਿਦੇਸ਼ ਅਨੇਕ ਥਾਵਾਂ ਘੁੰਮਦੇ ਰਹਿਣ ਵਾਲੇ, ਕੀ ਖੱਟ ਲੈਣਗੇ ? ਕੁਝ ਭੀ ਨਹੀ। ਇਹ ਨਾ ਸਮਝ ਲੋਕ, ਗੁਰੂ ਦੇ ਸ਼ਬਦ ਨੂੰ ਮੰਨਦੇ ਸਮਝਦੇ ਨਹੀਂ। ਇਹਨਾਂ ਦੀ ਜਿੰ ਇਸੇ ਤਰ੍ਹਾਂ ਭਟਕਣਾ ਵਿਚ ਬੀਤ ਜਾਂਦੀ ਹੈ। ਪੰਡਿਤ ਜੋਤਸੀ ਆਦਿਕ ਵੇਦ ਪੁਰਾਣਾ ਦੇ ਬੜੇ ਪਾਠ ਕਰਦੇ ਹਨ। ਬੜੇ ਮੰਤਰ ਪੜ੍ਹਦੇ ਹਨ। ਪਰ ਇਹਨਾਂ ਨਾ ਸਮਝ ਲੋਕਾਂ ਨੂੰ, ਤੱਤੂ ਵਸਤੂ ਨਹੀਂ ਲੱਭੀ। ਬ੍ਰਹਮ ਤਾਂ ਅੰਦਰ ਹਿਰਦੇ ਵਿਚ ਹੀ ਹੈ, ਹੋਰ ਕਿਥੇ ਲੱਭਣ ਜਾਣਾ ਹੈ ? ਕਈ ਸਾਰੇ ਸਾਧ ਜੰਗਲਾਂ ਵਿਚ ਜਾ ਕੇ ਤਪੱਸਿਆ ਕਰਦੇ ਹਨ। ਕਈ ਹੋਰ ਪਾਖੰਡੀ ਤੀਰਥਾਂ ਤੇ ਇਸ਼ਨਾਨ ਕਰਨ ਜਾਂਦੇ ਹਨ। ਕਈ ਤੀਰਥਾਂ ਤੇ ਹੀ ਜਾ ਕੇ ਬਸ ਜਾਂਦੇ ਹਨ। ਇਤਨਾ ਨੂੰ ਕਰਮਕਾਂਡ ਕਰਕੇ ਭੀ ਆਪਣੇ ਆਪੇ ਦੀ ਅਤੇ ਨਿਰੰਕਾਰ ਦੀ ਸੋਝੀ ਨਾ ਆਈ। ਘਰ ਤਿਆਗ ਕੇ ਕਿਉਂ ਉਦਾਸੀ ਬਣੇ ਸੀ ? ਹੋਰ ਬਹੁਤ ਸਾਰੇ ਸਾਧ ਕੋਸ਼ਿਸ਼ ਕਰਕੇ, ਵੀਰਜ ਰੋਕਕੇ, ਰਖਦੇ ਹਨ। ਜਤੀ ਅਖਵਾਣ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ। ਵਿਆਹ ਨਹੀਂ ਕਰਵਾਉਂਦੇ।

ਇਹ ਭੀ ਮੂਰਖਾਂ ਵਾਲੇ ਰਾਹ ਪੈ ਗਏ। ਗੁਰੂ ਦੇ ਸ਼ਬਦ ਦੀ ਸਹੀ ਸਿੱਖਿਆ ਲਏ ਬਿਨਾਂ, ਇਹਨਾਂ ਨੂੰ ਸਮਝ ਨਹੀਂ ਆ ਸਕਦੀ, ਸਦਾ ਭਟਕਣਾ ਬਣੀ ਰਹਿੰਦੀ ਹੈ।

ਹੋਰ ਕਿੰਨੇ ਸਾਰੇ ਗ੍ਰਿਸਤੀ ਹਨ ਪਰ ਨਾਲ ਹੀ ਸੁੱਚੀ ਕਿਰਤ ਕਰਦੇ ਹਨ। ਗੁਰੂ ਦੀ ਮੱਤ ਧਾਰਨ ਕਰਕੇ, ਵਿਕਾਰ ਤਿਆਗ ਦਿਤੇ। ਉਹਨਾਂ ਨੇ ਪ੍ਰਵਾਰ ਵਿਚ ਰਹਿੰਦਿਆਂ ਹੀ, ਆਪਣੇ ਆਪ ਨੂੰ ਸਾਧ (ਕਾਬੂ ਵਿਚ) ਲਿਆ। ਪਰਮੇਸਰ ਨੂੰ ਯਾਦ ਰਖਦੇ ਹਨ। ਆਪਣੀ ਕਿਰਤ ਵਿਚੋਂ ਲੋੜਵੰਦਾਂ ਦੀ ਸਹਾਇਤਾ ਕਰਦੇ ਹਨ। ਇਸ਼ਨਾਨ ਰਾਹੀਂ ਸਾਫ਼ ਸੁਥਰੇ ਰਹਿੰਦੇ ਹਨ। ਇਸ ਤਰ੍ਹਾਂ ਉਹ ਹਰੀ ਦੇ ਭਗਤ ਬਣ ਗਏ। ਉਹਨਾਂ ਦਾ ਅਗਿਆਨ ਖ਼ਤਮ ਹੋ ਗਿਆ। ਗਿਆਨ ਦਾ ਚਾਨਣ ਹੋ ਗਿਆ, ਮਾਨੋ ਨੀਂਦ ਵਿਚੋਂ ਜਾਗ ਪਏ। ਗੁਰੂ ਅਜਿਹਾ ਸਮਰਥ ਗਿਆਨਵਾਨ ਹੈ, ਕਿ ਅੰਦਰ ਦੀਆਂ ਸੁਤੀਆਂ ਕਲਾਂ ਜਗਾ ਦਿੰਦਾ ਹੈ। ਮਨੁਖ ਨੂੰ ਆਪਣੇ ਜੀਵਨ ਦੀ ਸਹੀ ਸਮਝ ਆ ਜਾਂਦੀ ਹੈ। ਇਸੇ ਲਈ, ਹੇ ਨਾਨਕ ! ਸੱਚੇ ਪਰਮੇਸਰ ਦੀ ਯਾਦ ਕਦੀ ਮਨ ਵਿਚੋਂ ਵਿਸਰ ਨਾ ਜਾਵੇ। ਸੱਚੇ ਮਾਲਕ ਦਾ ਨਾਮ ਜਪਕੇ, ਸੱਚੇ ਗੁਰੂ ਦੀ ਸਿਖਿਆ ਲੈ ਕੇ, ਸਚਾਈ ਵਾਲੇ ਰਾਹ ਤੇ ਚਲਦਾ ਰਹੁ। ਉਪਰ ਵਰਣਿਤ ਸਾਰੇ ਪਾਖੰਡ ਕਰਮ ਤਿਆਗ ਦੇਹ।

ਇਸ ਸ਼ਬਦ ਵਿਚ ਜਿਵੇਂ ਸਤਿਗੁਰੂ ਜੀ ਨੇ ਪਾਖੰਡ ਕੰਮਾਂ ਦੇ ਪਰਖਚੇ ਉਡਾਏ ਹਨ, ਕੀ ਸਾਡੇ ਦਾਹੜੀ ਕੇਸਾਂ ਵਾਲੇ, ਗਾਤਰੇ ਕਿਰਪਾਨਾਂ ਵਾਲੇ, ਗੁਰੂ ਗ੍ਰੰਥ ਸਾਹਿਬ ਦਾ ਨਿੱਤ-ਨਿੱਤ ਪਾਠ ਕਰਨ ਵਾਲੇ, ਉਹੀ ਕੰਮ ਨਹੀਂ ਕਰ ਰਹੇ ? ਉਹੀ ਧਾਰਮਕ ਪਹਿਰਾਵੇ, ਤੀਰਥ ਇਸਨਾਨ, ਵਿਆਹ ਨਾ ਕਰਾਉਣਾ, ਜਿੰਮੇਵਾਰੀਆਂ ਤੋਂ ਭੱਜ ਕੇ ਸਾਧ ਬਣ ਜਾਣਾ। ਜਿਵੇਂ ਬ੍ਰਾਹਮਣ ਆਪਣੇ ਗ੍ਰੰਥਾਂ ਦਾ ਪਾਠ ਕਰਦੇ ਸੀ, ਸਿੱਖਾਂ ਨੇ ਉਹੀ ਤਰੀਕਾ ਫੜ ਲਿਆ। ਜ਼ਿੰਦਗੀ ਵਿਚ ਤਬਦੀਲੀ ਕੋਈ ਨਹੀਂ। ਮੰਦੇ ਕੰਮ ਤਿਆਗਣੇ ਨਹੀਂ, ਬਸ ਪਾਠ ਕਰੀ ਜਾਣਾ। ਜੰਗਲਾਂ ਵਿਚ ਜਾ ਕੇ ਤਪ ਕਰਨਾ, ਸਿਮਰਨ ਕਰਨਾ, ਕਿਹੜੀ ਬਹਾਦਰੀ ਹੈ ? ਦੇਸ਼ ਗੁਲਾਮ ਹੋਵੇ ਚਾਰੇ ਪਾਸੇ ਜ਼ੁਲਮ ਦੀ ਹਨੇਰੀ ਵਗ ਰਹੀ ਹੋਵੇ। ਤੁਹਾਡਾ ਸਿਮਰਨ ਰਗੜ ਕੇ ਫੋੜੇ ਤੇ ਲਾਉਣਾ ਹੈ ? ਕੀ ਸੰਵਾਰਿਆ ਹੈ ਅਜਿਹੇ ਵਿਹਲੜਪੁਣੇ ਵਾਲੇ "ਸਿਮਰਨ" ਨੇ ?

ਮੌਜੂਦਾ ਸਮੇਂ ਵਿਚ ਹਰ ਇਕ ਡੇਰੇਦਾਰ ਆਪਣਾ ਏ.ਸੀ. ਵਾਲਾ "ਤਪ ਅਸਥਾਨ" ਬਣਾਈ ਬੈਠਾ ਹੈ। ਅੰਦਰ ਸਾਧ ਠੰਢੇ ਠਾਰ ਆਲੀਸ਼ਾਨ ਕਮਰੇ ਵਿਚ ਚੇਲੀਆਂ ਤੋਂ ਮਾਲਸਾਂ ਕਰਵਾ ਰਿਹਾ ਹੁੰਦਾ ਹੈ। ਲੋੜਵੰਦਾਂ ਨੂੰ ਪੁੱਤਰਾਂ ਦੀਆਂ "ਦਾਤਾਂ" ਦੇ ਰਿਹਾ ਹੁੰਦਾ ਹੈ। ਬਾਹਰ ਖੜਾ ਬਰਛੇਵਾਲਾ ਪਹਿਰੇਦਾਰ ਆਏ ਲੋਕਾਂ

ਨੂੰ ਕਹਿ ਰਿਹਾ ਹੁੰਦਾ ਹੈ, "ਬਾਬਾ ਜੀ ਸਮਾਧੀ ਵਿਚ ਹਨ।" ਜਾਪ ਕਰ ਰਹੇ ਹਨ। ਭਾਵੇਂ ਸਾਧ "ਘੋੜੇ ਵੇਚਕੇ ਸੁੱਤਾ ਹੋਵੇ ਤੇ ਭਾਵੇਂ....."।

ਨਿਰੰਕਾਰ ਦਾ ਕਰੋੜਾਂ ਵਾਰੀ ਸ਼ੁਕਰਾਨਾ ਹੈ ਕਿ ਸਾਰੀ ਤਾਕਤ ਝੋਕ ਦੇਣ ਦੇ ਬਾਵਜੂਦ ਸਾਖੀਕਾਰ ਗੁਰੂ ਨਾਨਕ ਸਾਹਿਬ ਜੀ ਨੂੰ, ਤਪ ਕਰਨ ਲਈ ਧੂਣੀਆਂ ਤਪਾ ਕੇ ਵਿਚਾਕਾਰ ਨਹੀਂ ਬਿਠਾ ਸਕੇ। ਜਲਧਾਰੇ ਨਹੀਂ ਕਰਵਾ ਸਕੇ, ਭੁੱਖਣ ਭਾਣੇ ਰੱਖਕੇ, ਸਰੀਰ ਨੂੰ ਸੁਕਦਾ ਨਹੀਂ ਵਿਖਾ ਸਕੇ, ਪੁੱਠਾ ਨਹੀਂ ਲਟਕਾ ਸਕੇ, ਨੰਗ ਮੁਨੰਗਾ ਨਹੀਂ ਕਰ ਸਕੇ। ਪ੍ਰਵਾਰ ਤੋਂ ਬਾਗੀ, ਵਿਆਹ ਤੋਂ ਇਨਕਾਰੀ ਜਤੀ ਸਤੀ ਤੇ ਬਾਲ ਬ੍ਰਾਹਮਚਾਰੀ ਨਹੀਂ ਬਣਾ ਸਕੇ। ਹਾਂ ਪਿਛਲੇ ਜਨਮ ਵਿਚ ਜਨਕ ਰਾਜੇ ਦਾ ਅਵਤਾਰ ਬਣਾਉਣ ਦੀ ਕੁਚੇਸਟਾ ਕਈ ਥਾਈ ਜਰੂਰ ਕੀਤੀ ਗਈ ਹੈ, ਪਰ ਕਾਮਯਾਬੀ ਨਹੀਂ ਮਿਲੀ। ਕੁਝ ਸਮਾਂ ਬਿਮਾਰੀ ਵਾਲੀ ਕਹਾਣੀ ਘੜਕੇ, ਅੰਦਰ ਲੰਮੇ ਤਾਂ ਗੁਰੂ ਨਾਨਕ ਸਾਹਿਬ ਨੂੰ ਪਾ ਹੀ ਲਿਆ ਸੀ। ਅਖੇ ਜੀ ਉਹ ਪ੍ਰੇਸ਼ਾਨ ਸਨ, ਵੈਦ ਬੁਲਾਇਆ। ਫਿਰ ਭੀ ਬਚਾ ਹੋ ਗਿਆ। ਇਸ ਤੋਂ ਮਗਰੋਂ "ਤੇਰਾ ਤੇਰਾ" ਆਖਕੇ ਖਜਾਨਾ ਲੁਟਾਉਂਦੇ ਰਹੇ। ਤਿੰਨ ਦਿਨਾਂ ਤਕ ਵੇਈ ਨਦੀ ਵਿਚ "ਡੁੱਬੇ" ਰਹੇ। ਵੇਈ ਵਿਚੋਂ ਨਿਕਲਕੇ ਕਿਤੇ ਉਪਰ "ਸੱਚ ਖੰਡ" ਵਿਚ ਜਾ ਬਿਰਾਜੇ। ਨਿਰੰਕਾਰ ਨੇ ਬੰਦਿਆਂ ਵਾਂਗ ਗੁਰੂ ਨਾਨਕ ਸਾਹਿਬ ਨਾਲ ਗੱਲਾਂ ਕੀਤੀਆਂ। "ਅੰਮ੍ਰਿਤ" ਦਾ ਕਟੋਰਾ ਭਰਕੇ ਦਿਤਾ। ਗੁਰੂ ਨਾਨਕ ਸਾਹਿਬ ਨੇ "ਅੰਮ੍ਰਿਤ ਛਕਿਆ"। ਫਿਰ ਭਾਈ ਗੁਰਦਾਸ ਜੀ ਦੀ ਪੰਕਤੀ ਨੂੰ ਗਲਤ ਰੰਗ ਦੇ ਕੇ, ਪ੍ਰਚਾਰਿਆ ਗਿਆ ਕਿ ਸਤਿਗੁਰੂ ਜੀ ਨੇ ਰੇਤ ਖਾਧਾ। ਅੱਕਾਂ ਦੀਆਂ ਖਖੜੀਆਂ ਖਾਧੀਆਂ। ਰੋੜਾਂ ਨੂੰ ਬਿਸਤਰੇ ਦੀ ਥਾਂਵੇਂ ਵਿਛਾਕੇ, ਉਪਰ ਲੰਮੇ ਪੈ ਜਾਂਦੇ ਰਹੇ। ਇਥੇ ਗੁਰਦੁਆਰਾ "ਰੋੜੀ ਸਾਹਿਬ" ਤਾਮੀਰ ਕਰਵਾ ਦਿਤਾ ਗਿਆ। ਹਾਲਾਂਕਿ ਸਤਿਗੁਰੂ ਜੀ ਅਜਿਹੇ ਗਲਤ ਕੰਮ ਨਹੀਂ ਕਰਦੇ ਸਨ। ਭਾਈ ਗੁਰਦਾਸ ਜੀ ਨੇ ਸਖਤ ਮੇਹਨਤ ਕਰਨ ਦੀ ਗਵਾਹੀ ਭਰੀ ਹੈ। ਰੁੱਖੀ ਸੁੱਖੀ ਖਾ ਕੇ ਭੀ ਗੁਜਾਰਾ ਕਰ ਲੈਣ ਦਾ ਸੰਕੇਤ ਦਿਤਾ ਹੈ। ਨਿਮਰਤਾ ਧਾਰਨ ਕਰਕੇ ਲੋਕਾਂ ਦਾ ਭਲਾ ਕਰਨ ਵਲ ਚੱਲ ਪਏ। ਸਾਰੀ ਤਿਆਰੀ ਬਾਰੇ ਸਮਝਾਇਆ ਹੈ। ਪਉੜੀ ਇਉਂ ਹੈ :-

ਪਹਿਲਾ ਬਾਬੇ ਪਾਇਆ ਬਖਸੁ ਦਰਿ, ਪਿਛੋ ਦੇ ਫਿਰਿ ਘਾਲਿ ਕਮਾਈ॥
ਰੇਤੁ ਅਕੁ ਆਹਾਰੁ ਕਰਿ, ਰੋੜਾਂ ਦੀ ਗੁਰ ਕਰੀ ਵਿਛਾਈ॥
ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣ ਆਈ॥
ਬਾਬਾ ਪੈਧਾ ਸਚ ਖੰਡਿ, ਨਉ ਨਿਧਿ ਨਾਮ ਗਰੀਬੀ ਪਾਈ॥

ਬਾਬਾ ਦੇਖੈ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ॥
ਬਾਝਹੁ ਗੁਰੂ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ॥...
ਚੜਿਆ ਸੋਧਣਿ ਧਰਤਿ ਲੁਕਾਈ॥ (23-1)

ਬਾਬਾ ਫਰੀਦ ਜੀ ਨੂੰ ਸਾਖੀਕਾਰਾਂ ਨੇ ਬਾਰਾਂ ਸਾਲ ਤਕ ਜੰਗਲਾਂ ਵਿਚ ਭਟਕਦਾ ਵਿਖਾਇਆ। ਲੱਕੜੀ ਦੀ ਰੋਟੀ ਬਣਵਾਕੇ, ਢਿੱਡ ਨਾਲ ਬੰਨਕੇ, ਬਾਰਾਂ ਸਾਲ ਭੁੱਖਾ ਮਰਦਾ ਭੀ ਲਿਖ ਧਰਿਆ। ਬਾਰਾਂ ਸਾਲ ਖੂਹ ਵਿਚ ਲਟਕ ਕੇ ਤਪੱਸਿਆ ਕਰਦੇ ਖਿਲਣੋ ਭੀ ਸ਼ਰਮ ਨਾ ਕੀਤੀ। ਗੁਰੂ ਅਮਰਦਾਸ ਜੀ ਕਿੱਲੀ ਫੜਕੇ, ਖੜੇ ਹੋ ਕੇ, "ਭਗਤੀ" ਕਰਨ ਲਾ ਦਿਤੇ। ਜਦੋਂ ਕਿੱਲੀ ਫੜਦਿਆਂ ਹੱਥ ਥੱਕ ਜਾਂਦੇ, ਤਦੋਂ ਆਪਣੇ ਸਿਰ ਦੇ ਵਾਲ ਕਿੱਲੀ ਨਾਲ ਬੰਨ ਲੈਂਦੇ, ਤੇ "ਸਿਮਰਨ" ਕਰਦੇ ਰਹਿੰਦੇ। ਬਹੁਤ ਵਜਨ ਪੈ ਜਾਣ ਤੇ, ਇਕ ਦਿਨ ਕੇਸ ਪੁੱਟੇ ਗਏ। ਉਹ ਕੇਸ ਗੋਇੰਦਵਾਲ ਸ਼ੀਸ਼ੇ ਵਿਚ ਮੜਕੇ, ਅੱਜ ਤਾਈ ਰੱਖੇ ਹੋਏ ਹੋਣ ਦਾ ਕੁਫਰ ਤੋਲਿਆ ਜਾਂਦਾ ਹੈ। ਜਦੋਂ ਕਿ ਸਤਿਗੁਰੂ ਜੀ, ਅਜਿਹੇ ਪੁੱਠੇ ਕੰਮ ਕਰ ਹੀ ਨਹੀਂ ਸਕਦੇ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ, ਗੁਰੂ ਅੰਗਦ ਸਾਹਿਬ ਦੇ ਪੁੱਤਰ ਦਾਤੂ ਤੋਂ ਕੁੱਟ ਖਾ ਕੇ, ਕੋਠੇ ਵਿਚ ਵੜਕੇ ਦਰਵਾਜੇ ਬੰਦ ਕਰਕੇ, ਅੰਦਰ ਲੁਕ ਗਏ। ਅੰਦਰ ਬੈਠੇ "ਭਜਨ ਸਿਮਰਨ" ਕਰਦੇ ਰਹੇ। ਨਾਲ ਹੀ ਇਹ ਹੁਕਮ ਭੀ ਕਰ ਗਏ ਕਿ ਮੈਨੂੰ ਲੱਭਣ ਕੋਈ ਨਾ ਆਵੇ। ਆਪਣੇ ਪਿੰਡ ਬਾਸਰਕੇ, ਇਕ ਕੋਠੇ ਵਿਚ ਵੜਕੇ ਅੰਦਰੋ ਕੁੰਡੀ ਲਾ ਲਈ। ਦਰਵਾਜੇ ਤੇ ਲਿਖਕੇ ਬੋਰਡ ਲਾ ਦਿੱਤਾ। "ਇਸ ਦਰਵਾਜੇ ਨੂੰ ਖੋਹਲ ਕੇ ਅੰਦਰ ਆਉਣ ਵਾਲਾ ਮੇਰਾ ਸਿੱਖ ਨਹੀਂ ਹੋਵੇਗਾ।" ਭਲਾ ਹੋਵੇ ਬਾਬਾ ਬੁੱਢਾ ਜੀ ਦਾ, ਜਿਸਨੇ ਲਾ ਮਿਸਾਲ ਸਿਆਣਪ ਵਿਖਾਉਂਦਿਆਂ, ਕੋਠੇ ਦੀ ਕੰਧ ਵਿਚ ਪਾੜ ਪਾ ਲਿਆ। ਗੁਰੂ ਦੇ ਚਰਨਾਂ ਤੇ ਮੱਥਾ ਟੇਕਿਆ। ਸੰਗਤਾਂ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ। ਗੁਰੂ ਜੀ ਬਹੁਤ ਖੁਸ਼ ਹੋਏ, ਬਾਹਰ ਆਕੇ ਸੰਗਤਾਂ ਨੂੰ ਕਿਰਤਾਰਥ ਕੀਤਾ। ਇਥੇ ਗੁਰਦੁਆਰਾ "ਸੰਨ੍ਹ ਸਾਹਿਬ" ਬਣਿਆ ਹੋਇਆ ਹੈ।

"ਸਿਮਰਣ" ਜਾਂ ਮੰਤਰ ਦੀ ਸ਼ਕਤੀ ਨਾਲ ਗੁਰੂ ਅਮਰਦਾਸ ਜੀ ਨੇ ਤੇਈਏ ਤਾਪ ਨੂੰ ਪਕੜ ਕੇ, ਪਿੰਜਰੇ ਵਿਚ ਪਾ ਲਿਆ ਅਤੇ "ਵਰਦਾਨ" ਦਿਤਾ ਕਿ ਅੱਗੇ ਤੋਂ ਕਿਸੇ ਮਾਂ ਦਾ ਜਵਾਨ ਪੁੱਤਰ ਨਹੀਂ ਮਰੇਗਾ। ਪਰ ਦੂਜੇ ਥਾਂ ਉਹੀ ਗੁਰੂ ਅਮਰਦਾਸ ਜੀ ਬੀਬੀ ਭਾਨੀ ਦੀ ਸੇਵਾ ਤੋਂ ਖੁਸ਼ ਹੋ ਕੇ "ਵਰਦਾਨ ਰੂਪੀ ਸਰਾਪ" ਦੇ ਕੇ ਆਖ ਰਹੇ ਹਨ ਕਿ ਗੱਦੀ ਤਾਂ ਘਰ ਵਿਚ ਰਹਿ ਜਾਵੇਗੀ। ਪਰ ਮੌਤਾਂ (ਸ਼ਹੀਦੀਆਂ ਕਿਵੇਂ ਆਖ ਸਕਦੇ ਹਾਂ?) ਬਹੁਤ ਹੋਣਗੀਆਂ। ਫਿਰ ਗੁਰੂ ਜੀ ਨੇ

ਗੁਰਗੱਦੀ ਘਰ ਵਿਚ ਰਹਿਣ ਦਾ "ਵਰ" ਦੇ ਦਿਤਾ। "ਸਿਰਮਣ ਮੰਤਰ" ਦੀ ਅਸੀਮ ਸ਼ਕਤੀ ਦੁਆਰਾ ਗੁਰੂ ਅਰਜਣ ਸਾਹਿਬ ਜੀ ਨੇ ਸੁਲਹੀ ਖਾਨ ਨੂੰ ਚਾਰੇ ਖਾਨੇ ਚਿੱਤ ਕਰ ਦਿੱਤਾ। ਜਿਸ ਸ਼ਬਦ ਦਾ ਇਸ ਪਰਥਾਏ ਪਰਮਾਣ ਦਿਤਾ ਜਾਂਦਾ ਹੈ, ਪਹਿਲਾ ਉਹ ਪੜ੍ਹ ਲਈਏ:-

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥
ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥
ਮੈਂ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥
ਮਹਾ ਅਨੰਦ ਅਚਿੰਤ ਸਹਜਾਇਆ ॥
ਦੁਸਮਨ ਦੂਤ ਮੁਏ ਸੁਖੁ ਪਾਇਆ ॥ ਰਹਾਉ ॥
ਸਤਿਗੁਰਿ ਮੋਕਉ ਦੀਆ ਉਪਦੇਸੁ ॥
ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥
ਜੋ ਕਿਛੁ ਕਰੀ ਸੁ ਤੇਰਾ ਤਾਣੁ ॥
ਤੂੰ ਮੇਰੀ ਓਟ ਤੂੰ ਹੈ ਦੀਬਾਣੁ ॥
ਤੁਧਨੋ ਛੋਡਿ ਜਾਈਐ ਪ੍ਰਭ ਕੈ ਧਰਿ ॥
ਆਨ ਨ ਬੀਆ ਤੇਰੀ ਸਮਸਰਿ ॥
ਤੇਰੇ ਸੇਵਕ ਕਉ ਕਿਸਕੀ ਕਾਣਿ ॥
ਸਾਕਤੁ ਭੂਲਾ ਫਿਰੈ ਬੇਬਾਣਿ ॥
ਤੇਰੀ ਵਡਿਆਈ ਕਹੀ ਨ ਜਾਇ ॥
ਜਹ ਕਹ ਰਾਖਿ ਲੈਹਿ ਗਲਿ ਲਾਇ ॥
ਨਾਨਕ ਦਾਸ ਤੇਰੀ ਸਰਣਾਈ ॥
ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥

(371)

ਵਿਚਾਰ : ਹੇ ਭਾਈ ! ਮਨ ਅਤੀ ਖੁਸ਼ੀ ਵਾਲੀ ਅਵਸਥਾ ਵਿਚ ਪੁੱਜ ਗਿਆ ਹੈ। ਪੂਰਨ ਟਿਕਾਉ ਤੇ ਸ਼ਾਂਤੀ ਪ੍ਰਾਪਤ ਹੋ ਗਈ ਹੈ। ਰਹਾਉ। ਮੁਸਕਿਲ ਵਕਤ ਮਨੁਖ ਬੜੀਆਂ ਤਰਕੀਬਾਂ ਸੋਚਦਾ ਹੈ। ਅਖੇ ਕੋਈ ਸਿਫਾਰਸੀ ਖਤ ਹੀ ਲਿਖਵਾ ਲਈਏ। ਕਦੀ ਫੁਰਨੇ ਉਠਦੇ ਹਨ ਕਿ ਕੋਈ ਅਪਣਾ ਜਾਣੂੰ ਬੰਦਾ ਮਿਲ ਪਵੇ। ਜੋ ਔਖੇ ਵੇਲ ਮਦਦ ਕਰ ਦੇਵੇ।

ਫਿਰ ਖਿਆਲ ਆਉਂਦਾ ਕਿ ਕੁੱਝ ਨਾ ਕੁੱਝ ਉਪਾ ਕਰਨਾ ਚਾਹੀਦਾ ਹੈ। ਹੇ ਨਿਰੰਕਾਰ ਜੀ ! ਅਸੀਂ ਤਾਂ ਕੇਵਲ ਤੇਰਾ ਆਸਰਾ ਤੱਕਿਆ ਹੈ। ਹੋਰ ਸਾਰੇ ਆਸਰੇ ਪਰਨੇ ਤਿਆਗ ਦਿੱਤੇ ਹਨ। ਮੈਨੂੰ ਤਾਂ ਮੇਰੇ ਗੁਰੂ ਨੇ ਉਪਦੇਸ਼ ਦੇ ਦਿੱਤਾ ਹੈ ਕਿ ਭਾਈ ਇਹ ਤੇਰਾ ਸ਼ਰੀਰ ਹਰੀ ਦਾ ਆਪਣਾ ਮਹਲ ਹੈ। ਰੱਬ ਤੇਰੇ ਅੰਦਰ ਬਿਰਾਜਮਾਨ ਹੈ, ਫਿਰ ਘਬਰਾਹਵਟ ਕਿਉਂ ? ਇਸੇ ਲਈ ਮੈ ਤਾਂ ਜੋ ਕੁਝ ਕਰਦਾ ਹਾਂ, ਤੇਰਾ ਸਹਾਰਾ ਤੱਕ ਕੇ ਹੀ ਕਰਦਾ ਹਾਂ। ਤੂੰ ਹੀ ਨਿਰੰਕਾਰ ਜੀ ਮੇਰੀ ਓਟ ਤੇ ਤਾਕਤ ਹੈ। ਤੂੰ ਹੀ ਮੇਰੀ ਸੱਚੀ ਅਦਾਲਤ ਹੈ; ਜਿਥੋਂ ਸੱਚਾ ਨਬੇੜਾ ਹੋਣਾ ਹੈ। ਤੈਨੂੰ ਛਡ ਕੇ ਹੋਰ ਕਿਥੇ ਜਾਈਏ, ਕਿਉ ਤੇਰੇ ਵਰਗਾ ਨਿਰਓਭਉ ਨਿਰਵੈਰ ਹੋਰ ਕੋਈ ਹੈ ਹੀ ਨਹੀਂ। ਇਸ ਲਈ ਤੇਰੇ ਸੇਵਕ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ। ਸਾਕਤਾਂ ਮੂਰਖਾਂ ਦੇ ਟੋਲੇ ਭੁੱਲੇ ਹੋਏ ਕੁਰਾਹੇ ਪੈ ਗਏ ਹਨ। ਕਿਉਂਕਿ ਗੁਰੂ ਦੀ ਮੱਤ ਨਹੀਂ ਲੈਂਦੇ। ਹੇ ਨਿਰੰਕਾਰ ਤੇਰੀ ਵਡਿਆਈ ਬਿਆਨ ਤੋਂ ਬਾਹਰੀ ਹੈ ਤੂੰ ਹਰ ਔਖੇ ਵਕਤ ਜੀਵਾਂ ਦਾ ਸਹਾਈ ਹੁੰਦਾ ਹੈ। ਇਸੇ ਲਈ ਨਾਨਕ ਦਾਸ ਤੇਰੀ ਸ਼ਰਣ ਵਿਚ ਆਇਆ ਹੈ। ਪ੍ਰਭੂ ਨੇ ਇੱਜ਼ਤ ਰੱਖ ਲਈ। ਮਨ ਅੰਦਰ ਖੁਸ਼ੀ ਦੀ ਲਹਿਰ ਚਲ ਪਈ।

"ਮਤਾ" ਸ਼ਬਦ ਵਰਤ ਕੇ ਸਤਿਗੁਰੂ ਜੀ ਨੇ ਕਈ ਵਾਰੀ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਸਾਨੂੰ ਭੁੱਲੜ ਜੀਵਾਂ ਨੂੰ ਰਾਹ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਪੜ੍ਹੋ:-

"ਮਤਾ" ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ, ਆਪਨ ਹਾਥਿ ਮਤਾਤ॥ (496)

ਮਨੁੱਖ ਪਛਮ ਵਾਲੇ ਪਾਸੇ ਜਾਣ ਲਈ ਤਿਆਰੀ ਕਰਦਾ ਹੈ, ਪਰ ਹਾਲਾਤ ਦੀ ਮਜਬੂਰੀ ਕਾਰਨ ਸਾਰਾ ਪ੍ਰੋਗਰਾਮ ਬਦਲ ਕੇ, ਪੂਰਬ ਵਾਲੇ ਪਾਸੇ ਜਾਣਾ ਪੈ ਜਾਂਦਾ ਹੈ। ਪਲ ਖਿਨ ਵਿਚ ਨਿਰੰਕਾਰ ਕੁਛ ਤੇ ਕੁਛ ਕਰ ਦਿੰਦਾ ਹੈ। ਸਾਰੀ ਤਾਕਤ ਉਸੇਦੇ ਹੱਥ ਵਿਚ ਹੈ। ਹੋਰ ਪੜ੍ਹੋ :-

"ਮਤਾ" ਮਸੂਰਤਿ ਅਵਰ ਸਿਆਨਪ, ਜਨ ਕਉ ਕਛੂ ਨ ਆਇਓ॥
ਜਹ ਅਉਸਰੁ ਆਇ ਬਨਿਓ ਹੈ, ਤਹਾ ਤਹਾ ਹਰਿ ਧਿਆਇਓ॥
(498)

ਹੇ ਭਾਈ ! ਮੈਂ ਹੋਰ ਸਹਾਰੇ ਨਹੀਂ ਤਕਦਾ (ਮਸੂਰਤ ਕਿਸੇ ਤੋਂ ਸਲਾਹ ਲੈਣੀ) ਮੈਂ ਕਿਸੇ ਦੀ ਅਕਲ ਪਿੱਛੇ ਨਹੀਂ ਚਲਦਾ। ਅਜਿਹੀਆਂ ਚਲਾਕੀਆਂ ਮੈਨੂੰ ਕਰਨੀਆਂ ਨਹੀਂ ਆਉਂਦੀਆਂ। ਜਦੋਂ ਕਦੇ ਭੀੜ ਬਣੀ ਹੈ ਬਸ ਨਿਰੰਕਾਰ ਨੂੰ ਯਾਦ

ਕਰੀਦਾ ਹੈ।

ਇਕ ਪਰਮਾਣ ਹੋਰ ਪੜ੍ਹੋ –

"ਮਤਾ" ਮਸੂਰਤਿ ਤਾਂ ਕਿਛੁ ਕੀਜੈ, ਜੇ ਕਿਛੁ ਹੋਵੈ ਹਰਿ ਬਾਹਰਿ॥

ਜੋ ਕਿਛੁ ਕਰੈ ਸੋਈ ਭਲ ਹੋਸੀ, ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ॥ (1135)

ਹੇ ਭਾਈ ਬੰਦਿਆਂ ਨਾਲ ਸਲਾਹ ਮਸਵਰੇ ਤਦੋਂ ਕਰੀਏ, ਜੇ ਹਰੀ ਦੇ ਹੁਕਮ ਤੋ ਕੁਝ ਬਾਹਰ ਹੋ ਰਿਹਾ ਹੋਵੇ। ਸਭ ਕੁਝ ਉਸ ਦੀ ਰਜਾ ਵਿਚ ਹੀ ਹੈ। ਜੋ ਕੁਝ ਹੋ ਰਿਹਾ ਹੈ ਭਲਾ ਹੋ ਰਿਹਾ ਹੈ। ਬਸ ਤੁਸੀ ਨਿਰੰਕਾਰ ਨੂੰ ਯਾਦ ਰਖੋ। ਉਸਦੇ ਕਾਇਦੇ ਕਾਨੂੰਨ ਨੂੰ ਸਮਝੋ।

ਗੁਰੂ ਜੀ ਨੇ ਸਰਬਸਾਂਝੇ ਉਪਦੇਸ਼ ਰਾਹੀ, ਘਟੀਆ ਸਲਾਹਾਂ ਦੇਣ ਵਾਲੇ ਲੋਕਾਂ ਤੋਂ ਸੁਚੇਤ ਕੀਤਾ ਹੈ। ਸਲਾਹ ਗੁਰੂ ਤੋਂ ਲੈਣੀ ਹੈ, ਰੱਬ ਤੇ ਭਰੋਸਾ ਰੱਖਣਾਹੈ। ਜੇ ਮਤੇ ਕਰਕੇ, ਮੰਤਰ ਪੜਕੇ "ਸਿਮਰਣ" ਕਰਕੇ ਸੁਲਹੀ ਖਾਨ ਜਾਂ ਸੁਲਭੀ ਖਾਨ ਮਾਰਿਆ ਜਾ ਸਕਦਾ ਸੀ ਜਹਾਂਗੀਰ ਜੋ ਸਾਰੇ ਪੁਆੜੇ ਦੀ ਜੜ ਸੀ, ਮੰਤਰ ਸ਼ਕਤੀ ਨਾਲ ਉਸਨੂੰ ਕਿਉਂ ਨਾ ਖਤਮ ਕਰ ਦਿੱਤਾ ?

"ਮਤੇ" ਬਾਰੇ ਤਾਂ ਸਤਿਗੁਰੂ ਜੀ ਇਉਂ ਭੀ ਸੇਧ ਦੇ ਰਹੇ ਹਨ :–

"ਮਤਾ ਕਰਉ ਸੋ ਪਕਨਿ ਨ ਦੇਈ॥ ਸੀਲ ਸੰਜਮ ਕੈ ਨਿਕਟਿ ਖਲੋਈ॥" (371)

ਹੇ ਭਾਈ ! ਇਹ ਮਾਇਆ ਇਤਨੀ ਬਲਵਾਨ ਹੈ, ਕੋਈ ਇਰਾਦਾ ਪੁਰਾ ਨਹੀਂ ਹੋਣ ਦਿੰਦੀ। ਤਰ੍ਹਾਂ ਤਰ੍ਹਾਂ ਦੀਆਂ ਰੁਕਾਵਟਾਂ ਜਿੰਦਗੀ ਦੇ ਰਸਤੇ ਵਿਚ ਆ ਜਾਂਦੀਆਂ ਹਨ। ਮਨੁੱਖ ਡੋਲ ਜਾਂਦਾ ਹੈ। ਨੇਕੀ ਦੇ ਰਾਹ ਚੱਲਣ ਲਈ ਜਿਵੇਂ ਪਹਿਲਾਂ ਸਲਾਹਾਂ ਕਰਦਾ ਹੈ। ਕੁਝ ਹੀ ਸਮੇਂ ਮਗਰੋਂ ਉਹਨਾਂ ਨੂੰ ਵਿਸਾਰ ਦਿੰਦਾ ਹੈ।

ਪਾਠਕ ਜਨ ਸਮਝ ਸਕਦੇ ਹਨ ਕਿ "ਮਤਾ" ਸ਼ਬਦ ਗੁਰਬਾਣੀ ਵਿਚ ਬਹੁਤ ਵਾਰੀ ਆਇਆ ਹੈ। ਸੁਲਹੀ ਖਾਨ ਬਾਰੇ ਜੋ ਸਾਖੀ ਘੜ ਕੇ, ਇਸ ਸ਼ਬਦ ਨਾਲ ਜੋੜੀ ਗਈ ਹੈ, ਉਹ ਬੇਮਾਇਨੇ ਹੈ। ਜਿਨ੍ਹਾਂ ਹੋਰ ਸ਼ਬਦਾ ਵਿਚ "ਮਤਾ ਜਾਂ ਮਸੂਰਤ" ਆਇਆ ਹੈ ਕੀ ਉਹਨਾਂ ਨਾਲ ਭੀ ਸਾਖੀਆਂ ਜੋੜਨੀਆਂ ਪੈਣਗੀਆਂ ?

ਮੇਹਨਤ ਨੂੰ ਤਿਲਾਂਜਲੀ ਦੇ ਕੇ, ਹੱਡ ਹਰਾਮੀ ਬਣਨ ਵਾਲੇ ਲੋਕ ਭਾਰਤ ਵਿਚ ਅਣਗਿਣਤ ਹਨ। ਪੰਜਾਬ ਕਦੀ ਗੁਰੂ ਦਰਸਾਏ ਮਾਰਗ ਤੇ ਚੱਲਕੇ ਧਾਰਮਕ ਆਰਥਕ ਤੇ ਰਾਜਨੀਤਕ ਖੇਤਰ ਵਿਚ ਸਭ ਨੂੰ ਪਿਛੇ ਛੱਡ ਗਿਆ ਸੀ। ਹੁਣ ਉਸ

ਪੰਜਾਬ ਦਾ "ਭਾਰਤੀ ਕਰਣ" ਹੋ ਗਿਆ ਹੈ। ਸਿੰਖੀ ਦਾ "ਬ੍ਰਾਹਮਣੀ ਕਰਨ" ਹੋ ਚੁੱਕਿਆ ਹੈ। ਜਿਵੇਂ ਹਿੰਦੂਆਂ ਲਈ ਵੇਦ ਆਦਿਕ ਕੇਵਲ ਮੰਤਰ ਪੜਲ ਲਈ ਹਨ। ਕੁਝ ਰਸਮਾਂ ਰੀਤਾਂ ਨਿਭਾਉਣ ਲਈ ਹਨ। ਇਸੇ ਤਰ੍ਹਾਂ ਗੁਰੂ ਗ੍ਰੰਥਸਾਹਿਬ ਭੀ ਕੁਝ ਰਸਮਾਂ ਰੀਤਾਂ ਤਕ ਸੀਮਤ ਕਰ ਦਿੱਤੇ ਗਏ ਹਨ। ਜਦੋਂ ਕਿ ਉਸ ਵਿਚ ਦਰਜ ਬਾਣੀ ਇਹਨਾਂ ਰਸਮਾਂ ਰੀਤਾਂ ਤੇ ਕਰਮਾਂ ਕਾਂਡਾਂ ਦਾ ਚੰਗਾ ਵਢਾਂਗਾ ਕਰਦੀ ਹੈ। ਜਿਵੇਂ ਹਿੰਦੂਆਂ ਵਿਚ ਲੱਖਾਂ ਹੀ ਵੇਹਲੜ ਸਾਧ, "ਨਾਮ ਸਿਮਰਣ ਤੇ ਮੰਤਰ ਜਾਪ" ਕਰਕੇ ਦੇਸ ਨੂੰ ਤਾਰਨ (ਅਸਲ ਵਿਚ ਡੋਬਣ ਵਾਲੇ) ਦੇ ਦਮਗਜੇ ਮਾਰ ਰਹੇ ਹਨ। ਉਸੇ ਤਰਜ ਦੇ ਸਾਧ ਪੰਜਾਬ ਵਿਚ, ਸਿੱਖੀ ਭੇਖ ਵਾਲੇ, ਪੰਜਾਬ ਨੂੰ ਮੰਤਰ ਜਾਪ ਅਤੇ ਸਿਮਰਣ ਦੁਆਰਾ ਮਾਲਾਮਾਲ ਕਰਨ ਵਰਗੇ ਫਰੇਬ ਕਰ ਰਹੇ ਹਨ) ਸਿੱਖਾਂ ਦੀ ਹਰੇਕ ਸਟੇਜ ਤੋਂ ਅੰਮ੍ਰਿਤ ਵੇਲੇ ਜਾਗਣਾ ਤੇ "ਨਾਮ ਜਪਣਾ" ਦਾ ਪ੍ਰਚਾਰ ਨਿਤਦਿਨ ਸੁਣਨ ਨੂੰ ਮਿਲਦਾ ਹੈ। ਜਿਹੇ ਜਿਹੀਆਂ ਪ੍ਰਾਪਤੀਆਂ ਗਿਣਾਈਆਂ ਜਾ ਰਹੀਆਂ ਹਨ, ਉਹ ਪੰਜਾਬ (ਸਿੱਖਾਂ) ਨੂੰ ਮਿਲਦੀਆਂ ਕਿਉਂ ਨਹੀਂ ? ਇਹ "ਸਿਮਰਣ ਰੂਪੀ ਅਮੋਗ ਬਾਣ" ਫਿਰ ਕਦੋਂ ਕੰਮ ਆਵੇਗਾ ?

ਗੁਰੂ ਅਰਜਣ ਸਾਹਿਬ ਨੂੰ ਭਿਆਨਕ ਤਸੀਹੇ ਝੱਲਣੇ ਪਏ। ਜਾਲਮ ਲੋਕਾਂ ਵਿਚੋਂ ਕਿਸੇ ਦਾ ਵਾਲ ਵਿੰਗਾ ਤਕ ਨਹੀਂ ਹੋਇਆ। ਗੁਰੂ ਜੀ ਨਾਲੋਂ ਵੱਧ "ਸਿਮਰਨ" ਕੌਣ ਕਰ ਸਕਦਾ ਹੈ ? ਛੇਵੇਂ ਸਤਿਗੁਰਾਂ ਨੂੰ ਖੰਡਾਂ ਪਕੜ ਕੇ ਮੈਦਾਨ ਵਿਚ ਕੁੱਦਣਾ ਪਿਆ। ਮਜਬੂਤ ਜੁੱਸੇ ਵਾਲੇ ਨੌਜੁਆਨਾਂ ਦੀ ਫੌਜ ਤਿਆਰ ਕਰਨੀ ਪਈ। ਦੁਸ਼ਮਣ ਨਾਲ ਖੂਨ ਡੋਹਲਵੀਆਂ ਜੰਗਾਂ ਲੜਨੀਆਂ ਪਈਆਂ। ਕੇਵਲ "ਮੰਤਰ+ਸਿਮਰਣ" ਨਾਲ ਮਸਲੇ ਹੱਲ ਨਹੀਂ ਹੋਏ। ਇਸ ਤੋਂ ਬਾਦ ਵਾਲਾ ਸੂਰਮਗਤੀ ਨਾਲ ਭਰਪੂਰ ਇਤਿਹਾਸ ਗਵਾਹ ਹੈ, ਕਿ ਗੁਰੂ ਸਾਹਿਬਾਨ ਵਲੋਂ ਜੋ ਕਸਟ ਸਹੇ ਗਏ, ਉਹਨਾਂ ਦੀ ਮਿਸਾਲ ਮਿਲਣੀ ਔਖੀ ਹੈ। ਉਹਨਾਂ ਦੀ ਮੱਤ (ਉਪਦੇਸ਼) ਲੈਕੇ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਗੌਰਵਸ਼ਾਲੀ ਇਤਿਹਾਸ ਦੀ ਸਿਰਜਣਾ ਕੀਤੀ, ਉਹ ਬਿਆਨ ਤੋਂ ਬਾਹਰੀ ਹੈ। ਸਿੱਖਾਂ ਨੂੰ ਬਾਗੀ ਆਖਕੇ ਸ਼ਿਕਾਰ ਕੀਤਾ ਗਿਆ। ਸਿਰਾਂ ਦੇ ਮੁੱਲ ਪਾਏ ਗਏ। ਘਰ ਜਮੀਨਾਂ ਜਬਤ ਕੀਤੇ ਗਏ। ਵਿਅਕਤੀਗਤ ਕਤਲਾਂ ਤੋਂ ਲੈਕੇ, ਪੂਰੀ ਕੌਮ ਨੂੰ ਖਤਮ ਕਰਨ ਵਾਸਤੇ, ਤਿੰਨ "ਘਲੂਘਾਰੇ" ਵਰਤਾਏ। (ਬੰਦਾ ਸਿੰਘ ਬਹਾਦਰ ਦੀ ਗ੍ਰਿਫਤਾਰੀ ਸ਼ਹੀਦੀ ਅਤੇ ਪੰਜਾਬ ਵਿਚੋਂ ਸਿੰਖਾਂਾ ਦੇ ਖਾਤਮੇ ਵਾਲਾ ਪਹਿਲਾ ਘਲੂਘਾਰਾ ਵਿਸਾਰ ਦਿੱਤਾ ਗਿਆ ਹੈ) ਦੂਜਾ ਘਲੂਘਾਰਾ ਸੀ ਕਾਹਨੂੰਵਾਲ ਦਾ (ਸੰਨ 1746) ਤੇ ਤੀਜਾ ਸੀ

ਮਲੇਰਕੋਟਲੇ ਨੇੜੇ, ਪਿੰਡ ਕੁੱਪ ਰੋਹੀੜੇ ਵਿਖੇ। ਸੰਨ 1762 ਵਿਚ ਲੱਗਪਗ ਤੀਹ ਹਜਾਰ ਸਿੰਘ ਸਿੰਘਣੀਆਂ ਸ਼ਹੀਦ ਹੋ ਗਏ। ਇੰਨਾ ਕੁ ਵਿਸਥਾਰ ਇਸ ਲਈ ਦਿੱਤਾ ਗਿਆ ਹੈ ਤਾਂ ਕਿ ਪਾਠਕਾਂ ਨੂੰ ਸਟੇਜੀ ਕਥਾਕਾਰ ਅਤੇ ਲੇਖਕ "ਨਾਮ ਸਿਮਰਣ" ਦੇ ਚੱਕਰਵੀਊ ਵਿਚ ਨਾ ਫਸਾ ਸਕਣ। ਅਗਰ "ਜਪ ਜਾਂ ਨਾਮ" ਵਿਚ ਦੱਸੀਆਂ ਜਾਂਦੀਆਂ ਸ਼ਕਤੀਆਂ ਹੁੰਦੀਆਂ ਹਨ। ਫਿਰ ਉਹਨਾਂ ਅਲੌਕਿਕਕ ਤਾਕਤਾਂ ਨੇ ਮਰ ਰਹੇ ਤਸੀਹੇ ਝੱਲ ਰਹੇ ਮੁਸੀਬਤਾਂ ਵਿਚ ਫਸੇ, ਸਿੱਖਾਂ ਦੀ ਸਹਾਇਤਾ ਕਿਉ ਨਾ ਕੀਤੀ ? ਦਸਮ ਪਾਤਿਸ਼ਾਹ ਸਾਰੀ ਉਮਰ ਜੰਗ ਲੜਦੇ ਰਹੇ। ਅਨੰਦਪੁਰ ਦੀ ਆਖਰੀ ਲੜਾਈ (ਦਸੰਬਰ 1705) ਵਿਚ ਹਜਾਰਾਂ ਸਿੱਖ ਲੇਖੇ ਲੰਗ ਗਏ। ਅਨੰਦਪੁਰ ਉੱਜੜ ਗਿਆ। ਪਰਵਾਰ ਵਿੱਛੜ ਗਿਆ। ਚਾਰੇ ਸਾਹਿਬਜਾਦੇ, ਮਾਤਾ ਗੁਜਰੀ ਜੀ ਅਤੇ ਅਣਗਿਣਤ ਸਿੱਖ ਬਹਾਦਰ ਜਾਨਾਂ ਵਾਰ ਗਏ। ਨਾਦੇੜ ਵਿਖੇ ਧੋਖੇਬਾਜ ਬੰਦਿਆਂ ਨੇ ਗੁਰੂ ਜੀ ਤੇ ਖੰਜਰ ਦਾ ਵਾਰ ਕਰਕੇ ਮਾਰ ਦਿੱਤਾ। "ਸਿਮਰਣ" ਦੀ ਅਲੋਕਾਰ ਸ਼ਕਤੀ ਅਣਵਰਤੀ ਕਿਉਂ ਪਈ ਰਹੀ ? ਫੌਜਾਂ, ਘੋੜੇ, ਹਾਥੀ, ਹਥਿਆਰ ਤੇ ਕਿਲੇ ਆਦਿ ਸਾਮਾਨ ਇਕੱਠਾ ਕਰਨ ਦੀ ਕੀ ਲੋੜ ਸੀ ? ਬੰਦੇ ਮਰਵਾ ਲੈਣੇ ਤਸੀਹੇ ਝਲਦੇ ਰਹਿੰਦਾ ਗੁਰੂ ਸਾਹਿਬ ਦਾ ਕੋਈ ਸ਼ੌਕ ਸੀ ? "ਨਾਮ" ਦਾ ਦਾਤਾ ਸਤਿਗੁਰੂ ਖੁਦ ਮੌਜੂਦ ਹੋਵੇ ਤੇ ਉਹ "ਨਾਮ ਦੀ ਸ਼ਕਤੀ" ਰਿਜਰਬ ਹੀ ਰੱਖੀ ਰੱਖੇ ? ਪਰ ਇਹਨਾਂ ਸ਼ਕਤੀਆਂ ਦੀ ਵਰਤੋਂ ਮਨੁਖਤਾ ਦੇ ਭਲੇ ਲਈ ਨਹੀਂ ਕੀਤੀ ? ਕਿਉਂਕਿ ਅਸਲੀਅਤ ਹੀ ਇਹ ਹੈ ਕਿ "ਨਾਮ + ਸਿਮਰਣ" ਦਾ ਮਤਲਬ ਹੈ ਗੁਰੂ ਵਲੋਂ ਦੱਸੀ ਗਈ ਜੀਵਨ ਜਾਚ, ਗੁਰੂ ਦਾ ਹੁਕਮ। ਨਾਮ ਤਾਂ ਸ੍ਰੀ ਚੰਦ ਭੀ ਜਪਦਾ ਸੀ, ਆਪਣੇ ਚੇਲਿਆਂ ਨੂੰ ਭੀ ਜਪਾਉਂਦਾ ਸੀ। ਪਰ ਗੁਰੂ ਹੁਕਮਾਂ ਤੋਂ ਬਾਗੀ ਸੀ, ਆਕੀ ਸੀ। ਨਾਮ ਤਾਂ ਪਿਰਥੀ ਚੰਦ ਭੀ ਬਹੁਤ ਜਪਦਾ ਸੀ। ਇਸੇ ਕਾਰਣ ਉਹ ਗੁਰੂ ਬਣਨ ਦਾ ਪ੍ਰਮੁੱਖ ਦਾਵੇਦਾਰ ਸੀ। ਪਰ ਗੁਰੂ ਦੀ ਆਗਿਆ (ਹੁਕਮ) ਮੰਨਣ ਤੋਂ ਨਾਬਰ ਸੀ। ਸਗੋਂ ਆਪਣੇ ਆਪ ਨੂੰ ਗੁਰੂ ਨਾਲੋਂ ਭੀ ਸਿਆਣਾ ਹੋਣ ਦਾ ਭਰਮ ਪਾਲਦਾ ਰਿਹਾ। ਗੁਰੂ ਘਰ ਵਲੋਂ ਸਿੱਖ ਸੰਗਤਾਂ ਵਲੋਂ ਉਸ ਨੂੰ ਅੱਜ ਤੱਕ ਫਿਟਕਾਰਾਂ ਪੈਂਦੀਆਂ ਆ ਰਹੀਆਂ ਹਨ। ਸ੍ਰੀ ਚੰਦ ਭੀ ਸਿੱਖ ਪੰਥ ਅੰਦਰ ਆਪਣਾ ਸਤਿਕਾਰ ਗੰਵਾ ਚੁੱਕਿਆ ਹੈ। ਧੀਰ ਮਲ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪੋਤਰਾ ਸੀ। ਬਾਬਾ ਗੁਰਦਿੱਤਾ ਜੀ ਦਾ ਪੁੱਤਰ (1627-1677) ਸੀ। ਬੜਾ "ਨਾਮ ਸਿਮਰਣ" ਕਰਦਾ ਸੀ। ਇਹ ਭੀ ਗੁਰੂ ਬਣਨ ਲਈ ਕਿਸੇ ਭੀ ਹੱਦ ਤਕ ਜਾਣ ਲਈ ਤਿਆਰ ਸੀ। ਗੁਰੂ ਤੇਗ ਬਹਾਦਰ ਜੀ ਨੂੰ, ਇਸ ਨੇ ਗੋਲੀ ਮਾਰਕੇ ਖ਼ਤਮ ਕਰਨ ਦਾ ਅਸਫ਼ਲ

ਜਤਨ ਭੀ ਕੀਤਾ ਸੀ। ਸਿੱਖ ਪੰਥ ਵਲੋਂ ਇਸ ਨੂੰ ਸਦਾ ਲਾਹਣਤਾ ਪੈਂਦੀਆਂ ਰਹੀਆਂ। ਅੱਜ ਤਕ ਭੀ ਇਸ ਨੂੰ ਪੰਥ ਕੋਲੋਂ ਮੁਆਫੀ ਨਹੀਂ ਮਿਲੀ।

ਬੜੀ ਗਹਿਰੀ ਸਾਜਿਸ ਤਹਿਤ "ਸਿਮਰਣ ਭਗਤੀ" ਪ੍ਰਾਪਤ ਕਰਨ ਲਈ ਸਿੱਖਾਂ ਦੇ ਸਾਖੀਕਾਰਾਂ ਨੇ ਛੱਬੀ ਸਾਲ ਭੋਰੇ ਵਿਚ ਬਿਠਾ ਦਿੱਤਾ ਬਾਬਾ ਤੇਗਾ ਜੀ ਨੂੰ। ਦਰਵਾਜੇ ਤੇ ਪਹਿਰਦਾਰ ਬਿਠਾ ਦਿਤੀ, ਮਾਤਾ ਗੁਜਰੀ ਜੀ। ਅਲ੍ਹੜ ਉਮਰ ਜਦੋਂ ਕੇਵਲ ਤੇਰਾਂ ਚੌਦਾਂ ਸਾਲ ਦੇ ਸਨ। ਪਿਤਾ ਗੁਰੂ ਤੋਂ ਸਿੱਖਿਆ ਅਤੇ ਥਾਪੜਾ ਲੈ ਕੇ ਤੇਗ ਸੰਭਾਲ ਕੇ, ਦੁਸਮਣ ਨਾਲ ਸਾਹਮਣੇ ਮੱਥੇ ਲੜਦੇ ਜਰਾ ਨਹੀਂ ਘਰਬਾਏ। ਫਿਰ ਪਤਾ ਨਹੀਂ ਕਿਧਰੋਂ "ਬੈਰਾਗ" ਪੈਦਾ ਹੋ ਗਿਆ ਕਿ ਭੋਰੇ ਵਿਚ ਦੜ ਵੱਟਕੇ ਬੈਠ ਗਏ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਅੱਠਵੇਂ ਸਤਿਗੁਰੂ ਤਕ, ਕਿਸੇ ਨੇ ਅਜਿਹੀ ਤਪੱਸਿਆ ਨਹੀਂ ਕੀਤੀ। ਗੁਰਬਾਣੀ ਉਪਦੇਸ਼ਾਂ ਰਾਹੀਂ ਅਜਿਹੀ ਤਪੱਸਿਆ ਨੂੰ ਮੂਰਖਾਂ ਵਾਲੀ ਕਿਰਿਆ ਦਸਿਆ ਗਿਆ ਹੈ। ਤਪੱਸਿਆ ਭਗਤੀ ਬਾਰੇ ਗੁਰੂ ਨਾਨਕ ਸਾਹਿਬ ਤਾਂ ਇਉਂ ਸਮਝਾਉਂਦੇ ਹਨ –

ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥
ਦਰਿ ਸਾਚੈ ਦੀਸੈ ਸਚਿਆਰੁ॥
ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ॥ ਆਪੁ ਪਛਾਣਿ ਹਰਿ ਪਾਵੈ ਸੋਇ॥
ਸਾਚੀ ਬਾਣੀ ਮਹਲੁ ਪਰਾਪਤਿ ਹੋਇ॥ ਨਾਨਕ ਸਾਚੁ ਕਹੈ ਵੀਚਾਰੁ॥
ਹਰਿ ਕਾ ਨਾਮੁ ਰਖਹੁ ਉਰਿਧਾਰਿ॥ ਹਰਿ ਭਗਤੀ ਰਾਤੇ ਮੋਖ ਦੁਆਰੁ॥ (423)

ਹੇ ਭਾਈ! ਗੁਰੂ ਦਾ ਹੁਕਮ ਮੰਨ ਕੇ ਕੰਮ ਕਰਨੇ, ਸਾਰੇ ਤਪਾਂ ਤੋਂ ਉਪਰ ਤਪ ਹੈ। ਗੁਰੂ ਇਹ ਸਮਝਾ ਦਿੰਦਾ ਹੈ ਕਿ ਦੁਖਾਂ ਤੇ ਕਾਬੂ ਪਾ ਲੈਣ ਵਾਲਾ ਨਿਰੰਕਾਰ ਹਿਰਦੇ ਵਿਚ ਹੀ ਬਿਰਾਜਮਾਨ ਹੈ। ਸਚੇ ਮਾਰਗ ਤੇ ਚਲਣ ਵਾਲੇ ਹੀ, ਸਚਿਆਰੇ ਦੇ ਅਸਲੀ ਸੇਵਕ ਹਨ। ਗੁਰੂ ਦੀ ਸਿੱਖਿਆ ਪ੍ਰਾਪਤ ਕਰਨ ਤੇ, ਮਾਨੋ ਤ੍ਰੈਲੋਕੀ ਦਾ ਗਿਆਨ ਮਿਲ ਜਾਂਦਾ ਹੈ। ਆਪਣੇ ਆਪ ਦੀ, ਨਿਰੰਕਾਰ ਨਾਲ ਸੰਬਧਾਂ ਦੀ ਸੋਝੀ ਗੁਰੂ ਤੋਂ ਹੁੰਦੀ ਹੈ। ਸਤਿਗੁਰੂ ਦੇ ਸੱਚੇ ਉਪਦੇਸ਼ ਦੁਆਰਾ ਭਟਕਣਾ ਖਤਮ ਹੋ ਜਾਦੀ ਹੈ। ਟਿਕਾਉ ਆ ਜਾਂਦਾ ਹੈ। ਨਾਨਕ ਸਚੀ ਗਲ ਪੂਰੀ ਸਮਝ ਵੀਚਾਰ ਨਾਲ ਆਖ ਰਿਹਾ ਹੈ। ਕੇਵਲ ਹਰੀ ਦਾ ਨਾਮ ਯਾਦ ਰੱਖੋ। ਇਸ ਤਰ੍ਹਾਂ ਹਰੀ ਦੀ ਭਗਤੀ ਵਿਚ ਰੰਗੇ ਲੋਕ ਬੰਧਨਾ ਤੋਂ ਮੁਕਤ ਹੋ ਜਾਂਦੇ ਹਨ। ਹੋਰ ਪੜ੍ਹੋ:–

ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ॥ ਜਬ ਲਗੁ ਗੁਰਕਾ ਸਬਦੁ ਨਾ ਕਮਾਹੀ॥

ਗੁਰੂ ਕੈ ਸਬਦਿ ਮਿਲਿਆ ਸਚੁ ਪਾਇਆ, ਸਚੇ ਸਚਿ ਸਮਾਇਦਾ॥ (1060)

ਹੇ ਭਾਈ! ਗੁਰੂ ਦੀ ਬਾਣੀ (ਸਿਖਿਆ) ਹੀ ਅਸਲੀ ਜਪ ਹੈ, ਹੋਰ ਕੋਈ ਨਹੀਂ। ਤਪੁ ਕਰਨੇ ਸਰੀਰ ਨੂੰ ਬੇਲੋੜੇ ਕਸਟ ਦੇਣੇ, ਕਿਸੇ ਕੰਮ ਨਹੀਂ। ਗੁਰੂ ਮਤ ਲੈ ਕੇ, ਸਮਾਜ ਸੇਵਾ ਕਰਨੀ ਹੀ ਸਹੀ ਤਪ ਹੈ। ਜਤੀ ਰਹਿਣਾ, ਵਰਤ ਰੱਖਣੇ, ਨਗਨ ਘੁੰਮਣਾ, ਮੋਨੀ ਬਣ ਜਾਣਾ, ਨੰਗੇ ਪੈਰੀਂ ਰਹਿਣ ਵਰਗੇ ਨਖਿਧ ਕੰਮ ਕਰਨ ਦੀ ਕੋਈ ਜਰੂਰਤ ਨਹੀਂ ਹੈ। ਇਸ ਦੀ ਥਾਂਵੇਂ ਗੁਰੂ ਦੀ ਮੱਤ ਲੈ ਕੇ, ਸੰਜਮ ਵਾਲਾ ਜੀਵਨ ਬਤੀਤ ਕਰਨਾ ਚਹੀਦਾ ਹੈ। ਗੁਰੂ ਦੇ ਸ਼ਬਦ ਰਾਹੀਂ, ਹਰ ਪੱਖ ਦੀ ਸਮਝ ਆ ਜਾਂਦੀ ਹੈ। ਨਿਰੰਕਾਰ ਬਾਰੇ ਗਿਆਨ ਗੁਰੂ ਦੇ ਸ਼ਬਦ (ਉਪਦੇਸ਼) ਰਾਹੀਂ ਮਿਲਿਆ। ਇਸ ਲਈ ਮੈਂ ਸਚਾਈ ਵਾਲੇ ਰਾਹ ਚੱਲ ਪਿਆ ਹਾਂ। ਇਸ ਤਰ੍ਹਾਂ ਸਚਿਆਰਾ ਮਨੁੱਖ ਸੱਚੇ ਰੱਬ ਦਾ ਹੀ ਰੂਪ ਹੋ ਜਾਂਦਾ ਹੈ।

ਅਜਿਹੇ ਅਨੇਕਾਂ ਫੁਰਮਾਨ ਬਾਬਾ ਤੇਗ ਬਹਾਦਰ ਦੇ ਸਨਮੁਖ ਹੋਣ। ਗੁਰਬਾਣੀ ਅਜਿਹੀ ਭਗਤੀ ਤਪੱਸਿਆ ਨੂੰ ਡੰਕੇ ਦੀ ਚੋਟ ਨਾਲ ਰੱਦ ਕਰਦੀ ਹੋਵੇ। ਫਿਰ ਭੀ ਗੁਰੂ ਕਾ ਬੇਟਾ, ਗੁਰਮਤ ਨੂੰ ਜਾਨਣ ਵਾਲਾ, ਸੰਭਾਵੀ ਤੌਰ ਤੇ ਗੁਰੂ ਬਣਨ ਵਾਲਾ, ਉਹ ਖੁਦ ਹੀ ਗੁਰਮਤ ਵਿਰੁੱਧ ਤਪੱਸਿਆ ਕਰਨ ਲਈ, ਛੱਬੀ ਸਾਲ ਭੋਰੇ ਵਿਚ ਦੜ ਵੱਟੀ ਬੈਠੇ ਰਹੇ, ਸੰਭਵ ਹੀ ਨਹੀਂ ਹੈ। ਉਹਨਾਂ ਦੀ ਜਿੰਦਗੀ ਦਾ ਇਕ ਇਕ ਸਕਿੰਟ, ਬੜਾ ਕੀਮਤੀ ਸੀ। ਉਹ ਛੱਬੀ ਸਾਲ ਐਵੇ ਗੁਆ ਦੇਣ। ਕੁਝ ਨਾ ਸਮਝ ਲੇਖਕ ਤੇ ਪ੍ਰਚਾਰਕ ਇਹ ਕਹਿੰਦੇ ਫੜੇ ਗਏ ਹਨ, ਕਿ ਬਾਬਾ ਤੇਗ ਬਹਾਦਰ ਜੁਲਮ ਨਾਲ ਟੱਕਰ ਲੈਣ ਲਈ, ਆਪਣੇ ਆਪ ਨੂੰ ਤਿਆਰ ਕਰ ਰਹੇ ਸੀ। ਫਿਰ ਪੁੱਛਣਾ ਬਣਦਾ ਹੈ ਕਿ ਇਹਨਾਂ ਤੋਂ ਪਹਿਲੇ ਅੱਠ ਗੁਰ ਵਿਅਕਤੀਆਂ ਨੇ, ਕਿੱਥੇ ਤਪੱਸਿਆ ਕੀਤੀ ਸੀ। ਇਹਨਾਂ ਨਾਲ ਚਾਂਦਨੀ ਚੌਂਕ ਵਿਚ ਸ਼ਹੀਦ ਹੋਣ ਵਾਲੇ, ਭਾਈ ਮਤੀ ਦਾਸ, ਭਾਈ ਸਤੀ ਦਾਸ ਭਾਈ ਦਿਆਲ ਦਾਸ ਜੀ ਨੇ ਮਨ ਮਜਬੂਤ ਕਰਨ ਲਈ, ਕਿਸ ਭੋਰੇ ਵਿਚ ਤਪੱਸਿਆ ਕੀਤੀ ਸੀ? ਹਿੰਦੋਸਤਾਨ ਭਰ ਵਿਚ, ਹਜਾਰਾਂ ਲੱਖਾਂ ਬੂਬਨੇ ਸਾਧ ਭਗਤੀ ਤਪੱਸਿਆ ਤੇ ਸਿਮਰਣ ਦਾ ਢੌਂਗ ਰਚਾਈ ਬੈਠੇ ਸਨ। ਉਹਨਾਂ ਵਿਚੋਂ ਕਿਸੇ ਨੇ ਜੁਲਮ ਨਾਲ ਟੱਕਰ ਨਹੀਂ ਲਈ, ਜੁਬਾਨ ਤਕ ਨਹੀਂ ਖੋਹਲੀ।

"ਸਿਮਰਣ" ਦੀ ਤਾਕਤ ਦੁਆਰਾ ਬਾਬਾ ਤੇਗ ਬਹਾਦਰ ਨੇ ਭਾਈ ਮੱਖਣ ਸ਼ਾਹ ਲੁਬਾਣੇ ਦਾ ਡੁਬਦਾ ਜਹਾਜ ਕਿਨਾਰੇ ਤੇ ਲਾ ਦਿੱਤਾ। ਬਾਬੇ ਬਕਾਲੇ ਤੋਂ ਭੋਰੇ ਵਿਚੋਂ ਹੀ ਆਪਣਾ ਸਰੀਰ (ਜਾਂ ਬਾਂਹ) ਉਥੇ ਪਹੁੰਚਾ ਲਿਆ। ਜਹਾਜ ਨੂੰ ਮੋਢਾ

ਲਾਇਆ। ਮੋਢੇ ਵਿਚ ਕਿੱਲ ਖੁੱਭ ਗਏ, ਲਹੂ ਸਿਮਦਾ ਭਾਈ ਮਖਣ ਸ਼ਾਹ ਨੂੰ ਵਿਖਾਇਆ। ਜੇ ਇਹ ਕਹਾਣੀ ਸੱਚ ਹੈ ਤਾਂ ਗੁਰੂ ਤੇਗ ਬਹਾਦਰ ਜੀ ਪੰਜਾਬ ਵਿਚ ਬੈਠਿਆ ਹੀ ਬੜੇ ਆਰਾਮ ਨਾਲ, ਔਰੰਗਜੇਬ ਨੂੰ ਖਤਮ ਕਰ ਸਕਦੇ ਸਨ। ਜੇ ਮੰਨ ਲਈਏ ਕਿ ਇਸ ਤਰ੍ਹਾਂ ਕਿਸੇ ਨੂੰ ਮਾਰਨਾ ਚੰਗਾ ਨਹੀਂ ਹੁੰਦਾ ਤਾਂ "ਜਾਣੀ ਜਾਣ ਗੁਰੂ" ਇਹ ਭੀ ਤਾਂ ਜਾਣਦੇ ਹੋਣਗੇ ਕਿ ਔਰੰਗਜੇਬ ਨੇ ਕਿੰਨੇ ਬੇਦੋਸ਼ੇ ਲੋਕਾਂ ਨੂੰ ਕਤਲ ਕਰਨਾ ਹੈ। ਉਹਨਾਂ ਕਤਲਾਂ ਨੂੰ ਰੋਕਣ ਵਾਸਤੇ, ਔਰੰਗੇ ਦਾ ਮਰਨਾ ਜਰੂਰੀ ਸੀ। ਚਲੋ ਜੇ ਮਾਰਨਾ ਚੰਗਾ ਨਹੀਂ ਤਾਂ ਉਸਦਾ ਮਨ ਹੀ ਬਦਲ ਦਿੰਦੇ। ਅੱਗੇ ਤੋਂ ਔਰੰਗਜੇਬ ਜੁਲਮ ਕਰਨੋ ਰੁਕ ਜਾਂਦਾ ਹੈ। ਫਿਰ ਛੱਬੀ ਸਾਲ "ਸਿਮਰਣ" ਕੀਤਾ ਕਿਸ ਕੰਮ ਆਇਆ ? ਸ਼ਹੀਦੀ ਤਾਂ ਬਗੈਰ "ਸਿਰਮਨ" ਵਾਲੇ ਭੀ ਪਾ ਗਏ।

ਦਸਮ ਪਾਤਿਸ਼ਾਹ ਦੇ ਅਣਗਿਣਤ ਕਾਰਜ ਵੇਖਦਿਆਂ ਲੇਖਕ ਤੇ ਪ੍ਰਚਾਰਕ ਉਹਨਾਂ ਤੋਂ ਇਸ ਜਨਮ ਵਿਚ ਤਾਂ "ਸਿਮਰਣ" ਨਹੀਂ ਕਰਵਾ ਸਕੇ। ਪਿਛਲੇ ਜਨਮਾਂ ਨਾਲ ਕਹਾਣੀਆਂ ਨੱਥੀ ਕਰਕੇ, ਕਿਸੇ ਦੁਸ਼ਟ ਦਮਨ ਨਾਮੀ ਫਰਜੀ ਵਿਅਕਤੀ ਨੂੰ, ਹਿਮਾਲਾ ਤੇ ਟੁੰਗ ਦਿੱਤਾ। ਜਿਸ ਪਹਾੜ 'ਤੇ ਨਾ ਅੰਨ, ਨਾ ਪਾਣੀ, ਨਾ ਘਰ ਨਾ ਜੀਵਨ ਦੀਆਂ ਹੋਰ ਲੋੜਾਂ ਪੂਰੀਆਂ ਕਰਨ ਵਾਲਾ ਸਾਮਾਨ। ਬਚਿੱਤਰ ਨਾਟਕ ਦੀ ਬਚਿੱਤਰ ਕਹਾਣੀ ਮੁਤਾਬਕ ਤਾਂ ਔਰੰਗਜੇਬ ਭੀ ਉਥੇ ਹੀ (ਹੇਮਕੁੰਟ) ਤਪੱਸਿਆ ਕਰਦਾ ਸੀ। ਉਥੇ ਹੀ ਇਕ ਬ੍ਰਾਹਮਣ ਤਪੱਸਵੀ, ਮੌਜੂਦ ਸੀ। ਜਿਸਨੇ ਸ਼ੇਰ ਦੀ ਖੱਲ ਵਿਚੋਂ ਖਾਲਸਾ (ਅਖੌਤੀ ਦੁਸ਼ਟ ਦਮਨ) ਕੱਢਿਆ। ਉਥੇ ਹੀ ਇਕ "ਦੇਵੀ" ਇਸ਼ਨਾਨ ਕਰਨ ਆਈ। ਨ੍ਹਾਉਂਦੀ ਤੱਕ ਕੇ ਔਰੰਗਜੇਬ ਦੀ ਅੱਖ (ਪਿਛਲੇ ਜਨਮ ਵਿਚ) ਦੇਵੀ ਤੇ ਮੈਲੀ ਹੋ ਗਈ। ਦੁਸ਼ਟ ਦਮਨ ਨੇ ਦੇਵੀ ਦੀ ਪਤ ਬਚਾਈ। ਦੇਵੀ ਨੇ ਖੁਸ਼ ਹੋਕੇ ਦੁਸ਼ਟ ਦਮਨ ਨੂੰ "ਸਦਾ ਜੇਤੂ ਰਹੋ" ਦੇ ਵਰਦਾਨ ਦਿੱਤੇ ਅਤੇ ਇਕ ਕਿਰਪਾਨ ਬਖਸੀ...।

ਮਹਾਂਪਰਉਪਕਾਰੀ ਗੁਰੂ ਨਾਨਕ ਸਾਹਿਬ ਜੀ ਦਾ ਦਸਵਾਂ ਜਾਮਾ ਗੁਰੂ ਗੋਬਿੰਦ ਸਿੰਘ ਮਹਾਰਾਜ। ਪਿਛਲੇ ਜਨਮਾਂ ਵਿਚ "ਸਿਮਰਣ ਭਗਤੀ ਤਪੱਸਿਆ" ਕਰਵਾ ਕੇ ਉਹਨਾਂ ਨੂੰ ਖੂਬ ਜਲੀਲ ਕੀਤਾ ਗਿਆ ਹੈ। ਉਹਨਾਂ ਦੇ ਜਨਮ ਦਿਨ ਤੇ, ਇਸ ਜਨਮ ਵਿਚ ਕੀਤੇ ਗਏ ਬਹਾਦਰੀ ਭਰੇ ਕਾਰਨਾਮੇ ਘੱਟ ਹੀ ਸੁਣਨ ਨੂੰ ਮਿਲਦੇ ਹਨ। ਬਹੁਤੀਆਂ ਤਾਂ ਬਚਿੱਤਰ ਨਾਟਕ ਦੀਆਂ ਕੁਫਰ ਕਥਾਵਾਂ ਹੀ ਸੁਣੀਦੀਆਂ ਹਨ। ਜਦੋਂ ਸਾਰੇ ਗੁਰਦੁਆਰਿਆਂ ਵਿਚ ਅਜਿਹਾ ਮੰਦਭਾਗਾ ਪ੍ਰਚਾਰ ਹੋਵੇ। ਫਿਰ ਸੁਧਾਰ ਦੀ ਕਿਵੇਂ ਆਸ ਕੀਤੀ ਜਾ ਸਕਦੀ ਹੈ ? ਸੁਣ ਰਹੇ ਸਰੋਤੇ ਹੌਲੀ ਹੌਲੀ ਬਹਾਦਰੀ

ਵਾਲੇ ਪੱਖ ਤੋਂ ਸੱਖਣੇ ਹੋ ਜਾਂਦੇ ਹਨ। ਕੇਵਲ ਮਾਲਾ, ਸਿਮਰਨ, ਮੰਤਰ ਜਾਪ ਅਖੰਡ ਪਾਠਾਂ ਦੀਆਂ ਇਕੋਤਰੀਆਂ ਆਦਿ ਕਰਕੇ "ਕਾਰਜ ਸਿਧੀ" ਦੀ ਕੂੜੀ ਆਸ ਵਿਚ ਜਿੰਦਗੀ ਬਰਬਾਦ ਕਰ ਲੈਂਦੇ ਹਨ।

ਇਕ ਮੋਟੇ ਜਿਹੇ ਅੰਦਾਜੇ ਮੁਤਾਬਕ ਦੁਨੀਆਂ ਵਿਚ ਤਿੰਨ ਹਜਾਰ ਬੋਲੀਆਂ ਹਨ। ਉਹਨਾਂ ਨੂੰ ਬੋਲਣ ਵਾਲੇ ਲੋਕਾਂ ਦੇ ਆਪੋ ਆਪਣੇ "ਧਰਮ" ਹਨ। ਜੀਵਨ ਵਿਧੀਆਂ ਪੂਜਾ ਕਰਨ ਦੇ ਤੌਰ ਤਰੀਕੇ ਹਨ। ਸਾਰਿਆਂ ਦੇ ਆਪੋ ਆਪਣੇ "ਭਗਵਾਨ" ਹਨ। ਉਹਨਾਂ ਭਗਵਾਨਾਂ ਦੇ ਆਪਣੀ ਲੋੜ ਮੁਤਾਬਕ ਨਾਮ ਰੱਖੇ ਹੋਏ ਹਨ। ਉਹਨਾ ਵੱਖੋ ਵੱਖਰੇ ਨਾਵਾਂ ਦੁਆਰਾ ਉਹ ਲੋਕ ਭੀ, ਆਪੋ ਆਪਣੇ ਤਰੀਕੇ "ਨਾਮ ਸਿਮਰਣ" ਕਰਦੇ ਹਨ। ਉਹਨਾਂ ਨੂੰ ਭੀ "ਨਾਮ" ਤੋਂ ਕਈ ਤਰ੍ਹਾਂ ਦੀਆਂ "ਵਿਸ਼ੇਸ਼ ਪ੍ਰਾਪਤੀਆਂ" ਹੁੰਦੀਆਂ ਹਨ। ਫਿਰ ਸਿੱਖਾਂ ਵਿਚ ਹਠੀ ਤਬਕਾ ਇਹ ਕਿਵੇਂ ਦਾਹਵਾ ਕਰ ਸਕਦਾ ਹੈ ਕਿ ਰੱਬ ਦਾ ਨਾਮ ਕੇਵਲ "ਵਾਹਿਗੁਰੂ" ਹੀ ਹੈ। ਜਦੋਂ ਕਿ ਗੁਰਬਾਣੀ ਇਸ ਦੀ ਪੁਸ਼ਟੀ ਨਹੀਂ ਕਰਦੀ। "ਸਿਮਰਣ" ਦੇ ਭਾਵ ਅਰਥ ਭੀ ਗੁਰਬਾਣੀ ਵਿਚੋਂ ਪੜਿਆਂ "ਇਕ ਜੀਵਨ ਜੁਗਤੀ" ਪ੍ਰਤੱਖ ਦਿਸ ਆਉਂਦੇ ਹਨ। ਗੁਰੂ ਸਾਹਿਬ ਜੀ ਨੇ ਖ਼ੁਦ ਚੰਗੇਰਾ ਜੀਵਨ ਜਿਉਂ ਕੇ ਵਿਖਾਇਆ। ਉਹਨਾਂ ਦੇ ਹੁਕਮ ਨੂੰ ਸੁਣਨ ਤੇ ਮੰਨਣ ਵਾਲੇ ਸਿੱਖਾਂ ਨੇ ਔਖੇ ਸੌਖੇ ਹਰ ਸਮੇਂ ਵਿਚ, ਉਸ ਜੀਵਨ ਜੁਗਤੀ ਨੂੰ ਨਿਭਾਇਆ। ਪਰ ਅੱਜ ਦੇ "ਨਾਮ ਰਸੀਏ", ਗਿਆਨ ਤੋਂ ਸੱਖਣੇ, ਚੋਕੜੇ ਮਾਰਕੇ, ਅੱਖਾਂ ਮੀਟਕੇ, ਸਿਮਰਣ ਕਰਨ ਲੱਗ ਪਏ। ਗੁਣਾਂ ਭਰਪੂਰ ਜੀਵਨ ਸ਼ਾਇਦ ਹੀ ਕਿਤੇ ਲੱਭੇ। ਇਹਨਾਂ "ਨਾਮ ਜਪਣ ਵਾਲੇ ਧਰਮੀ ਸਿੰਘਾਂ" ਨੇ, ਪੰਥ ਨੂੰ ਕੋਈ ਬੌਧਿਕ ਅਗਵਾਈ ਨਹੀਂ ਦਿੱਤੀ। ਪੰਥ ਲਈ ਬਹੁਪੱਖੀ ਅਗਵਾਈ ਵਾਲਾ, ਕੋਈ ਕਾਰਜ ਨਹੀਂ ਉਲੀਕ ਸਕੇ। ਕੋਈ ਸਕੂਲ ਕਾਲਜ ਅਤੇ ਯੂਨੀਵਰਸਿਟੀਆਂ ਸਥਾਪਤ ਨਹੀਂ ਕਰ ਸਕੇ। ਕਿੱਤਾ ਮੁਖੀ ਸਿੱਖਿਆ ਕੇਂਦਰ ਖੋਹਲਣ ਤੋਂ ਕਿਨਾਰਾ ਕਰ ਗਏ। ਪੰਜਾਬੀ ਸਭਿਆਚਾਰ ਤੇ ਸਿੱਖ ਸਭਿਆਚਾਰ ਨੂੰ ਨੌਜੁਆਨਾ ਲਈ ਖਿੱਚ ਦਾ ਕੇਂਦਰ ਨਹੀਂ ਬਣਾ ਸਕੇ। ਹਰ ਤਰ੍ਹਾਂ ਦੀਆਂ ਖੇਢਾਂ ਵਿਚੋਂ ਸਿੱਖ ਨੌਜੁਆਨ ਪਛੜ ਚੁਕੇ ਹਨ, ਇਹਲਾਂ ਦੀ ਜਾਣੇ ਬਲਾ। ਨਸ਼ਿਆਂ ਦੇ ਸਮੁੰਦਰ ਵਿਚ ਸਿੱਖ ਗਭਰੂ ਜੁਆਨੀਆਂ ਗਾਲ ਰਹੇ ਹਨ, ਇਹਨਾਂ "ਸੁਆਸ ਸੁਆਸ ਨਾਮ ਜਪਣ ਵਾਲੇ" ਗੁਰਮੁਖਾਂ ਨੂੰ ਨਜਰ ਹੀ ਨਹੀਂ ਆਉਂਦੇ। ਹੋਰ "ਨਾਮ ਸਿਮਰਣ, ਹੋਰ ਸ਼ਬਦ ਦੀ ਕਮਾਈ, ਹੋਰ ਜਲਦੀ ਜਾਗਣਾ, ਹੋਰ ਸੋਹਣੇ ਬਸਤਰ ਤੇ ਸ਼ਸ਼ਤਰ ਸਜਾਉਣੇ, ਹੋਰ ਲੰਮੇ ਰੈਣ ਸਬਾਈ ਕੀਰਤਨ, ਹੋਰ ਸੁਆਦਲੇ ਲੰਗਰ... ਤੇ ਬਸ।

ਜੇ ਕਿਤੇ ਗੁਰੂ ਸਾਹਿਬਾਨ ਚੌਂਕੜੇ ਮਾਰਕੇ ਬਹਿ ਜਾਦੇ। "ਅੱਖਾਂ ਬੰਦ" ਕਰਕੇ, "ਨਾਮ ਸਿਮਰਣ" ਕਰਦੇ ਰਹਿੰਦੇ, ਤਾਂ ਇਸ ਦੇਸ਼ ਦੀ ਗੁਲਾਮੀ ਦੇ ਸੰਗਲ ਕਦੇ ਨਹੀਂ ਟੁੱਟਣੇ ਸਨ। ਜੇ ਸਿੱਖ ਯੋਧੇ ਰੈਣ ਸਬਾਈ ਕੀਰਤਨਾਂ ਅਤੇ ਪਾਠਾਂ ਦੀਆਂ ਇਕੋਤਰੀਆਂ ਕਰਾਉਣ ਲੱਗ ਪੈਂਦੇ ਤਾਂ ਅਬਦਾਲੀ ਤੇ ਦੁਰਾਨੀ ਸਾਹਮਣੇ ਦੋ ਧਾਰੇ ਖੰਡੇ ਫੜਕੇ ਖੂਨ ਦੀਆਂ ਨਦੀਆਂ ਨਾ ਬਹਾਉਂਦੇ। ਜੇ ਸ੍ਰ: ਰਣਜੀਤ ਸਿੰਘ (ਮਹਾਰਾਜਾ) ਵਾਹਿਗੁਰੂ ਮੰਤਰ ਜਾਪ ਦੇ ਚੱਕਰ ਵਿਚ ਪੈ ਜਾਦਾ, ਤਾਂ ਸਿੱਖ ਰਾਜ ਦੇ ਝੰਡੇ, ਦਿੱਲੀ ਤੋਂ ਲੇ ਕੇ ਅਫਗਾਨਿਸਤਾਨ ਤੱਕ, ਲਹੀਂ ਝੁੱਲ ਸਕਣੇ ਸਨ। ਸੰਤਾਲੀ ਵਾਲੀ ਆਜ਼ਾਦੀ ਵਿਚ ਸਿੱਖਾਂ ਨੇ ਲਗਭਗ 80% ਤਸੀਹੇ ਝੱਲੇ, ਕੈਦਾਂ ਕੱਟੀਆਂ ਫਾਂਸੀ ਚੜ ਗਏ। ਪਰ ਕੀ ਉਹ ਸਾਰੇ ਬਹਾਦਰ ਸਿੱਖ, ਅੱਜ ਵਾਲੇ ਤਰੀਕਿਆਂ ਨਾਲ "ਨਾਮ ਸਿਮਰਣ" ਕਰਦੇ ਸਨ ?

(1) ਇਹ ਨਾਮ ਸਿਮਰਣ ਦੀ ਅਜੋਕੀ ਪਿਰਤ ਭਾਈ ਰਣਧੀਰ ਸਿੰਘ ਨੇ ਤੋਰੀ ਹੈ। ਭਾਵੇਂ ਕਿ ਅੰਗ੍ਰੇਜ ਸਰਕਾਰ ਵਲੋਂ ਤਿਆਰ ਕਰਕੇ, ਡੇਰੇ ਸਥਾਪਤ ਕਰਕੇ, ਬਹੁਤ ਸਾਰੇ 'ਫੌਜੀ ਸੰਤ ਪੰਜਾਬ ਵਿਚ ਸਿੱਖਾਂ ਨੂੰ "ਸਿਮਰਣ,ਪਾਠ" ਜਾਪ ਦੇ ਰਾਹ ਪਾਉਣ ਦੀ ਮਹਾਨ ਸੇਵਾ" ਕਰਨ ਲੱਗ ਪਏ ਸਨ। ਭਾਈ ਰਣਧੀਰ ਸਿੰਘ ਨੇ ਇਸ ਵਿਚ ਹੋਰ ਵਾਧਾ ਕੀਤਾ।

ਚੜ੍ਹਦੀ ਜੁਆਨੀ ਵਿਚ ਭਾਈ ਰਣਧੀਰ ਸਿੰਘ ਨੂੰ ਦੇਸ਼ ਆਜ਼ਾਦ ਕਰਾਉਣ ਵਾਸਤੇ ਹਥਿਆਰਾਂ ਦੀ ਲੋੜ ਮਹਿਸੂਸ ਹੋਈ। ਫੌਜੀ ਛੌਣੀਆਂ ਨਾਲ ਸੰਪਰਕ ਕੀਤਾ ਗਿਆ। ਦਿਨ ਤਰੀਕ ਨਿਸ਼ਚਿਤ ਹੋ ਗਈ। ਇਸ ਦਿਨ ਫੌਜੀ ਜਵਾਨਾਂ ਨੂੰ ਵਿਸ਼ਵਾਸ ਵਿਚ ਲੈ ਕੇ, ਹਥਿਆਰ ਲੁੱਟੇ ਜਾਣਗੇ। ਇਹਨਾਂ ਹੀ ਬੰਦੂਕਾਂ ਤੋਪਾਂ, ਗਰਨੇਡਾਂ ਨਾਲ ਗੋਰਿਆਂ ਨੂੰ ਮਾਰਿਆ ਜਾਵੇਗਾ। ਅੰਗ੍ਰੇਜਾਂ ਦੇ ਹਮਾਇਤੀਆਂ ਨੂੰ ਕਰਾਰੀ ਸਜਾ ਦਿੱਤੀ ਜਾਵੇਗੀ। ਦੇਸ਼ ਆਜ਼ਾਦ ਕਰਵਾਇਆ ਜਾਵੇਗਾ। ਪਰ ਕਿਸੇ ਗਦਾਰ ਵਲੋਂ ਮੁਖਬਰੀ ਕੀਤੇ ਜਾਣ ਕਾਰਨ, ਸਕੀਮ ਸਿਰੇ ਨਾ ਚੜ ਸਕੀ। ਇਕ ਦਿਨ ਪਹਿਲਾਂ ਹੀ ਸਾਰੇ ਗਦਰੀ ਫੜ ਲਏ ਗਏ। ਇਹਨਾਂ ਉਤੇ ਜੋ ਮੁਕਦਮਾ ਦਰਜ ਹੋਇਆ, ਉਸ ਵਿਚ ਇਹਲਾਂ ਦੇ ਕੁਝ ਸਾਥੀਆਂ ਨੂੰ ਸਜਾਏ ਮੌਤ ਦੀ ਸਜਾ ਦਿੱਤੀ ਗਈ। ਇਹਨਾਂ ਵਿਚ ਸ੍ਰ: ਕਰਤਾਰ ਸਿੰਘ ਸਰਾਭਾ ਭੀ ਸੀ। ਹੋਰ ਕਈ (30-03-1916) ਸਾਥੀਆਂ ਸਮੇਤ ਭਾਈ ਰਣਧੀਰ ਸਿੰਘ ਨੂੰ ਉਮਰ ਕੈਦ ਹੋ ਗਈ। ਇਹਨਾਂ ਨੂੰ ਕਰੀਬ ਚੌਦਾਂ ਸਾਲ ਜੇਹਲ ਵਿਚ ਬੰਦ ਰਹਿਣਾ ਪਿਆ।

ਇਹਨਾਂ ਦੀਆਂ ਆਪਣੀਆਂ ਲਿਖਤਾਂ ਮੁਤਾਬਕ ਜੇਹਲ ਵਿਚ ਕਈ ਵਾਰੀ

ਭੁੱਖ ਹੜਤਾਲ ਕੀਤੀ। ਮੁਸ਼ਕਲਾਂ ਝੱਲੀਆਂ। ਨਾਲ ਇਹ ਭੀ ਦਰਜ ਹੈ ਕਿ ਵੱਡੇ ਅੰਗ੍ਰੇਜ ਅਫਸਰ ਜੇਹਲ ਵਿਚ ਭਾਈ ਜੀ ਨੂੰ ਮਿਲਣ ਆਉਂਦੇ ਰਹੇ। ਇਸਾਈਆਂ ਦੇ ਧਰਮ ਪ੍ਰਚਾਰਕ (ਪਾਦਰੀ) ਭੀ ਜੇਹਲ ਵਿਚ ਆਕੇ ਵਿਚਾਰ ਚਰਚਾ ਕਰਦੇ ਰਹੇ। ਭਾਈ ਜੀ ਨੂੰ ਆਪਣਾ ਖਾਣਾ ਕੈਦੀਆਂ ਨਾਲੋਂ ਅਲੱਗ ਬਣਾਕੇ ਖਾਣ ਦੀ ਇਜਾਜਤ ਭੀ ਮਿਲ ਗਈ। ਗਾਂਧੀ ਨੇ ਜੇਲ੍ਹ ਵਿਚ ਆਪਣੇ (ਸਰਕਾਰੀ ਇਜਾਜ਼ਤ ਲੈ ਕੇ) ਨਾਲ ਬੱਕਰੀ ਰੱਖੀ ਹੋਈ ਸੀ। ਭਾਈ ਰਣਧੀਰ ਸਿੰਘ ਨੂੰ ਜੇਹਲ ਵਿਚ ਦੁੱਧ ਪੀਣ ਲਈ ਮੱਝ ਰੱਖਣ ਦੀ ਇਜਾਜਤ ਮਿਲ ਗਈ। ਜੇਹਲ ਵਿਚ ਹੀ ਕਿਤਾਬਾਂ ਲਿਖਣ ਲਈ ਵੇਹਲ ਅਤੇ ਸਾਧਨ ਪ੍ਰਾਪਤ ਹੋ ਗਏ। ਕੈਦੀਆਂ ਨਾਲ ਰਲਕੇ, "ਸੋਨਾ ਬਣਾਉਣ ਦੀਆਂ ਵਿਧੀਆਂ" ਭੀ ਸਿੱਖਣ ਦਾ ਮੌਕਾ ਮਿਲਦਾ ਗਿਆ। ਚਾਰ ਅਕਤੂਬਰ 1930 ਰਿਹਾਈ ਤੋਂ ਲੈ ਕੇ, 1947 ਤਕ, ਭਾਈ ਰਣਧੀਰ ਸਿੰਘ ਦੀ ਇਕੋ ਇਕ ਸਰਗਰਮੀ ਪੜਨ ਸੁਣਨ ਨੂੰ ਮਿਲਦੀ ਹੈ। "ਨਾਮ ਸਿਮਰਣ ਤੇ ਰੈਣ ਸਬਾਈ ਕੀਰਤਨ" ਗੋਰੀ ਸਰਕਾਰ ਵਿਰੁੱਧ ਸਤਾਰਾਂ ਸਾਲਾਂ ਵਿਚ, ਕਦੀ ਇਕ ਬਿਆਨ ਤਕ ਨਹੀਂ ਆਇਆ, ਗ੍ਰਿਫਤਾਰੀ ਦੇਣੀ ਤਾਂ ਦੂਰ ਦੀ ਗੱਲ।

"ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ", ਅਖਾਣ ਮੁਤਾਬਕ ਪਾਠਕ ਜਨ ਵੇਖ ਸਕਦੇ ਹਨ ਜੋ ਭਾਈ ਰਣਧੀਰ ਸਿੰਘ "ਨਾਮ ਸਿਮਰਨ" ਨਹੀਂ ਕਰਦਾ ਸੀ, ਉਹ ਬਹਾਦਰ ਸੀ। ਦੇਸ਼ ਨੂੰ ਆਜਾਦ ਕਰਾਉਣ ਲਈ ਕਿਸੇ ਭੀ ਮੁਸੀਬਤ ਨੂੰ ਪ੍ਰਵਾਨ ਕਰਨ ਲਈ ਤਿਆਰ ਸੀ। ਪਰ ਜੇਹਲ ਵਿਚ ਕਸ਼ਟ ਝਲਦਿਆਂ, ਮਲੂਕ ਜਿੰਦ ਡੋਲ ਗਈ। ਮੁੜ ਸਰਕਾਰ ਨਾਲ ਟੱਕਰ ਲੈਣ ਤੋਂ ਤੋਬਾ ਕਰ ਲਈ।"ਨਾਮ ਦੀ ਤਾਕਤ" ਰਾਹੀਂ ਖੁਦ ਨੂੰ ਜਮੀਨ ਤੋਂ ਉਡਕੇ, ਛੱਤ ਨਾਲ ਲਗਦਾ ਬਿਆਨ ਕੀਤਾ। ਦੁਸ਼ਮਣ ਦਾ ਖਾਤਮਾ ਰਾਜ ਦੀ ਪ੍ਰਾਪਤੀ "ਨਾਮ" ਰਾਹੀ ਹੋ ਜਾਵੇਗੀ। ਰਾਤ ਦੇ ਇਕ ਜਾਂ ਦੋ ਵਜੇ ਸੁੱਤੇ ਉਠ ਪਓ। ਸਣੇ ਕੇਸੀ ਇਸਨਾਨ ਕਰੋ ਫਿਰ "ਸ਼ਬਦ ਦਾ ਖੰਡਾ" ਖੜਕਾਉ।"ਨਾਮ ਸਿਮਰਣ" ਕਰੋ। ਨਿਤਨੇਮ ਦਾ ਪਾਠ ਕਰੋ। (ਦਿਨੇ ਭਾਵੇਂ ਸੁੱਤੇ ਰਹੋ ?) ਕਿਉਂਕਿ ਰਾਤ ਨੂੰ ਜਾਗਣ ਵਾਲਾ ਨੀਦ ਪੂਰੀ ਕਰਨ ਲਈ ਦਿਨੇ ਜਰੂਰੀ ਸੰਵੇਗਾ। ਗੁਰਬਾਣੀ ਦੇ ਅਰਥ ਕਰਨੇ ਸਮਝਣੇ, ਬੰਦ ਕਰ ਦਿਤੇ । ਕੀਰਤਨ ਕਰਦਿਆਂ ਜਿਥੇ "ਨਾਮ" ਲਿਖਿਆ ਹੋਇਆ ਆ ਜਾਵੇ, ਉਸੇ ਥਾਂ ਗੁਰਬਾਣੀ ਗਾਉਣੀ ਰੋਕ ਕੇ, "ਵਾਹਿਗੁਰੂ ਵਾਹਿਗੁਰੂ" ਬੋਲਣਾ ਸ਼ੁਰੂ ਕਰ ਦਿੱਤਾ ਜਾਵੇ। ਇਹਨਾਂ ਦੇ ਕਈ ਸਾਰੇ ਸੰਗੀ ਸਾਥੀ ਤਾਂ "ਨਾਮ" ਜਪਦੇ ਹੋਏ ਭੁੜਕਦੇ ਹਨ। ਕਈ ਸਾਰੇ ਚੀਕਾਂ ਮਾਰਦੇ ਹਨ। ਸਾਰੀ ਰਾਤ ਜਾਗਾ ਕਰਨ ਵਾਲੇ ਸ਼ਾਇਦ ਹੀ ਕਿਸੇ ਸ਼ਬਦ

ਦੇ ਅਰਥ ਜਾਣਦੇ ਹੋਣ। ਸਿੱਖਾਂ ਦੇ ਇਕ ਵੱਡੀ ਗਿਣਤੀ ਵਿਚਲੇ ਤਬਕੇ ਨੂੰ ਸਿਆਣਪ ਅਤੇ ਹਿੰਮਤ ਕਰਨੋ ਰੋਕ ਕੇ, "ਨਾਮ ਸਿਮਰਣ" ਦੇ ਅਜਿਹੇ ਹੰਕਾਰ ਵਿਚ ਗਲਤਾਨ ਕਰ ਦਿੱਤਾ ਕਿ ਇਹ ਲੋਕ, ਬਾਕੀ ਸਿੱਖਾਂ ਨੂੰ ਸਿੱਖ ਮੰਨਣੋ ਹੀ ਇਨਕਾਰੀ ਹਨ। "ਸੁਚਮ" ਦੇ ਮਾਮਲੇ ਵਿਚ, ਬ੍ਰਾਹਮਣਾ ਨੂੰ ਪਿਛਾਂਹ ਛੱਡ ਗਏ ਹਨ। ਅੰਮ੍ਰਿਤ ਭੀ ਇਹਨਾਂ ਦਾ ਆਪਣਾ ਹੋ ਗਿਆ ਹੈ। ਗੁਰੂ ਸਾਹਿਬ ਨੇ ਅਕਲ ਵਾਲੇ ਨੂੰ ਬਿਬੇਕੀ ਆਖਿਆ ਸੀ। ਇਹਨਾਂ ਦੇ ਜਥੇ ਵਿਚ ਸ਼ਾਮਲ ਹੋਣ ਦੀ ਦੇਰ ਹੈ ਕਿ ਬਿਬੇਕੀ ਦਾ ਖਿਤਾਬ ਝੱਟ ਬਖਸ਼ ਦਿੰਦੇ ਹਨ। ਇਹਨਾਂ ਵਿਚ ਉਹ ਸਾਰੀਆਂ ਕਮਜੋਰੀਆਂ ਆਮ ਵੇਖੀਆਂ ਜਾ ਸਕਦੀਆਂ ਹਨ, ਜੋ ਬਾਕੀ ਇਨਸਾਨਾਂ ਵਿਚ ਹਨ। ਉਂਵ ਇਹ "ਨਾਮ ਸਿਮਰਣ" ਬਹੁਤ ਕਰਦੇ ਹਨ। ਜਿੰਦਗੀ ਦੇ ਵਿਹਾਰ ਵਿਚੋਂ "ਨਾਮ" ਦਾ ਕੋਈ ਝਲਕਾਰਾ ਨਹੀਂ ਦਿਸਦਾ।

(2) ਕਿਸੇ ਸਮੇਂ ਦੇਸ਼ ਦੀ ਆਜ਼ਾਦੀ ਵਾਸਤੇ ਜਾਨਾਂ ਕੁਰਬਾਨ ਕਰਨ ਵਾਲੇ, ਸਿੱਖੀ ਦੇ ਅਸੂਲਾਂ ਲਈ ਮਰ ਮਿਟਣ ਵਾਲੇ, ਸ਼ਬਦ ਨੂੰ ਆਪਣਾ ਗੁਰੂ ਮੰਨਣ ਵਾਲੇ, "ਵਾਹਿਗੁਰੂ ਮੰਤਰ" ਦਾ ਜਾਪ ਕਰਨ ਵਾਲੇ "ਨਾਮਧਾਰੀ" ਉਰਫ "ਕੂਕੇ" ਅੱਜ ਸਿੱਖੀ ਮੰਡਲ ਵਿਚੋਂ ਬਹੁਤ ਦੂਰ ਚਲੇ ਗਏ ਹਨ। ਭਾਈ ਰਾਮ ਸਿੰਘ ਨੇ ਸਿੱਖਾਂ ਵਿਚ ਆ ਚੁੱਕੀਆਂ ਕਮਜੋਰੀਆਂ ਨੂੰ ਦੂਰ ਕਰਨ ਦੇ ਭਰਪੂਰ ਉਪਰਾਲੇ ਕੀਤੇ। ਉਹਨੇ ਦੇ ਵਿਛੋੜੇ ਤੋਂ ਕੁਝ ਹੀ ਸਮੇਂ ਅੰਦਰ, ਨਾਮ ਧਾਰੀਆਂ ਦੀ ਨਵੀ "ਗੁਰੂ ਪ੍ਰਨਾਲੀ" ਚੱਲ ਪਈ। ਗੁਰੂ (ਸ਼ਬਦ ਗੁਰੂ ਦੀ ਥਾਵੇ ਦੇਹਧਾਰੀ ਪ੍ਰਥਾ ਚੱਲ ਪਈ) ਬਦਲ ਗਿਆ। ਨਿਤਨੇਮ ਦੀਆਂ ਬਾਣੀਆਂ ਬਦਲ ਗਈਆਂ। ਹਵਨ ਹੋਣ ਲੱਗ ਪਏ। ਅਗਨੀ ਦੀ ਪੂਜਾ ਪ੍ਰਚਲਤ ਹੋ ਗਈ। ਅਨੰਦ ਕਾਰਜ ਸਮੇਂ ਅਗਨੀ ਦੁਆਲੇ ਪ੍ਰਕਰਮਾ ਕਰਨ ਲੱਗੇ ਪਏ। ਉੱਨ ਦੀ ਮਾਲਾ ਗਲੇ ਦਾ ਸਿੰਗਾਰ ਬਣ ਗਈ। ਗਊ ਨੂੰ ਇਹਨਾਂ ਆਪਣੀ ਮਾਤਾ ਸਵੀਕਾਰ ਕਰ ਲਿਆ। ਗਊਆਂ ਬਚਾਉਣ ਹਿਤ ਬੰਦੇ ਕਤਲ ਕਰ ਦਿੱਤੇ । ਇਸੇ ਕਾਰਨ ਚਾਰ ਕੂਕੇ ਫਾਂਸੀ ਚੜ ਗਏ। ਕਈਆਂ ਨੂੰ ਕਾਲੇ ਪਾਣੀ ਦੀ ਸਜਾ ਹੋ ਗਈ। ਬਾਦ ਵਿਚ ਮਲੇਰਕੋਟਲੇ (18 ਜਨਵਰੀ 1872) 66 ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਗਿਆ। ਪਿੱਛੇ ਵੱਡਾ ਕਾਰਨ ਇਹੀ ਸੀ ਗਊ ਹੱਤਿਆ ਰੋਕਣ ਲਈ ਬੁੱਚੜਾਂ ਨੂੰ ਕਤਲ ਕਰਨਾ। ਸਰਕਾਰੀ ਦਹਿਸ਼ਤ ਕਾਰਨ ਕੂਕਿਆਂ ਨੇ ਕਿਰਪਾਨ ਭੀ ਤਿਆਗ ਦਿਤੀ। ਸਿਰਫ ਕੰਘੇ ਵਿਚਲੀ ਨਿਸ਼ਾਨੀ ਨੂੰ ਕਿਰਪਾਨ ਮੰਨ ਲਿਆ। ਦਸਤਾਰ ਦਾ ਢੰਗ ਅਤੇ ਰੰਗ ਬਦਲ ਲਿਆ। ਤਨ ਦੇ ਕਪੜਿਆਂ ਦਾ ਨੀਲਾ ਆਦਿ ਰੰਗ ਤਿਆਗ ਦਿੱਤਾ। ਅਮਨ ਦਾ ਪ੍ਰਤੀਕ ਸਫੇਦ

ਬਾਣਾ ਧਾਰਨ ਕਰ ਲਿਆ। ਜੈਕਾਰਾ ਗਜਾਉਣਾ ਤਿਆਗ ਦਿੱਤਾ। ਰਾਜ ਕਰੇਗਾ ਖਾਲਸਾ ਦੋਹਰਾ ਭੁਲਾ ਦਿੱਤਾ। "ਵਾਹਿਗੁਰੂ ਮੰਤਰ" ਭੀ ਊਚੀ ਨਹੀਂ ਉਚਾਰਨਾ। ਦੰਦ ਭੀਚ ਕੇ ਇੰਨੀ ਮੱਧਮ ਆਵਾਜ ਵਿਚ ਵਾਹਿਗੁਰੂ ਬੋਲਣਾ ਹੈ ਕਿ ਨਾਲ ਖਲੋਤੇ ਬੰਦੇ ਨੂੰ ਭੀ ਸੁਣਾਈ ਨਾ ਦੇਵੇ।

ਕੂਕਿਆਂ (ਨਾਮਧਾਰੀਆਂ) ਦੇ ਪਹਿਲੇ ਮੁਖੀ ਭਾਈ ਬਾਲਕ ਸਿੰਘ ਨੇ ਆਪਣੇ ਚੇਲਿਆਂ ਨੂੰ ਇਹ ਉਪਦੇਸ਼ ਦਿੱਤਾ – "ਬਹਿੰਦੇ ਉਠਦੇ, ਸੌਂਦੇ ਜਾਗਦੇ, ਵਾਹਿਗੁਰੂ ਦਾ ਭਜਨ ਕਰਿਆ ਕਰੋ। ਅੱਠਾਂ ਪਹਿਰਾਂ (ਚੌਵੀ ਘੰਟਿਆਂ ਵਿਚ) ਵਿਚ ਤਿੰਨ ਵਾਰੀ ਇਸਨਾਨ ਕਰਿਆ ਕਰੋ। ਚਮੜੇ ਦੇ ਡੋਲ (ਬੋਕਾਂ) ਦਾ ਪਾਣੀ ਨਾ ਪੀਓ। ਆਪਣੇ ਗੁਰ ਭਾਈਆਂ (ਕੂਕਿਆਂ) ਤੋਂ ਬਿਨਾਂ ਕਿਸੇ ਹੋਰ ਦੇ ਹੱਥਾਂ ਦਾ ਬਣਿਆ ਪ੍ਰਸਾਦਾ ਨਾ ਛਕੋ। ਮਾਸ ਨਾ ਖਾਓ, ਸ਼ਰਾਬ ਨਾ ਪੀਓ, ਤੰਬਾਕੂ ਨਾ ਵਰਤੋ। ਭਿਖ ਨਾ ਮੰਗੋ ਕਿਰਤ ਕਰੋ। ਝੂਠ ਨਾ ਬੋਲੋ, ਵਿਭਚਾਰ ਨਾ ਕਰੋ.. ਆਦਿ।"



ਪਿੰਡ ਕਨੋਹਾ ਜ਼ਿਲ੍ਹਾ ਰਾਵਲਪਿੰਡੀ ਵਿੱਚ "ਸੰਤ ਜੀ ਮਹਾਰਾਜ" ਦੀ ਭਾਰੀ ਤਪੱਸਿਆ ਦੀ ਝਾਕੀ

---

ਨਾਮਧਾਰੀਆਂ ਨੇ ਬਨਾਰਸ (ਕਾਸੀ) ਵਿਚ ਡਾ. ਸੰਪੂਰਨ ਨੰਦ ਯੂਨੀਵਰਸਿਟੀ ਵਿਚ "ਸਤਿਗੁਰੂ" ਰਾਮ ਸਿੰਘ ਚੇਅਰ, ਅਤੇ ਗੁਰੂ ਨਾਨਕ ਸਾਹਿਬ ਯੂਨੀਵਰਸਿਟੀ

ਅੰਮ੍ਰਿਤਸਰ ਵਿਚ "ਸਤਿਗੁਰੂ" ਰਾਮ ਸਿੰਘ ਚੇਅਰ ਸਥਾਪਤ ਕਰਵਾ ਲਈ ਹੈ। ਕਾਂਗਰਸ ਸਰਕਾਰ ਤੇ ਪਾਰਟੀ ਨਾਲ ਰਲਕੇ ਚਲਦਿਆਂ, ਇਹਨਾਂ ਨੇ ਆਪਣੀ ਸੰਪਰਦਾ ਵਾਸਤੇ ਬਹੁਤ ਸਾਰੀਆਂ ਸੁੱਖ ਸਹੂਲਤਾਂ ਪ੍ਰਾਪਤ ਕਰ ਲਈਆਂ ਹਨ। ਸਿੱਖਾਂ ਤੇ ਭੀੜਾਂ ਪੈਣ, ਸਿੱਖ ਕਤਲ ਹੋਣ, ਦਰਬਾਰ ਸਾਹਿਬ ਤੇ ਫੌਜ ਚੜ ਆਵੇ, ਪੰਜਾਬ ਦੇ ਸਾਧਨ ਖੋਹ ਲਏ ਜਾਣ...। ਇਹਨਾਂ ਨੂੰ ਕੋਈ ਸਰੋਕਾਰ ਨਹੀਂ। ਇਹ ਤਾਂ ਬਸ "ਸਿਮਰਨ" ਕਰਦੇ ਹਨ, ਮਾਲਾ ਫੇਰਦੇ ਹਨ। "ਪ੍ਰਲੋਕ" ਸੰਵਾਰਦੇ ਹਨ। ਦਿਨ ਰਾਤ ਇਹਨਾਂ ਦੇ ਸਦਰ ਮੁਕਾਮ ਤੇ ਮੰਤਰ ਜਾਪ ਪਾਠ ਹੁੰਦੇ ਰਹਿੰਦੇ ਹਨ।

(3) ਇਕ ਹੋਰ "ਮਹਾਂਪੁਰਖ" ਸਨ ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲੇ। ਇਹਨਾਂ ਦਾ ਜਨਮ ਪਿੰਡ ਗੱਗੋਬੂਆ ਜਿਲ੍ਹਾ ਅੰਮ੍ਰਿਤਸਰ ਵਿਖੇ, 1768 ਨੂੰ ਹੋਇਆ। ਇਕ ਵਾਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਕਤ ਪਸੌਰ ਦੇ ਨੇੜੇ, ਦੁਸ਼ਮਣਾਂ ਨਾਲ ਜੰਗ ਲੜਦਿਆਂ ਬੀਰ ਸਿੰਘ ਦਾ ਖੰਡਾ ਟੁੱਟ ਗਿਆ। ਕਿਸੇ ਤਰੀਕੇ ਘੇਰੇ ਵਿਚੋਂ ਬਚਕੇ ਤਾਂ ਨਿਕਲ ਆਏ, ਪਰ ਮੁੜ ਫੌਜ ਵਲ ਮੂੰਹ ਨਾ ਕੀਤਾ। ਘਰ ਤਿਆਗ ਕੇ ਸਾਧਾਂ ਨਾਲ ਰਲ ਗਏ। ਪਹਿਲਾਂ ਇਕ ਸਾਧ ਭਾਈ ਭਾਗ ਸਿੰਘ ਦੇ ਪ੍ਰਭਾਵ ਵਿਚ ਆਏ। ਫਿਰ ਬਾਬਾ ਸਾਹਿਬ ਸਿੰਘ ਬੇਦੀ ਦੀ ਸੇਵਾ ਵਿਚ ਹਾਜਰ ਹੋਏ। ਸ੍ਰ. ਦਸੌਂਧਾਂ ਸਿੰਘ ਦੀ ਪ੍ਰੇਰਨਾ ਤੇ ਨੌਰੰਗਾਬਾਦ ਵਿਚ ਆਪਣੇ ਡੇਰੇ ਦੀ ਸਥਾਪਨਾ ਕੀਤੀ। ਇਥੇ ਆਏ ਸ਼ਰਧਾਲੂਆਂ ਨੂੰ "ਨਾਮ ਜਪਣ" ਦੀ ਸਿਖਿਆ ਅਤੇ ਪ੍ਰੇਰਨਾ ਦਿੱਤੀ ਜਾਣ ਲੱਗੀ। ਇਸ ਦੇ ਡੇਰੇ ਵਿਚ ਤਿੰਨ ਹਜਾਰ ਘੋੜ ਸਵਾਰ ਨੌਜਵਾਨ ਤੇ ਇਕ ਹਜ਼ਾਰ ਬੰਦੂਕਚੀ ਗਭਰੂ "ਮੁਕਾਬਲੇ ਲਈ ਤਿਆਰ" ਰਹਿੰਦੇ ਸਨ। ਇਸੇ ਡੇਰੇ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦੋ ਪੁੱਤਰ ਕੰਵਰ ਪਿਸ਼ੌਰਾ ਸਿੰਘ ਤੇ ਕੰਵਰ ਕਸ਼ਮੀਰਾ ਸਿੰਘ ਭੀ ਸ਼ਰਣ ਲੈ ਕੇ ਬੈਠ ਗਏ। ਕਿਉਂਕਿ ਹੀਰਾ ਸਿੰਘ ਡੋਗਰੇ ਨੇ, ਸਿੱਖ ਸਰਦਾਰਾਂ ਨੂੰ ਸਾਜਿਸਾਂ ਤਹਿਤ ਮਰਵਾਣ, ਤੇ ਬੇਪਤ ਕਰਨਾ ਸ਼ੁਰੂ ਕਰ ਦਿੱਤਾ ਸੀ। ਇਥੇ ਹੀ ਸ੍ਰ. ਹਰੀ ਸਿੰਘ ਨਲਵੇ ਦਾ ਬੇਟਾ ਸ੍ਰ. ਜਵਾਹਰ ਸਿੰਘ, ਦੀਵਾਨ ਵਿਸਾਖਾ ਸਿੰਘ, ਅਤੇ ਸ੍ਰ. ਅਤਰ ਸਿੰਘ ਸੰਧਾਵਾਲੀਆ ਭੀ ਸਰਕਾਰੀ ਕਹਿਰ ਦੇ ਸਤਾਏ, ਇਥੇ ਟਿਕੇ ਹੋਏ ਸਨ। ਇਸ ਡੇਰੇ "ਸੰਤਪੁਰਾ" ਵਿਚ ਲਗਪਗ ਵੀਹ ਹਜਾਰ ਸਿੱਖ ਮੌਜੂਦ ਸਨ ਇਹਨਾਂ ਵਿਚੋਂ ਬਹੁਤੇ ਨੌਜੁਆਨ ਸਨ। ਹਥਿਆਰਾਂ ਦੇ ਮਾਹਿਰ ਸਨ। ਉਧਰ ਹੀਰਾ ਸਿੰਘ ਡੋਗਰੇ ਨੇ ਇਸ ਡੇਰੇ ਤੇ ਹਮਲਾ ਕਰਵਾ ਦਿੱਤਾ। ਡੇਰੇ ਅੰਦਰ ਘਿਰੇ ਸਿੱਖਾਂ ਨੇ "ਸੰਤ" ਜੀ ਤੋਂ ਮੁਕਾਬਲਾ ਕਰਨ ਦੀ ਇਜਾਜਤ ਮੰਗੀ। ਪਰ ਇਜਾਜਤ ਨਹੀਂ ਦਿੱਤੀ ਗਈ। ਫੌਜ ਨੇ ਤੋਪਾਂ ਬੰਦੂਕਾਂ ਨਾਲ ਹਮਲਾ

ਕਰਕੇ ਲਗਪਗ ਚੌਦਾਂ ਹਜਾਰ ਸਿੱਖ ਮੌਤ ਦੇ ਘਾਟ ਉਤਾਰ ਦਿਤੇ। ਜੇ ਇਹ ਸਿੰਘ ਮੁਕਾਬਲਾ ਕਰਦੇ ਤਾਂ ਨਤੀਜਾ ਹੋਰ ਦਾ ਹੋਰ ਹੋਣਾ ਸੀ। ਪਰ "ਸੰਤ" ਜੀ ਤਾਂ ਤਿੰਨ ਸਾਲ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨੌਕਰੀ ਕਰਕੇ, ਜੰਗ ਵਿਚ ਖੰਡਾ ਟੁੱਟਣ ਤੋਂ ਅਜਿਹੇ ਘਬਰਾਏ ਕਿ ਫੌਜ ਹੀ ਛੱਡ ਦਿੱਤੀ। "ਨਾਮ ਸਿਮਰਣ" ਦੇ ਰਾਹ ਪੈ ਗਏ। ਆਪਣੇ ਡੇਰੇ ਵਿਚ ਜੁੜ ਬੈਠੇ ਵੀਹ ਹਜਾਰ ਬੰਦਿਆਂ ਨੂੰ ਭੀ "ਨਾਮ" ਜਪਾਉਂਦੇ ਰਹੇ। ਡੋਗਰਾ ਫੌਜ ਨੇ, ਹਮਲਾ ਕਰਕੇ ਚੌਦਾਂ ਹਜਾਰ ਬੰਦੇ ਮਾਰ ਦਿੱਤੇ। ਵਾਹ ਬਾਬਾ ਜੀ ਵਾਹ। ਇਹ "ਮੰਤਰ ਜਾਪ" ਸਿੱਖਾਂ ਨੂੰ ਨਾ ਬਚਾ ਸਕੇ, ਦੁਸਮਣ ਫੌਜ ਦਾ ਵਾਲ ਵਿੰਗਾ ਨਾ ਕਰ ਸਕੇ। ਬਾਕੀਆਂ ਦੇ ਨਾਲ ਹੀ ਬਾਬਾ ਬੀਰ ਸਿੰਘ ਭੀ ਮਾਰਿਆ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਦੋਵੇ ਬੇਟੇ ਸ੍ਰ. ਹਰੀ ਸਿੰਘ ਨਲੂਏ ਦਾ ਪੁੱਤਰ ਅਤੇ ਬਾਕੀ ਸਰਦਾਰ "ਰਾਮਨਾਮ" ਜਪਦੇ ਹੋਏ "ਰਾਮਸਤ" ਹੋ ਗਏ। ਚੌਦਾਂ ਹਜਾਰ ਹਥਿਆਰ ਬੰਦ ਲੜਾਕੂ ਯੋਧੇ, ਡੋਗਰਾ ਗਰਦੀ ਕਾਰਨ ਗੁਸੇ ਨਾਲ ਭਰੇ ਹੋਏ, ਬੇਇੱਜਤੀ ਵਾਲੇ ਜੀਵਨ ਨਾਲੋਂ ਦੁਸਮਣ ਨਾਲ ਦੋ ਹੱਥ ਕਰਨ ਲਈ ਉਤਾਵਲਿਆਂ ਨੂੰ ਇਸ "ਸੰਤ" ਜੀ ਨੇ ਸਤਿਨਾਮ ਵਾਹਿਗੁਰੂ ਦਾ "ਜਾਪ" ਕਰਦਿਆਂ, ਭੰਗ ਦੇ ਭਾੜੇ ਮਰਵਾ ਦਿੱਤਾ।

(4) ਸੰਨ 1849 ਵਿਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਜਿੱਤਕੇ ਅੰਗ੍ਰੇਜਾਂ ਨੇ ਪੰਜਾਬ ਤੇ ਮੁਕੰਮਲ ਕਬਜ਼ਾ ਜਮ੍ਹਾਂ ਲਿਆ। ਅਣਗਿਣਤ ਸਿੱਖ ਅਜਿਹੇ ਬਾਕੀ ਸਨ, ਜਿਨ੍ਹਾਂ ਨੇ ਖੂਨ ਡੋਹਲਵੀਆਂ ਜੰਗਾਂ ਲੜਕੇ ਖਾਲਸਾ ਰਾਜ ਕਾਇਮ ਕੀਤਾ ਸੀ। ਜਿਨਾਂ ਸਿੱਖ ਰਾਜ ਦੀ ਸ਼ਾਨੋ ਸੌਕਤ ਦਾ ਸੂਰਜ ਸਿਖਰਲੀ ਅਵਸਥਾ ਵਿਚ ਵੇਖਿਆ ਸੀ। ਦੁਨੀਆਂ ਭਰ ਦੀਆਂ ਸਰਕਾਰਾਂ ਦੇ ਸਫੀਰ ਸਿੱਖਾਂ ਨਾਲ ਦੋਸਤੀ ਪਾਉਣ ਲਈ ਨਿਤ ਦਿਨ ਹਾਜਰ ਹੁੰਦੇ ਰਹਿੰਦੇ ਸਨ। ਹਰ ਕੋਈ ਸਿੱਖਾਂ ਦੀ ਬੀਰਤਾ ਦੇ ਗੁਣ ਗਾਉਦਾ ਸੀ। ਸਿੱਖ ਰਾਜ ਸਾਜਿਸਾਂ ਦੀ ਭੇਟ ਚੜ ਗਿਆ। ਗੁਲਾਮੀ ਗਲ ਪੈ ਗਈ। ਪਰ ਅਜੇ ਸਿੱਖ ਕੌਮ ਪੂਰੀ ਤਰ੍ਹਾਂ ਨਿਸੱਲ ਜਾ ਗੈਰਤਹੀਣ ਨਹੀਂ ਹੋਈ। ਜਿਥੇ ਕਿਤੇ ਫੌਹ ਪੈਂਦਾ ਸਿੱਖ ਗੌਰਿਆਂ ਨੂੰ ਟੱਕਰਦੇ ਰਹਿੰਦੇ । ਅੰਗ੍ਰੇਜਾਂ ਨੇ ਸਿੱਖ ਇਤਿਹਾਸ ਅਤੇ ਅਸੂਲਾਂ ਬਾਰੇ ਕਾਫੀ ਸਾਰੀ ਵਾਕਫੀ ਪ੍ਰਾਪਤ ਕਰ ਲਈ ਸੀ। ਲੰਮੀ ਸੋਚ ਵਿਚਾਰ ਤੋਂ ਬਾਦ, ਸਿੱਖਾਂ ਦੀ ਅਣਖ ਵਾਲਾ ਖਾਸਾ ਖਤਮ ਕਰਨ ਵਾਸਤੇ, ਸਿੱਖਾਂ ਅੰਦਰ ਸਾਧ ਸੰਤ ਟੋਲੇ ਦਾਖਲ ਕਰਕੇ, ਵਹਿਮਾਂ ਭਰਮਾਂ, ਪਾਠਾਂ, ਅਖੰਡ ਪਾਠਾਂ, ਤਪੱਸਿਆ, ਮੰਤਰ ਅਤੇ ਸਿਮਰਣ ਆਦਿ ਦੀ ਰੀਤ ਪ੍ਰਫੁਲਤ ਕੀਤੀ ਜਾਵੇ।

ਗੋਰੀ ਸਰਕਾਰ ਨੇ ਮਾਲਵੇ ਦੇ ਰਾਜੇ ਤਾਂ ਪਹਿਲਾਂ ਹੀ ਆਪਣੇ ਅਧੀਨ ਕਰ

ਲਏ ਸਨ। ਸੰਨ 1849 ਵਿਚ ਖਾਲਸਾ ਰਾਜ ਵਾਲਾ ਪੰਜਾਬ ਭੀ ਗੁਲਾਮ ਬਣਾ ਲਿਆ। ਸੰਨ 1866, 13 ਮਾਰਚ ਨੂੰ ਪਿੰਡ ਚੀਮਾ ਜਿਲਾ ਸੰਗਰੂਰ ਵਿਖੇ, ਪਿਤਾ ਭਾਈ ਕਰਮ ਸਿੰਘ ਅਤੇ ਮਾਤਾ ਭੋਲੀ ਦੇ ਘਰ ਜਿਸ ਬਾਲਕ ਨੇ ਜਨਮ ਲਿਆ, ਉਸਦਾ ਨਾਮ ਅਤਰ ਸਿੰਘ ਰੱਖਿਆ ਗਿਆ। ਸਤਾਰਾਂ ਕੁ ਸਾਲ ਦੀ ਉਮਰ ਵਿਚ, ਇਹ ਨੌਜੁਆਨ ਫੌਜ ਵਿਚ ਭਰਤੀ ਹੋ ਗਿਆ। ਸਾਢੇ ਕੁ ਤਿੰਨ ਸਾਲ ਮਗਰੋਂ ਉਪਰਾਮ ਹੋਕੇ, ਨਾਮ ਕਟਵਾ ਲਿਆ। ਮਗਰੋ ਜਾਕੇ ਚੇਲਿਆਂ ਨੇ ਇਹ ਕਹਾਣੀ ਭੀ ਪ੍ਰਚਲਤ ਕੀਤੀ ਕਿ ਭਾਈ (ਸਿੱਖੀ ਰਵਾਇਤ ਮੁਤਾਬਕ ਲੇਖਕ, ਅਤਰ ਸਿੰਘ ਨੂੰ ਸੰਤ ਨਹੀਂ, ਭਾਈ ਸ਼ਬਦ ਨਾਲ ਹੀ ਸੰਬੋਧਨ ਕਰੇਗਾ) ਅਤਰ ਸਿੰਘ ਭਜਨ ਬੰਦਗੀ ਵਿਚ ਜੁੜ ਜਾਂਦੇ। ਉਹਨਾਂ ਦੀ ਥਾਂਵੇਂ ਡਿਉਟੀ ਗੁਰੂ ਗੋਬਿੰਦ ਸਿੰਘ ਜੀ ਦਿੰਦੇ। ਉਹ ਭਜਨ ਬੰਦਗੀ ਕਾਰਨ, ਹਾਜਰੀ ਲੱਗਣ ਵਕਤ ਕਿਤੇ ਹੋਰ ਹੁੰਦੇ, ਆਪ ਹੀ ਹਾਜਰੀ ਲੱਗ ਜਾਂਦੀ। ਜਦੋਂ ਫੌਜ ਵਿਚੋਂ ਚਲੇ ਗਏ ਆਪਣੇ ਆਪ ਸਾਰੇ ਕਿਤੋਂ ਨਾਮ ਗਾਇਬ ਹੋ ਗਿਆ।

ਫਿਰ ਭਾਈ ਅਤਰ ਸਿੰਘ ਨੇ ਨਾਦੇੜ (ਹਜੂਰ ਸਾਹਿਬ) ਪੁੱਜ ਕੇ ਤਪੱਸਿਆ ਆਰੰਭ ਕਰ ਦਿੱਤੀ। ਜਿਹੋ ਜਿਹੀ ਤਪੱਸਿਆ ਬਾਰੇ ਭਾਈ ਤੇਜਾ ਸਿੰਘ ਐਮ.ਏ. ਨੇ ਭਾਈ ਅਤਰ ਸਿਘ ਦੀ ਜੀਵਨੀ ਵਿਚ ਲਿਖਿਆ ਹੈ ਉਸ ਦੀ ਗੁਰਬਾਣੀ ਸਖਤ ਨਖੇਦੀ ਕਰਦੀ ਹੈ। ਗੁਰਬਾਣੀ ਵਿਚ ਥਾਂ ਪਰ ਥਾਂ ਅਜਿਹੇ ਉਪਦੇਸ਼ ਲਿਖੇ ਹੋਏ ਹਨ:

ਤਨੁ ਬੈਸੰਤਰਿ ਹੋਮੀਐ, ਇਕ ਰਤੀ ਤੋਲਿ ਕਟਾਇ॥
ਤਨੁ ਮਨੁ ਸਮਧਾ ਜੇ ਕਰੀ, ਅਨਦਿਨੁ ਅਗਨਿ ਜਲਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥ (62)

ਹੇ ਤਪ ਸਾਧਨਾ ਕਰਨ ਵਾਲੇ ਭੁੱਲੜ ਇਨਸਾਨ ਜੇ ਤੂੰ ਸਰੀਰ ਨੂੰ ਘਿਉ ਦੀ ਥਾਵੇਂ ਅਗਨੀ ਵਿਚ ਥੋੜਾ ਥੋੜਾ ਕਰਕੇ ਪਾ ਦੇਵੇਂ । ਜੇ ਲਕੜਾਂ ਦੀ ਥਾਵੇਂ ਸਰੀਰ ਦੇ ਹੱਡ ਜਲਾ ਦੇਵੇਂ, ਤੇ ਹਰ ਰੋਜ ਇਹ ਕਾਰ ਕਰਦਾ ਰਹੇ। ਇਹ ਭਾਰੇ ਕਸਟ ਨਿਰੰਕਾਰ ਦੇ "ਨਾਮ" ਦੀ ਬ੍ਰਾਬਰੀ ਨਹੀਂ ਕਰ ਸਕਦੇ।

ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ॥ (37)

ਹੇ ਭਾਈ ਤਪ ਕਰਨ ਵਾਲੇ ਸਾਧ ਕੁਰਾਹੇ ਪੈ ਗਏ। ਪੰਡਿਤ (ਵਿਦਵਾਨ) ਲੋਕ ਲੋਭੀ ਹੋ ਗਏ, ਇਹ ਭੀ ਭਟਕ ਗਏ।

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸ਼ਮਾਲਿ॥ (1411)

ਹੇ ਭਾਈ ‘ ਤਨ ਨੂੰ ਤੰਦੂਰ ਵਾਂਗ ਕਿਉਂ ਤਪਾਉਂਦਾ ਹੈ ? ਹੱਡਾਂ ਨੂੰ ਕਿਉ ਬਾਲਣ ਵਾਂਗ ਸਾੜਨਾ ਹੈ ? ਸਿਰ ਅਤੇ ਪੈਰਾਂ ਨੇ ਕੀ ਬੁਰਾ ਕੀਤਾ ਹੈ ? ਇਹਨਾਂ ਨੂੰ ਤਕਲੀਫ ਕਿਉਂ ਦੇ ਰਿਹਾ ਹੈ ? ਨਿਰੰਕਾਰ ਤੇਰੇ ਹਿਰਦੇ ਵਿਚ ਵਸਦਾ ਹੈ, ਤੂੰ ਬਾਹਰ ਕਾਹਦੇ ਲਈ ਢੂੰਡਦਾ ਹੈ ?

ਭਾਈ ਅਤਰ ਸਿੰਘ ਤਨ ਨੂੰ ਤਪਾਉਂਦਾ ਰਿਹਾ, ਹੱਡਾਂ ਨੂੰ ਗਾਲਦਾ ਰਿਹਾ। ਸਰੀਰ ਨੂੰ ਸੁਕਾਉਦਾ ਰਿਹਾ। ਸੇਵਾ ਕਰਕੇ ਨਹੀਂ, ਜੰਗ ਲੜਦਿਆਂ ਨਹੀਂ। ਤਪੱਸਿਆ ਕਰਦਿਆਂ ਸਰੀਰ ਸੁਕਾ ਲਿਆ। (ਇਸ ਦਾ ਸਬੂਤ ਭਾਈ ਅਤਰ ਸਿੰਘ ਦੀ ਜੀਵਨੀ ਪੰਨਾ 82 ਤੇ ਲੇਖਕ ਭਾਈ ਤੇਜਾ ਸਿੰਘ ਐਮ.ਏ. ਛਾਪਕ ਕਲਗੀਧਰ ਟਰੱਸਟ, ਗੁਰਦੁਆਰਾ ਬੜੂ ਸਾਹਿਬ ਜਿਲਾ ਸਿਰਮੌਰ, ਹਿਮਾਚਲ ਪ੍ਰਦੇਸ)

ਇਹ ਭਗਤੀ ਤਪੱਸਿਆ ਦਾ ਛਲ ਨਾਟਕ ਆਮ ਲੋਕਾਂ ਦਾ ਧਿਆਨ ਖਿੱਚਣ ਵਾਸਤੇ ਕੀਤਾ ਜਾਦਾ ਹੈ। ਨਾਲ ਨਾਲ ਟੁਕੜਬੋਚ ਚੇਲੇ ਕਰਾਮਾਤੀ ਕਹਾਣੀਆਂ ਭੀ ਆਪਣੇ ਮੁਖੀ ਨਾਲ ਜੋੜਦੇ ਪ੍ਰਚਾਰਦੇ ਰਹਿੰਦੇ ਹਨ। ਜਿਵੇਂ- ਲੰਗਰ ਘੱਟ ਸੀ, ਸੇਵਾ ਦਾਰ ਡਰ ਗਏ। ਸੰਗਤ ਬਹੁਤ ਹੈ। ਨਮੋਸੀ ਹੋਵੇਗੀ। ਭਾਈ ਅਤਰ ਸਿੰਘ ਪਤਾ ਲਗਣ ਤੇ ਲੰਗਰ ਦੇ ਦੇਗਿਆ ਕੋਲ ਬੈਠ ਗਿਆ। ਸ਼ਬਦ ਪੜਨਾ ਸ਼ੁਰੂ ਕਰ ਦਿੱਤਾ-

ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ ॥
ਸਬਦੁ ਅਖੁਟੁ ਬਾਬਾ ਅਨਕਾ ਖਾਹਿ ਖਰਚਿ ਧਨੁ ਮਾਲੁ ॥ (1426)

ਭਾਈ ਤੁਸੀ ਭੀ ਇਹੀ ਸ਼ਬਦ ਪੜਿਆ ਕਰੋ, ਕਦੇ ਤੋਟ ਨਹੀ ਆਵੇਗੀ (ਉਹੀ ਪੰਨਾ-83) ਪਹਿਲਾਂ ਚਾਲੀ ਦਿਨ ਤਪ ਕੀਤਾ, ਫਿਰ ਛੇ ਮਹੀਨੇ ਤਪ ਸਾਧਿਆ। ਉਪ੍ਰੰਤ ਇਕ ਸਾਲ ਲਗਾਤਾਰ ਘੋਰ ਤਪ ਕੀਤਾ। ਆਲੇ ਦੁਆਲੇ ਸਾਰੇ ਕੀਰਤੀ ਫੈਲ ਗਈ। (ਉਹੀ ਪੰਨੇ 86-87) ਤਪ ਕਰਕੇ ਪਹਿਲੀ ਵਿਸਾਖ ਨੂੰ ਭੋਰੇ ਵਿਚੋਂ ਬਾਹਰ ਆਉਣਾ। ਗੁਰੂ ਨਾਨਕ ਸਾਹਿਬ ਦੇ ਜਨਮ ਨਾਲ ਮੇਲਣ ਦਾ ਲੁਕਵਾ ਤਰੀਕਾ ਹੈ। ਸੇਵਕ ਕਹਿ ਰਹੇ ਹਨ - “ਮਹਾਰਾਜ ਤੁਸੀ ਤਾਂ ਸਾਰੀ ਸ੍ਰਿਸਟੀ ਨੂੰ ਥੰਮਣ ਲਈ ਆਪਣੇ ਆਪ ਨੂੰ ਮੁਸ਼ਕਲਾਂ ਵਿਚ ਪਾਇਆ ਹੈ” (ਉਹੀ ਪੰਨਾ -88) ਪਹਿਲੀ ਵਾਰੀ ਭਾਈ ਅਤਰ ਸਿੰਘ ਨੇ ਹੀ ਕਵਿਤਾਵਾਂ ਦਾ (ਕਚੀਆ ਧਾਰਨਾਵਾਂ) ਕੀਰਤਨ ਸ਼ੁਰੂ ਕਰਨ ਦੀ ਗਲਤ ਪਰਪਾਟੀ ਪਾਈ ਹੈ। ਪਹਿਲੀ ਪੰਕਤੀ ਇਹ ਗਾਈ-

“ਕੋਈ ਵਿਰਲਾ ਮੋੜਨ ਹਾਰਾ ਮਨ ਦੀਆਂ ਵਾਗਾਂ ਨੂੰ।

ਕੋਈ ਵਿਰਲਾ ਮੋਰੜਨ ਹਾਰਾ ਮਨ ਦੀਆਂ ਵਾਗਾਂ"                (ਪੰਨਾ 91)

ਭਾਈ ਅਤਰ ਸਿੰਘ ਦੇ ਦੋਵਾਂ ਪੈਰਾਂ ਤੇ ਪਦਮ ਰੇਖਾ ਸੀ। (ਉਹੀ ਪੰਨਾ-92) ਪਹਿਲਾਂ ਪ੍ਰੇਮੀ ਸਿੱਖਾਂ ਦੇ ਘਰ ਬੱਕਰੇ ਝਟਕਾਏ ਜਾਂਦੇ ਸਨ, ਭਾਈ ਅਤਰ ਸਿੰਘ ਨੇ ਝੱਟਕਾ ਕਰਨਾ, ਮਾਸ ਖਾਣਾ ਮਨਾ ਕਰ ਦਿੱਤਾ (ਉਹੀ ਪੰਨਾ-93) ਭਾਈ ਅਤਰ ਸਿੰਘ ਨੂੰ ਗੁਰੂ ਦੇ ਬਰਾਬਰ (ਕਈ ਵਾਰੀ ਉਚਾ) ਕਰਨ ਦੀਆਂ ਬਹੁਤ ਸਾਰੀਆਂ ਕਹਾਣੀਆਂ ਘੜੀਆਂ ਹੋਈਆਂ ਇਸ ਪੁਸਤਕ ਵਿਚ ਦਰਜ ਹਨ। ਅੱਗੇ ਇਕ ਵਿਲਖਣ ਘਟਨਾ ਦਰਜ ਕਰਨੀ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗੀ, ਜੋ ਇਉਂ ਹੈ:-

ਹਿੰਦੋਸਤਾਨ ਦੀ ਰਾਜਧਾਨੀ ਪਹਿਲਾਂ ਕਲਕੱਤਾ (ਅੱਜ ਕੱਲ ਕੋਲਕੱਤਾ) ਸੀ। 1911 ਵਿਚ ਦਿੱਲੀ ਤਬਦੀਲ ਕੀਤੀ ਗਈ। ਰਾਜਧਾਨੀ ਦੀਆਂ ਉਦਘਾਟਨੀ ਰਸਮਾਂ ਲਈ ਇੰਗਲੈਂਡ ਦੇ ਬਾਦਸ਼ਾਹ ਜਾਰਜ ਪੰਚਮ ਨੇ ਆਉਣਾ ਸੀ। ਜਾਰਜ ਦੇ ਸਵਾਗਤ ਲਈ ਸਾਰੀ ਭਾਰਤ ਸਰਕਾਰ ਪੱਬਾਂ ਭਾਰ ਹੋਈ ਪਈ ਸੀ। ਗੋਰਿਆਂ ਦੇ "ਵਫਾਦਾਰ" ਰਾਜਿਆਂ ਰਈਸਾਂ ਨੂੰ ਮਹਾਰਾਜੇ ਦਾ ਸੁਆਗਤ ਕਰਨ ਲਈ ਪਹੁੰਚਣ ਵਾਸਤੇ ਸੱਦਾ ਪੱਤਰ ਭੇਜੇ ਗਏ। ਇਹ ਸਾਰੇ ਮਾਲਵੇ ਦੇ ਸਿੱਖ ਰਾਜੇ ਸਨ, ਜਿਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਨਾਲੋਂ ਤੋੜ ਵਿਛੋੜਾ ਕਰਕੇ ਅੰਗ੍ਰੇਜੀ ਸਰਕਾਰ ਦੀ ਸ਼ਰਣ ਲਈ। ਸਿੱਖ ਰਾਜ ਪ੍ਰਫੁਲਤ ਹੁੰਦਾ ਚੰਗਾ ਨਾ ਲੱਗਾ। ਬਦੇਸੀ ਸਰਕਾਰ ਦੀ ਗੁਲਾਮੀ ਚੰਗੀ ਲੱਗੀ। ਨਿੱਜੀ ਐਸਪ੍ਰਸਤੀ ਵਿਚ ਗਰਕ ਹੋਈ, ਇਸ ਮਾਨਸਿਕਤਾ ਵਾਲੇ ਰਾਜਿਆਂ ਨੂੰ ਗੋਰੀ ਸਰਕਾਰ ਹੋਰ ਵਡੇਰੇ ਖਿਤਾਬ ਦੇ ਕੇ ਆਪਣੇ ਵਫਾਦਾਰ ਤੇ ਦੇਸਵਾਸੀਆਂ ਲਈ ਬਘਿਆੜ ਬਣਾਉਦੀ ਰਹਿੰਦੀ ਸੀ। ਉਸ ਵੇਲੇ ਦਿੱਤੇ ਗਏ ਰਾਜਿਆਂ ਦੇ ਸਨਮਾਨ ਜਾਂ ਪਦਵੀਆਂ ਅਜਿਹੀਆਂ ਹੁੰਦੀਆਂ ਸਨ- "ਕਰਨੈਲ, ਹਿਜ਼ਹਾਈਨੈੱਸ, ਫਰਜੰਦੇ ਦਿਲਬੰਦ, ਰਸੂਖੁਲ, ਇਤਕਾਦ, ਦੌਲਤੇ ਇੰਗਲਿਸੀਆ, ਰਾਜਾਏ ਰਾਜਗਾਨ, ਮਹਾਰਾਜਾ ਸਰ, ਸਲਾਮੀ ਪੰਦਰਾਂ ਤੋਪਾਂ।"

ਦੇਸ਼ ਭਰ ਵਿਚੋਂ ਅਜਿਹੇ ਖਿਤਾਬਾਂ ਵਿਚ ਵਾਧੇ ਕਰਾਉਣ ਵਾਲੇ ਅਮੀਰ ਵਜੀਰ ਆਏ। ਸਵਾਲ ਪੈਦਾ ਹੁੰਦਾ ਹੈ, ਭਾਈ ਅਤਰ ਸਿੰਘ ਨੂੰ ਕਿਸ ਹੈਸੀਅਤ ਵਿਚ ਸੱਦਾ ਪੱਤਰ ਆਇਆ? ਜੇ ਅਤਰ ਸਿੰਘ ਧਰਮੀ ਪੁਰਖ ਸੀ ਤਾਂ ਇਹਨਾਂ ਕੌਮਘਾਤੀ ਲੋਕਾਂ ਨਾਲ ਕਦਮ ਮਿਲਾ ਕੇ ਕਿਉਂ ਚੱਲ ਰਿਹਾ ਸੀ? ਦਿਲੀ ਵਿਚ ਹਾਥੀ ਦੇ ਹੌਦੇ ਵਿਚ ਬੈਠਕੇ, ਜਾਰਜ ਪੰਚਮ ਦੇ ਸਵਾਗਤੀ ਜਲੂਸ ਵਿਚ ਕਿਉਂ ਸ਼ਾਮਲ ਹੋਇਆ ਸੀ? ਗੁਰਬਾਣੀ ਵਿਚੋਂ (ਧਾਰਨਾ ਬਣਾਕੇ ਸ਼ਬਦਾਂ ਦੀ ਤਰਤੀਬ

ਤੋੜਕੇ) ਸ਼ਹਿਨਸ਼ਾਹ ਦੀ ਪ੍ਰਸੰਸ ਕਰਦੇ ਸ਼ਬਦ ਕਿਉਂ ਗਾਏ ? ਜਿਵੇਂ – "ਪੈਜ ਰਖੀ ਕਰਤਾਰੇ ਜਨ ਕੀ ਪੈਜ ਰਖੀ।" ਅਗੇ ਹੋਰ ਧਾਰਨਾ ਪੜੀ – "ਕਲਗੀ ਵਾਲੇ ਦੇ ਦਰਬਾਰ ਖੁਸ਼ੀਆਂ ਨਿਤ ਨਵੀਆਂ।" ਇਉਂ ਕਹਿ ਲਈਏ ਕਿ ਜਾਰਜ ਪੰਚਮ ਨੂੰ, ਭਾਈ ਅਤਰ ਸਿੰਘ ਨੇ ਗੁਰਬਾਣੀ ਰਾਹੀਂ "ਜੀ ਆਇਆਂ ਨੂੰ WELL COME ਅਸੀ ਸਾਰੇ ਤੁਹਾਡੇ ਸੁਆਗਤ ਵਿਚ ਖੜੇ ਹਾਂ, ਸਾਨੂੰ ਤੁਹਾਡੇ ਆਉਣ ਦੀ ਬਹੁਤ ਖੁਸ਼ੀ ਹੈ, ਤੁਹਾਡੇ ਰਾਜ ਕਾਰਨ ਸਾਡੀ ਇਜਤ ਵਧ ਗਈ ਹੈ। ਸਾਡੇ ਗੁਰੂ ਨੇ ਇਹ ਸ਼ਬਦ ਤੁਹਾਡੀ ਪ੍ਰਸੰਸਾ ਲਈ ਹੀ ਲਿਖੇ ਸਨ...।"

ਗੁਰੂ ਨਾਨਕ ਸਾਹਿਬ ਬੇਖੌਫ ਹੋਕੇ ਬਾਬਰ ਨੂੰ ਲਲਕਾਰ ਸਕਦੇ ਹਨ। ਕੈਦੀ ਬਣ ਸਕਦੇ ਹਨ। ਕੁਲ ਮਨੁਖਤਾ ਦਾ ਦਰਦ ਕਲਮ ਰਾਹੀ ਬੜੀ ਬੇਬਾਕੀ ਨਾਲ ਪ੍ਰਗਟ ਕਰ ਦਿਆਂ ਲਿਖਦੇ ਹਨ– "ਸਚੁ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲ॥ (723) ਗੁਰੂ ਅਰਜਣ ਸਾਹਿਬ ਹਕੂਮਤ ਅੱਗੇ ਨਾ ਝੁਕਦਿਆਂ, ਤਸੀਹੇ ਪ੍ਰਵਾਨ ਕਰ ਲੈਂਦੇ ਹਨ। ਗੁਰੂ ਤੇਗ ਬਹਾਦਰ ਸਾਹਿਬ ਇਸੇ ਦਿਲੀ ਵਿਚ, ਸੱਚ ਤੇ ਪਹਿਰਾ ਦੇਦਿਆਂ, ਮਨੁੱਖੀ ਅਧਿਕਾਰਾਂ ਖਾਤਰ, ਸੀਸ ਤਕ ਕਟਵਾ ਲੈਂਦੇ ਹਨ...। ਸਮੇਂ ਦਾ ਸਿਤਮ ਵੇਖੋ !" ਤਪੱਸਵੀ, ਸੰਤ, ਬ੍ਰਹਮ ਗਿਆਨੀ, ਮਹਾਰਾਜ ਜੀ, ਜਾਣੀ ਜਾਣ, ਸ੍ਰਿਸਟੀ ਦਾ ਨਿਸਤਾਰਾ ਕਰਨ ਵਾਲੇ (ਜਿਵੇਂ ਉਹਨਾਂ ਦੀ ਜੀਵਨੀ ਵਿਚ ਲਿਖਿਆ ਹੋਇਆ ਹੈ) ਧਰਮੀ ਪੁਰਖ,

ਬਦੇਸੀ ਰਾਜਿਆਂ ਦੀ ਪ੍ਰਸੰਸਾ ਵਿਚ ਚਿਮਟੇ ਢੋਲਕਾਂ ਖੜਕਾਉਣ, ਗੁਰਬਾਣੀ ਸ਼ਬਦਾਂ ਦੀ ਦੁਰਵਰਤੋਂ ਕਰਨ ਦੀ ਨਿਵਾਣ ਤਕ ਚਲੇ ਗਏ।" ਸ਼ਰਧਾਵਾਨ ਲੋਕਾਂ ਨੂੰ ਗੁਰਬਾਣੀ ਦੇ ਉੱਤਮ ਗਿਆਨ ਦੁਆਰਾ ਜੁਲਮ ਵਿਰੁਧ ਲਾਮਬੰਦ ਕਰਨ ਦੀ ਥਾਵੇਂ, ਦੇਸ਼ ਦੇ ਦੁਸ਼ਮਣਾ ਦੇ ਹੱਕ ਵਿਚ ਜੈਕਾਰੇ ਲਗਵਾਉਣ ਲੱਗ ਪਏ।

ਜਦੋਂ ਸ਼ਹਿਨਸ਼ਾਹ ਦਾ ਖਾਸ ਤਰੀਕੇ ਸਟੇਜ ਤੇ ਸਵਾਗਤ ਹੋਣਾ ਸੀ। ਵੱਡੇ ਲੌਕਾਂ ਨੇ ਆਪਣੇ ਤੋਂ ਬਹੁਤ ਵੱਡੇ ਦੀ ਪ੍ਰਸੰਸਾ ਕਰਕੇ ਵੱਡੇ ਸਨਮਾਨ ਅਤੇ ਜਗੀਰਾਂ ਵਿਚ ਵਾਧਾ ਕਰਵਾਉਣਾ ਸੀ। ਉਸੇ ਪੰਡਾਲ ਵਿਚ "ਛੋਟੇ ਲੋਕਾਂ" ਵਿਚ ਭਾਈ ਅਤਰ ਸਿੰਘ ਬੈਠਾ ਸੀ। ਇਸਨੂੰ ਬੈਠਣ ਲਈ ਕੁਰਸੀ ਪਹਿਲੀ ਕਤਾਰ ਵਿਚ ਨਹੀਂ ਮਿਲੀ ਦੂਜੀ ਵਿਚ ਮਿਲੀ। ਪਹਿਲੀ ਕਤਾਰ ਵਿਚ ਆਪਣੇ ਨੰਬਰ ਦੀਆਂ ਕੁਰਸੀਆਂ ਤੇ ਬੈਠੇ ਦੋ ਸਿੱਖ ਅਫਸਰਾਂ ਨੂੰ ਉਠਾ ਕੇ, ਅਤਰ ਸਿੰਘ ਨੂੰ ਸੇਵਕ ਨੇ ਅੱਗੇ ਕਰਨਾ ਚਾਹਿਆ। ਇਸ ਕਾਰਨ ਇਹਨਾਂ ਸਿੱਖ ਅਫਸਰਾਂ ਤੋਂ ਕੌੜੇ ਬਚਨ ਭੀ ਸੁਣਨੇ ਪਏ। ਬੈਂਡ ਵੱਜੇ, ਤੋਪਾਂ ਦਾਗੀਆਂ, ਗੌਡ ਸੇਵ ਦੀ ਕਿੰਗ (ਭਰਦ ਤ ਵੀਕ

ਾਂਜਅਪ) ਹੇ ਭਗਵਾਨ ਸ਼ਹਿਨਸ਼ਾਹ ਤੇ ਮੇਹਰ ਰੱਖਣੀ ਦੀ ਧੁਨੀ ਜੋਰ ਨਾਲ ਦਰਬਾਰ ਵਿਚੋਂ ਉੱਠੀ। ਜਾਰਜ ਪੰਜਵਾਂ, ਵਾਇਸਰਾਇ, ਲਾਰਡ, ਪਾਦਰੀ, ਰਾਜੇ ਮਹਾਰਾਜੇ, ਸਰਦਾਰ ਦਰਬਾਰੀ ਅਨੇਕਾਂ ਹੀ ਆਏ...” (ਉਹੀ ਪੰਨਾ 253-258)

ਅਗਲੀ ਵਿਚਾਰ- ਦੱਖਣ ਸ੍ਰੋਵਰ ਦੇ ਕੰਢੇ ਬ੍ਰਿਛ ਹੇਠਾਂ ਕੰਬਲ ਦੇ ਆਸਣ ਪਰ ਐਨ ਸੰਗਤਾਂ ਦੇ ਵਿਚਕਾਰ ”ਸ੍ਰੀ 108 ਪਰਮ ਪ੍ਰਸ਼ੋਤਮ ਪ੍ਰਧਾਨ ਪੁਰਖ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਰੰਕਾਰੀ ਜੋਤਿ ਵਿਚੋਂ ਆਈ ਹੋਈ ਨਿਰੰਕਾਰੀ ਜੋਤ ਗੁਰਮੁਖ ਪਿਆਰੇ, ਸੰਤ ਅਤਰ ਸਿੰਘ ਜੀ ਮਹਾਰਾਜ, ਸਕਾਮ ਤੇ ਨਿਸਕਾਮ ਮਨੋ ਭਾਵਨਾਵਾਂ ਪੂਰੀਆਂ ਕਰਦਿਆਂ ਬਿਰਾਜ ਰਹੇ ਸਨ।” (ਉਹੀ ਪੰਨਾ - 262)

ਉਪਰਲੀ ਟੂਕ ਇਸ ਲਈ ਦਿੱਤੀ ਹੈ ਕਿ ਲੇਖਕ ਭਾਈ ਤੇਜਾ ਸਿਘ, ਇਸ ਕਿਤਾਬ ਵਿਚ ਅਣਗਿਣਤ ਕਰਾਮਾਤੀ ਸਾਖੀਆਂ ਭਾਈ ਅਤਰ ਸਿੰਘ ਨਾਲ ਨੱਥੀ ਕਰਦਾ ਆ ਰਿਹਾ ਹੈ। ਇਥੇ ਆ ਕੇ ਉਸਨੇ ਬਿਨਾਂ ਝਿਜਕ, ਇਸ ਸਾਧ ਨੂੰ ਗੁਰੂ ਨਾਨਕ ਦੀ ਜੋਤ, 108 ਸੰਤ, ਮਹਾਰਾਜ ਆਦਿ ਦੀਆਂ ਗੁਰੂ ਨਾਲੋਂ ਭੀ ਵੱਡੀਆਂ ਉਪਾਧੀਆਂ ਦੇ ਦਿੱਤੀਆਂ। ਕੀ ਅਜੇ ਗੁਰੂ ਡੰਮ ਦੀ ਕੋਈ ਕਸਰ ਬਾਕੀ ਹੈ ? ਇਹੀ ਕੁਝ ਅੱਜ ਭੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ, ਸਿੱਖਾਂ ਦੇ ਭਰਵੇ ਇਕੱਠ ਵਿਚ ਇਹ ਗੁਰੂ ਡੰਮ ਨਿਤ ਪ੍ਰਚਾਰਿਆ ਜਾ ਰਿਹਾ ਹੈ।

ਸੰਨ 1914 ਵਿਚ ਹੋਈ ਸਿੱਖ ਐਜੂਕੇਸ਼ਨ ਕਾਨਫਰੰਸ ਦੀ ਪ੍ਰਧਾਨਗੀ ਭਾਈ ਅਤਰ ਸਿੰਘ ਨੂੰ ਦਿੱਤੀ ਗਈ। ਵਿਦਵਾਨਾਂ ਦੇ ਉਸ ਭਰਵੇਂ ਇਕੱਠ ਵਿਚ, ਭਾਈ ਅਤਰ ਸਿੰਘ ਨੇ ਇਹ ਪ੍ਰਧਾਨਗੀ ਭਾਸਣ ਦਿੱਤਾ-

1. ਸਾਧ ਸੰਗਤ ਜੀ ‘ ਅਸੀਂ ਸਾਰੇ ਇਹੋ ਚਾਹੁੰਦੇ ਹਾਂ ਕਿ ਖਾਲਸਾ ਪੰਥ ਦਿਨ ਦੂਣੀ ਰਾਤ ਚੌਣੀ ਤਰੱਕੀ ਕਰੇ। ਪਰ ਪ੍ਰੇਮੀਓ ‘ ਇਹ ਤਰੱਕੀ ਉਸ ਦਿਨ ਹੋਵੇਗੀ ਜਦ ਅੰਮ੍ਰਿਤ ਵੇਲੇ ਸਵਾ ਪਹਿਰ ਦੇ ਤੜਕੇ (ਤਿੰਨ ਵਜੇ) ਪਿੰਡ ਪਿੰਡ ਨਗਰ ਨਗਰ ਕਸਬੇ ਕਸਬੇ ਅਤੇ ਸ਼ਹਿਰ ਸ਼ਹਿਰ ਦੀਆਂ ਖੂਹੀਆਂ ਸਾਧ ਸੰਗਤ ਦੇ ਡੋਲ ਖੜਕਣਗੇ, ਅਤੇ ਸਤਿਨਾਮ ਦੀ ਧੁਨੀ ਉਠੇਗੀ।
2. ਜਿਸ ਦਿਨ ਸਾਰੇ ਗੁਰੂ ਖਾਲਸੇ ਦਾ ਇਕੋ ਹੀ ਖਜਾਨਾ ਹੋਵੇਗਾ, ਅਤੇ ਗੁਰੂ ਦੀਆਂ ਸੰਗਤਾਂ ਆਪਣੇ ਦਸਵੰਧ ਅਤੇ ਕਾਰ ਭੇਟ ਇਸ ਖਜਾਨੇ ਵਿਚ ਜਮਾ ਕਰਾਉਣਗੀਆਂ...।
3. ਪੰਥ ਦੇ ਸਾਰੇ ਅੰਗ ਨਾਮ ਜਪਣ ਅਤੇ ਹਰੀ ਕੀਰਤਨ ਨੂੰ ਮੁਖ ਕਾਰ ਸਮਝਣ। ਅਪਣੇ ਸਾਰੇ ਕਾਰੋਬਾਰ ਗੁਰਮੁਖੀ ਅਖਰਾਂ ਦੁਆਰਾ ਚਲਾਉਣ।” (ਉਹੀ

ਪੰਨਾ 265)

ਧੰਨਸਨ ਉਹ "ਵਿਦਵਾਨ" ਜੋ ਇਸ "ਵਿਦਵਤਾ ਭਰਪੂਰ" ਲੈਕਚਰ ਨੂੰ ਚੁਪਚਾਪ ਸਰਵਣ ਕਰਦੇ ਰਹੇ।

ਜੀਵਨੀ ਲੇਖਕ ਭਾਈ ਤੇਜਾ ਸਿੰਘ ਜਿਥੇ ਗੁਰਬਾਣੀ ਦੀ ਨਿਰਾਦਰੀ ਕਰਦੇ ਹੋਏ ਹਰ ਪੰਕਤੀ ਭਾਈ ਅਤਰ ਸਿੰਘ ਵਾਸਤੇ ਵਰਤਣੋ ਸੰਕੋਚ ਨਹੀਂ ਕਰਦੇ, ਉਥੇ ਬਾਣੀ ਦੀ ਸੁਧਤਾ ਦਾ ਭੀ ਕੋਈ ਖਿਆਲ ਨਹੀਂ ਰਖਦੇ। ਇਹਨਾਂ ਵਲੋਂ ਛਪੀ ਪੰਕਤ ਇਉ ਹੈ-

ਬਾਰੰਬਾਰ ਬਾਰ ਪ੍ਰਭੁ ਜਪੀਐ॥
ਪ੍ਰਾਣੀ ਮਾਤਰ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥ (286)

ਅਸਲੀ ਪੰਕਤੀ "ਸੁਖਮਨੀ" ਵਿਚ 286 ਪੰਨੇ ਤੇ ਇਉਂ ਹੈ-

ਬਾਰੰਬਾਰ ਬਾਰ ਪ੍ਰਭੁ ਜਪੀਐ ॥
ਪੀ ਅੰਮ੍ਰਿਤ ਇਹੁ ਮਨੁ ਤਨੁ ਧ੍ਰਪੀਐ॥ (ਉਹੀ ਪੰਨਾ-266)

ਜੀਵਨੀ ਲੇਖਕ ਭਾਈ ਤੇਜਾ ਸਿੰਘ ਨੇ ਅਨੰਤ ਬਣਾਵਟੀ ਕਹਾਣੀਆਂ ਲਿਖਕੇ, ਸਿੱਧੇ ਸਾਦੇ ਸਿੱਖ ਪ੍ਰੇਮੀਆਂ ਦਾ ਬਹੁਤ ਬੁਰਾ ਕੀਤਾ ਹੈ। ਕਰਾਮਾਤੀ ਕਹਾਣੀਆਂ ਵਿਚ, ਹਿੰਦੂ ਦੇਵੀਆਂ ਦੇਵਤਿਆਂ ਨੂੰ ਭੀ ਪਿੱਛੇ ਛਡ ਦਿੱਤਾ ਹੈ। ਭਾਈ ਅਤਰ ਸਿੰਘ ਦੇ ਸੱਪ ਚਰਨਾਂ ਵਿਚ ਹਾਜਰ ਹੁੰਦੇ ਹਨ। ਸ਼ੇਰ ਆਕੇ ਨਮਸਕਾਰਾਂ ਕਰਦੇ ਹਨ। ਦਿਲਾਂ ਦੀ ਬੁੱਝਣ ਵਾਲੇ ਜਾਣੀ ਜਾਣ ਹਨ। ਹਰ ਵਕਤ ਕਰਾਮਾਤ ਕਰਾਮਾਤ। ਸਰੀਰ ਤਿਆਗਣ ਤੋਂ ਮਗਰੋਂ ਭੀ ਬਹੁਤ ਸਾਰੇ ਸੇਵਕਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਰਹੇ।

"ਇਕ ਦਿਨ ਭਾਈ ਹਰਨਾਮ ਸਿੰਘ ਜੀ ਗ੍ਰੰਥੀ ਬੜੇ ਵੈਰਾਗ ਵਿਚ ਆ ਗਏ। ਅਰਜ ਕੀਤੀ, ਸੱਚੇ ਪਾਤਸ਼ਾਹ (ਭਾਈ ਅਤਰ ਸਿੰਘ ਮਰ ਗਿਆ ਹੈ ਉਸਨੂੰ ਸੰਬੋਧਨ ਕਰਕੇ) ਹਜੂਰ ਨੇ ਬੜਾ ਭਾਣਾ ਵਰਤਾਇਆ। ਉਸ ਵੇਲੇ ਸੰਤ ਜੀ ਤਿਆਰ ਬਰ ਤਿਆਰ ਸਾਹਮਣੇ ਨਜਰ ਆਏ। ਭਾਈ ਹਰਨਾਮ ਸਿੰਘ ਨੂੰ ਦਿਲਾਸਾ ਦੇ ਕੇ ਆਖਿਆ," "ਭਾਈ ! ਸਤਿਗੁਰੂ ਸੱਚੇ ਪਾਤਸ਼ਾਹ ਦੇ ਘਰ ਦੀ ਮਰਿਆਦਾ ਅਨੁਸਾਰ ਸਾਨੂੰ ਇਹ ਖੇਲ ਵਰਤਾਣੀ ਪਈ। ਧਰਮ ਦੀ ਹਾਨੀ ਦੇਖ ਕੇ ਅਕਾਲ ਪੁਰਖ ਦੇ ਹੁਕਮ ਵਿਚ "ਗੁਪਤ ਬਲੀਦਾਨ (ਸ਼ਹੀਦੀ) ਕਰਨਾ ਪਿਆ। ਅਸੀਂ ਸੇਵਕਾਂ ਦੇ ਸਦਾ ਅੰਗਸੰਗ ਹਾਂ।" (ਉਹੀ ਪੰਨਾ- 390)

ਸਮਝਦਾਰ ਪਾਠਕ ਸਹਿਜੇ ਹੀ ਅਨੁਮਾਨ ਲਾ ਸਕਦੇ ਹਨ ਕਿ ਲੇਖਕ ਨੇ ਕੀ

ਲਿਖਿਆ ਹੈ। ਗੁਰੂ ਦੇ ਇਕ ਸਿੱਖ ਨੂੰ ਗੁਰੂ ਦੀ ਪਦਵੀ ਦੇ ਦਿੱਤੀ ਗਈ ਹੈ, ਇਸ "ਜੀਵਨੀ" ਵਿਚ, ਜਿਸਦਾ ਲਿਖਾਰੀ ਭਾਈ (ਸੰਤ ?) ਤੇਜਾ ਸਿਘ ਐਮ.ਏ. ਸੀ। ਰਾਧਾ ਸੁਆਮੀ, ਨਿਰੰਕਾਰੀ, ਸੌਦਾ ਡੇਰਾ, ਆਦਿ ਦੀ ਕਿਸੇ ਵਧੀਕੀ ਦਾ ਸਿੱਖਾਂ ਨੂੰ ਬੜਾ ਗੁੱਸਾ ਚੜਦਾ ਹੈ। ਉਹਨਾਂ ਨਾਲ ਲੜਨ ਮਰਨ ਲਈ ਲਕੀਰ ਖਿੱਚ ਖਲੋਂਦੇ ਹਨ। ਜੋ ਸਿੱਖੀ ਦੇ ਭੇਖ ਵਿਚ, ਗੁਰੂ ਗ੍ਰੰਥ ਸਾਹਿਬ ਦੀ ਆੜ ਵਿਚ, ਗੁਰਦੁਆਰੇ ਦੇ ਅੰਦਰ, ਅਤੇ ਸਿੱਖ ਜਨ ਸਮੂੰਹ ਦੇ ਮਨ ਮਸਤਕ ਵਿਚ ਡੇਰੇਦਾਰ ਸਾਧ ਬੈਠੇ ਹੋਏ ਹਨ, ਕਦੀ ਉਸਦੀ ਖਬਰ ਭੀ ਲਗੇਗੀ ? ਬਹਾਦਰਾਂ ਦੀ ਸਿੱਖ ਕੌਮ ਨੂੰ ਮੰਤਰ ਜਾਪਾਂ, ਬਿਨ ਸਮਝੇ ਦੇ ਪਾਠਾਂ ਦੇ ਰਾਹ ਟੋਰ ਦਿੱਤਾ ਹੈ। ਮਹੀਨਿਆਂ ਬੱਧੀ ਸਾਲਾਂ ਬੱਧੀ ਤਪੱਸਿਆ ਕਰਨੀ ਸਰੀਰ ਨੂੰ ਸੁਕਾ ਲੈਣਾ, ਪਰ ਖੇਤੀ ਜਾਂ ਨੌਕਰੀ ਕਰਨ ਤੋਂ ਇਨਕਾਰ ਕਰ ਦੇਣਾ। ਬੀਬੀਆਂ ਤੋਂ ਮਾਲਸਾਂ ਤਕ ਕਰਵਾਉਣੀਆਂ, ਪਰ ਗ੍ਰਿਸਤ ਜੀਵਨ ਤੋਂ ਮੂੰਹ ਫੇਰ ਲੈਣਾ। ਗੁਰਬਾਣੀ ਨੂੰ ਲਿਖੇ ਮੁਤਾਬਕ ਨਾ ਗਾਉਣਾ (ਕੀਰਤਨ) ਮਨਮਰਜੀ ਦੇ ਤਰੀਕੇ ਭੰਨ ਤੋੜ ਕਰਕੇ ਧਾਰਨਾਵਾਂ ਬਣਾਉਣੀਆਂ। ਲੋਕ ਵਿਖਾਵੇ ਲਈ ਕੁੱਲੀਆਂ ਢੁਹਾ ਦੇਣੀਆਂ, ਐਪਰ ਕਰੋੜਾਂ ਵਾਲੇ "ਸੱਚ ਖੰਡ" ਗੁਰਦੁਆਰੇ, ਅੰਗੀਠੇ, ਮਹਿਲ ਉਸਾਰ ਲੈਣੇ। ਬਾਬੂ ਤੇਜਾ ਸਿੰਘ, ਭਸੌੜ ਨਾਲ ਭੀ ਰੁਪੈ ਦੇ ਲੈਣ ਦੇਣ ਕਾਰਨ ਦੂਰੀ ਬਣੀ ਸੀ। ਇਉਂ ਪ੍ਰਤੀਤ ਹੁੰਦਾ ਹੈ ਕਿ ਗੋਰੀ ਸਰਕਾਰ ਨੇ, ਦੇਸੀ ਰਾਜਿਆਂ ਰਾਹੀਂ, ਸਿੱਖਾਂ ਦਾ ਜਵਾਂ ਮਰਦੀ ਵਾਲਾ ਕਣ (ਮਰਦਾਉਪਣਾ) ਖਤਮ ਕਰਨ ਲਈ, ਫੌਜ ਵਿਚੋਂ ਸੰਤਗੀਰੀ ਦੀ ਸਿੱਖਿਆ ਦੇ ਕੇ, ਕਈ ਸਾਰੇ ਵਿਅਕਤੀ ਪੰਜਾਬ ਵਿਚ ਥਾਉਂ ਥਾਈ ਸੈਟ ਕੀਤੇ। ਸਿੱਖਾਂ ਨੂੰ ਉਹਨਾਂ ਦੇ ਪਿਛਲੱਗ ਬਣਾਇਆ। ਇਸਦੇ ਵੱਟੇ ਵਿਚ "ਸੰਤਾਂ" ਨੂੰ ਸਰਕਾਰੇ ਦਰਬਾਰੇ ਮਾਣ ਮਿਲਿਆ। ਜਮੀਨਾਂ ਮੁਰੱਬੇ ਮਿਲੇ। ਐਬ ਪ੍ਰਸਤੀ ਦੇ ਸਾਧਨ ਮਿਲੇ...। ਪਰ ਗੁਰੂ ਕਾ ਪੰਥ ਹਨੇਰੀਆਂ ਖੱਡਾਂ ਵਲ ਧੱਕ ਦਿੱਤਾ ਗਿਆ। ਡੇਰਿਆਂ ਦੀਆਂ ਜਮੀਨਾਂ ਜਾਇਦਾਤਾਂ ਦੀ ਕਦੀ ਪੜਤਾਲ ਕਰ ਵੇਖਣੀ। ਪੰਥ ਦੀਆਂ ਬੇੜੀਆਂ ਵਿਚ ਵੱਟੇ ਪਾਉਣ ਵਾਲਾ, ਸਾਰਾ ਸਾਜੋ ਸਾਮਾਨ, ਇਹਨਾਂ ਥਾਵਾਂ ਤੋਂ ਮਿਲ ਪਵੇਗਾ। ਡੇਰੇਦਾਰ ਆਤੇ ਰਾਜਨੀਤਕ ਲੋਕ, ਅੰਦਰ ਖਾਤੇ ਘਿਉ ਖਿਚੜੀ ਹਨ।

(5) ਰਾਧਾ ਸੁਆਮੀ ਡੇਰਾ – ਪੰਜਾਬ ਤੋਂ ਆਗਰਾ (ਉਤਰ ਪ੍ਰਦੇਸ਼) ਵਿਚ ਜਾ ਬਸੇ ਭਾਈ ਸ਼ਿਵ ਦਿਆਲ ਸਿੰਘ ਨੇ, ਰਾਧਾ ਸੁਆਮੀ ਮੱਤ ਦੀ ਸ਼ੁਰੂਆਤ ਕੀਤੀ ਸੀ। ਇਹਨਾਂ ਦਾ ਜਨਮ ਮਾਤਾ ਮਹਾਮਾਇਆ ਤੇ ਪਿਤਾ ਸੇਠ ਦਿਲਵਾਲੀ ਸਿੰਘ ਦੇ ਘਰ 25 ਅਗਸਤ 1818 ਨੂੰ ਹੋਇਆ। ਸੰਨ 1861 ਵਿਚ ਇਹਨਾਂ ਨੇ

ਸੁਖਮਨੀ ਸਾਹਿਬ ਦੀ ਕਥਾ ਕਰਨੀ ਆਰੰਭ ਕਰ ਦਿੱਤੀ। ਇਹਨਾਂ ਦਾ ਮੰਨਣਾ ਹੈ ਕਿ ਰਾਧਾ ਜੀਵ ਆਤਮਾ ਅਤੇ ਸੁਆਮੀ ਪਰਮਾਤਮਾ ਹੈ। ਪੰਜਾਬ ਵਿਚ ਇਸ ਮੱਤ ਦੀ ਸ਼ੁਰੂਆਤ ਭਾਈ ਜੈਮਲ ਸਿੰਘ ਤੋਂ ਹੋਈ ਹੈ। ਜੋ ਕਿ ਸ਼ਿਵ ਦਿਆਲ ਸਿੰਘ ਦਾ ਚੇਲਾ ਸੀ। ਭਾਈ ਜੈਮਲ ਸਿੰਘ ਦਾ ਜਨਮ 1839 ਈ: ਨੂੰ ਸ੍ਰ. ਜੋਧ ਸਿੰਘ ਤੇ ਮਾਤਾ ਦਇਆ ਕੌਰ ਦੇ ਘਰ, ਪਿੰਡ ਘੁਮਾਣ ਜਿਲਾ ਗੁਰਦਾਸਪੁਰ ਵਿਚ ਹੋਇਆ। ਭਾਈ ਜੈਮਲ ਸਿੰਘ ਸਿੱਖ ਪਲਟਣ ਵਿਚ (ਫੌਜੀ) ਭਰਤੀ ਹੋ ਗਏ। ਜਦੋਂ ਘਰ ਛੁੱਟੀ ਆਉਂਦੇ ਤਾਂ ਇਕਾਂਤ ਵਿਚ "ਸਿਮਰਨ" ਕਰਦੇ ਰਹਿੰਦੇ। ਸੰਨ 1889 ਵਿਚ ਫੌਜ ਵਿਚੋਂ ਪੈਂਸਨ ਆਕੇ, ਮੌਜੂਦਾ ਰਾਧਾ ਸੁਆਮੀ ਡੇਰੇ ਵਾਲੀ ਥਾਂ ਆਪਣਾ ਟਿਕਾਣਾ ਬਣਾਇਆ, ਤੇ ਆਪਣੇ ਪਰਚਾਰ ਦੁਆਰਾ ਲੋਕਾਂ ਨੂੰ "ਨਾਮ ਜਪਣ" ਦੀ ਪ੍ਰੇਰਨਾ ਦੇਣ ਲੱਗ ਪਏ।

ਇਹ ਕੇਵਲ ਮੀਟ ਅਤੇ ਸ਼ਰਾਬ ਤੋਂ ਮਨਾਹੀ ਕਰਦੇ ਹਨ। ਬਾਕੀ ਇਹਨਾਂ ਦੀਆਂ ਕੋਈ ਸਖਤ ਬੰਦਸ਼ਾਂ ਨਹੀਂ ਹਨ। ਹਰ ਸ਼ਹਿਰ ਤੇ ਪਿੰਡ ਵਿਚ ਇਹਨਾਂ ਦੇ ਡੇਰੇ ਬਣੇ ਹੋਏ ਹਨ। ਪੰਜਾਬ ਵਿਚ ਇਹਨਾਂ ਦੀ ਗਿਣਤੀ ਸਾਰੇ ਡੇਰੇਦਾਰਾਂ ਨਾਲੋਂ ਜਿਆਦਾ ਹੈ। ਇਹ ਭੀ "ਆਲਤੀ ਪਾਲਤੀ" ਆਸਣ ਲਾਕੇ, ਅੱਖਾਂ ਬੰਦ ਕਰਕੇ, ਮੂੰਹ ਸਿਰ ਕੱਪੜੇ ਨਾਲ ਢਕਕੇ "ਸਿਮਰਨ" ਕਰਦੇ ਹਨ। ਸਮਾਜਿਕ ਜਾਂ ਰਾਜਨੀਤਕ ਬਦਲਾਉ ਵਾਲਾ ਇਹਨਾਂ ਨੂੰ ਕੋਈ ਉਪਦੇਸ਼ ਨਹੀਂ ਦਿੱਤਾ ਜਾਂਦਾ। ਕੁੱਲੀ ਗੁੱਲੀ ਜੁੱਲੀ ਤਕ ਸੀਮਤ ਰਹਿਕੇ ਜੀਵਨ ਬਤੀਤ ਕਰੋ। ਨਾਮ ਜਪਕੇ "ਅਗਲਾ ਜਨਮ" ਸਫਲਾ ਕਰੋ। ਇਹਨਾਂ ਦਾ ਨਾਮ ਮੰਤਰ ਇਹ ਹੈ – "ਜੋਤ ਨਿਰੰਜਨ, ਓਅੰਕਾਰ, ਰਰੰਕਾਰ, ਸੋਹੰ, ਸਤਿਨਾਮ।" ਇਸ ਮੰਤਰ ਨੂੰ ਜਪਕੇ ਜਗਿਆਸੂ ਦੀ ਸੁਰਤੀ ਸਹਸਦਲ ਵਿਚੋ ਉਪਰ ਉਠੇਗੀ। ਤ੍ਰਿਕੁਟੀ ਨੂੰ ਪਾਰ ਕਰਦੀ ਹੋਈ, ਦਸਮ ਦੁਆਰ ਪਹੁੰਚੇਗੀ। ਅੱਗੇ ਭੰਵਰ ਗੁਫਾ ਆਵੇਗੀ, ਉਹ ਭੀ ਪਾਰ ਕਰ ਲੈਣੀ ਹੈ। ਅੱਗੇ ਸੱਚ ਖੰਡ ਵਿਚ ਰੂਹ ਨੇ ਪਹੁੰਚ ਜਾਣਾ ਹੈ। "ਸਿਮਰਣ ਕਰਨ" ਤੇ ਸੇਵਕਾਂ ਨੂੰ ਪਹਿਲਾਂ ਘੰਟੇ ਵਜਦੇ ਸੁਣਨਗੇ। ਫਿਰ ਸੰਖ ਵੱਜਣ ਲੱਗ ਪੈਣਗੇ। ਉਪ੍ਰੰਤ ਮ੍ਰਿਦੰਗ (ਢੋਲ) ਫਿਰ ਬੱਦਲਾਂ ਦੀ ਗਰਜ ਸੁਣਾਈ ਦੇਵੇਗੀ। ਇਸ ਤੋਂ ਅਗਲੀ ਅਵਸਥਾ ਕਿੰਗਰੀ ਜਾਂ ਸਾਰੰਗੀ ਦੀ ਮਧੁਰ ਆਵਾਜ ਸੁਣੋਗੇ। ਇਸ ਤੋਂ ਅੱਗੇ ਬੰਸਰੀ ਵਜੇਗੀ। ਅਖੀਰਲੀ ਮੰਜਨ ਤੇ ਪਹੁੰਚਕੇ ਬੀਨ ਦਾ ਰਸ ਮਾਣੋਗੇ। ਇਹਨਾਂ ਨੇ ਕੁੱਝ ਰੋਸ਼ਨੀਆਂ ਭੀ ਨਿਸਚਿਤ ਕੀਤੀਆਂ ਹਨ। ਅਖੇ ਜਦੋਂ ਨਾਮ ਅਭਿਆਸ ਕਰੋਗੇ, ਪਹਿਲਾਂ ਦੀਵੇ ਜਿੰਨਾਂ ਚਾਨਣ ਪ੍ਰਤੀਤ ਹੋਵੇਗਾ। ਵਧਦਾ

ਵਧਦਾ ਸਵੇਰੇ ਦੇ ਸੂਰਜ ਵਰਗਾ ਚਾਨਣ ਮਹਿਸੂਸ ਹੋਵੇਗਾ। ਫਿਰ ਹਜਾਰਾਂ ਸੂਰਜਾਂ ਦਾ ਚਾਨਣ ਪ੍ਰਗਟ ਹੋ ਜਾਵੇਗਾ। ਇਸ ਤੋਂ ਮਗਰੋਂ ਇਹਚਾਨ ਪੁੰਨਿਆ ਦੇ ਚੰਨ ਵਾਂਗ, ਠੰਡਕ ਵਾਲਾ ਬਣ ਜਾਵੇਗਾ। ਦੁਬਾਰਾ ਫਿਰ ਗਰਮ ਹੋਕੇ ਜੇਠ ਮਹੀਨੇ ਦੀ ਸਿਖਰ ਦੁਪਹਿਰ ਵਰਗਾ ਹੋ ਜਾਵੇਗਾ। ਸਤਿਪੁਰਖ (ਰੱਬ) ਦੇ ਰੋਮ ਰੋਮ ਵਿਚੋ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਨਿਕਲਦਾ ਹੈ।

ਵਿਚਾਰੇ ਸਿਧੇ ਸਾਦੇ ਲੋਕ ਇਸ "ਨਾਮ" ਦੇ ਅਜਿਹੇ ਘੁੰਮਣ ਘੇਰ ਵਿਚ ਪੈਂਦੇ ਹਨ, ਕਿ ਉਮਰ ਭਰ "ਅੱਖਾਂ ਬੰਦ ਕਰਕੇ" ਕਿਸੇ ਬਦਲਾਉ ਜਾਂ ਸੁਧਾਰ ਵੱਲ ਅੱਖ ਪੁਟਕੇ ਨਹੀਂ ਵੇਖਦੇ। ਸਮਾਜ ਵਿਚ ਜੋ ਉਪੱਦਰ ਅਸਾਂਤੀ, ਬੇਇਨਸਾਫੀ ਪਈ ਹੁੰਦੀ ਰਹੇ। ਇਹਨਾਂ ਨੇ ਕਿਸੇ ਨੂੰ ਮੰਦਾ ਨਹੀਂ ਕਹਿਣਾ, ਵਿਰੋਧ ਨਹੀਂ ਕਰਨਾ ਨਿੰਦਾ ਨਹੀਂ ਕਰਨੀ, ਬਸ "ਨਾਮ ਜਪਣਾ"। ਇਹਨਾਂ ਦੇ ਮਾਲਕਾਂ ਨੂੰ ਅਜਿਹੇ ਲੋਕ ਹੀ ਰਾਸ ਆ ਸਕਦੇ ਹਨ। ਸਰਕਾਰਾਂ ਭੀ ਆਮ ਮਨੁੱਖ ਨੂੰ ਭੇਡਾਂ ਹੀ ਬਣਾ ਕੇ ਰੱਖਣਾ ਚਾਹੁੰਦੀਆਂ ਹਨ। ਜੋ ਵਿਅਕਤੀ ਖਤਰਾ ਨਹੀਂ ਸਹੇੜਨਾ ਚਾਹੁੰਦਾ, ਉਹ ਕਿਸੇ ਭੀ ਡੇਰੇਦਾਰ ਤੋਂ ਮੰਤਰ ਲੈ ਕੇ, ਸਿਮਰਣ ਵਿਧੀ ਰਾਹੀਂ ਕਾਰਜ ਸਫਲੇ ਕਰਨ ਦੀ ਕੂੜੀ ਆਸ ਵਿਚ ਜਿੰਦਗੀ ਗੁਜਾਰ ਦੇਵੇਗਾ। ਖੁਦ ਸੁਧਾਰ ਵਲ ਇਕ ਕਦਮ ਭੀ ਪੁੱਟਣ ਦੀ ਹਿੰਮਤ ਨਹੀਂ ਕਰ ਸਕੇਗਾ। ਅਜਿਹੇ ਲੋਕ ਗੁਲਾਮ ਮਾਨਸਿਕਤਾ ਵਾਲੇ ਹੋਇਆ ਕਰਦੇ ਹਨ।ਅੱਗੇ ਜਾ ਬ੍ਰਾਬਰ ਉਹ ਨਹੀਂ ਟੁਰ ਸਕਦੇ। ਖੁਦ ਆਪਣੀ ਜਿੰਦਗੀ ਬਾਰੇ ਫੈਸਲਾ ਨਹੀਂ ਕਰ ਸਕਦੇ। ਅਪਣੀ ਕੀਮਤੀ ਜਿੰਦਗੀ ਦੂਜਿਆ ਦੇ ਹਵਾਲੇ ਕਰ ਦਿਆ ਕਰਦੇ ਹਨ। ਹੱਥ ਜੁੜੇ ਹੋਏ, ਸਿਰ ਝੁਕਿਆ ਹੋਇਆ, ਅੱਖਾਂ ਨੀਵੀਆਂ, ਮੂੰਹ ਵਿਚ ਮੰਤਰ। ਖਤਰਿਆਂ ਨਾਲ ਜੂਝਣ ਦੀ ਸਿਰੜ ਤੇ ਸ਼ਕਤੀ ਖਤਮ। ਬੇਅੰਤ ਸਿੱਖਾਂ ਨੂੰ ਅਪਣੇ ਪੈਰੋਕਾਰ ਬਣਾ ਕੇ ਇਹਨਾਂ ਨੇ "ਜਵਾਂ ਮਰਦੀ" ਵਾਲਾ ਤੱਤ, ਲਗਪਗ ਖਤਮ ਹੀ ਕਰ ਦਿੱਤਾ ਹੈ। ਅਸਿੱਧੇ ਢੰਗ ਨਾਲ ਇਨਾਂ ਨੇ ਪਹਿਲਾਂ ਅੰਗ੍ਰੇਜੀ ਸਰਕਾਰ ਦੀ ਖੂਬ ਮਦਦ ਕੀਤੀ। ਦੇਸ਼ ਆਜਾਦ ਹੋਣ ਤੋਂ ਮਗਰੋਂ ਭਾਰਤੀ ਹੁਕਮਰਾਨਾਂ ਦੀ ਬਹੁਤ ਮਦਤ ਕੀਤੀ। ਸਿੱਖਾਂ ਦਾ ਇਕ ਬਹੁਤ ਵੱਡਾ ਹਿੱਸਾ, ਆਪਣੇ ਸਮੂੰਹ ਨਾਲੋਂ ਵੱਖ ਹੋ ਗਿਆ। ਸਿੱਖ ਹੱਕਾਂ ਵਾਸਤੇ ਲੜਨੋ ਇਨਕਾਰ ਕਰ ਗਿਆ। "ਨਾਮ" ਜਪਦਾ ਰਿਹਾ "ਪ੍ਰਲੋਕ"ਸੰਵਾਰਦਾ ਰਿਹਾ। ਇਸ ਲੋਕ ਦਾ ਫਿਕਰ ਮੁਕਾ ਦਿੱਤਾ।

(6) ਰਾਧਾ ਸੁਆਮੀ ਡੇਰੇ ਨਾਲੋਂ ਨਾਰਾਜ ਹੋਕੇ ਵੱਖ ਹੋਇਆ ਇਕ ਡੇਰਾ ਸਿਰਸਾ (ਹਰਿਆਣਾ) ਵਿਚ ਚਲ ਰਿਹਾ ਹੈ। ਇਸ ਡੇਰੇ ਦੇ ਪਹਿਲੇ ਮੁਖੀ ਸ਼ਾਹ ਮਸਤਾਨਾ ਦਾ ਜਨਮ ਸੰਨ 1891 ਨੂੰ ਪਿੰਡ ਕੋਟਲਾ, ਤਸੀਲ ਗਛੇੜ ਜਿਲਾ

ਕੁਲੈਤ (ਬਲੋਚਸਤਾਨ) ਦੇ ਸ੍ਰੀ ਪੀਲਾ ਮੱਲ, ਮਾਤਾ ਤੁਲਸੀ ਬਾਈ ਦੀ ਕੁੱਖੋਂ ਹੋਇਆ। ਸੰਨ 1947 ਦੇ ਉਜਾੜੇ ਵਕਤ ਇਹ, ਪਾਕਿਸਤਾਨ ਵਿਚੋਂ ਉਠਕੇ, ਸਿਰਸੇ ਵਿਚ ਆ ਗਏ। ਇਥੇ ਇਸ ਨੇ ਆਪਣੇ ਡੇਰੇ ਨੂੰ ਲੋਕਾਂ ਵਿਚ ਕਾਫੀ ਮਕਬੂਲ ਕਰ ਲਿਆ। ਸ਼ਾਹ ਮਸਤਾਨਾ ਦਾ ਪਰਮੁਖ ਸੇਵਕ ਸ੍ਰੀ ਹਰਬੰਸ ਸਿੰਘ ਪੁੱਤਰ ਸ੍ਰੀ ਵਰਿਆਮ ਸਿੰਘ। ਮਾਤਾ ਦਾ ਨਾਮ ਆਸ ਕੌਰ ਸੀ। ਇਸ ਦਾ ਜਨਮ 25 ਜਨਵਰੀ 1919 ਨੂੰ ਪਿੰਡ ਜਲਾਲਆਣਾ ਤਸੀਲ ਡਬਵਾਲੀ ਜਿਲਾ ਸਿਰਸਾ ਵਿਚ ਹੋਇਆ। ਅਪ੍ਰੈਲ 18-1968 ਵਿਚ ਸ਼ਾਹ ਮਸਤਾਨਾ ਦੀ ਮੌਤ ਹੋ ਗਈ ਤੇ ਆਪਣੀ ਥਾਵੇਂ ਸ੍ਰੀ ਹਰਬੰਸ ਸਿੰਘ ਦਾ ਨਾਮ ਸ਼ਾਹ ਸਤਿਨਾਮ ਸਿੰਘ ਰਖਕੇ, ਗੱਦੀ ਤੇ ਬਿਠਾ ਦਿਤਾ। ਸ੍ਰੀ ਸਤਿਨਾਮ ਸਿੰਘ ਨੇ ਆਪਣੇ ਸੇਵਕਾਂ ਦੀ ਗਿਣਤੀ ਵਿਚ ਚੌਖਾ ਵਾਧਾ ਕੀਤਾ। ਅੰਤ 13 ਦਸੰਬਰ 1991 ਨੂੰ ਇਸ ਦਾ ਦੇਹਾਂਤ ਹੋ ਗਿਆ। ਆਪਣੀ ਥਾਂ ਇਸਨੇ ਗੁਰਮੀਤ ਸਿੰਘ ਨਾਮੀ ਵਿਅਕਤੀ ਨੂੰ ਜਿੰਮੇਵਾਰੀ ਸੰਭਾਲ ਦਿਤੀ। ਜਿਸਨੇ ਆਪਣਾ ਨਾਮ ਗੁਰਮੀਤ ਰਾਮ ਰਹੀਮ ਸਿੰਘ ਰੱਖਿਆ ਹੋਇਆ ਹੈ।

ਧਰਮ ਪ੍ਰਚਾਰ ਵਲੋਂ ਲਾਪ੍ਰਵਾਹ ਸਿੱਖਾਂ ਦੇ ਮੁਖੀਆਂ ਨੇ ਗਫਲਤ ਵਿਚ ਆਪਣੀਆਂ ਜਿੰਮੇਵਾਰੀਆਂ ਨੂੰ ਵਿਸਾਰ ਦਿੰਤਾ। ਅਨੇਕ ਤਰ੍ਹਾਂ ਦੀਆਂ ਕਮਜੋਰੀਆਂ, ਸਿੱਖ ਕੌਮ ਵਿਚ ਦਾਖਲ ਹੋ ਗਈਆਂ। ਸਿੱਖ ਆਵਾਜਾਰ ਹੋਕੇ ਡੇਰਿਆਂ ਸਮਾਧਾਂ ਕਬਰਾਂ ਮੜੀਆਂ ਤੇ ਪੀਰਾਂ ਫਕੀਰਾਂ ਦੇ ਵੱਲ ਜਾਣ ਲੱਗ ਪਏ। ਸਿੱਖਾਂ ਵਿਚਲੇ ਜੱਟਵਾਦ ਨੇ ਉਹਨਾਂ ਨੂੰ ਹੋਰ ਹੌਸਲਾ ਹੀਣ ਕਰ ਦਿੱਤਾ। ਬਹੁਤੀ ਥਾਈਂ ਉਹਨਾਂ ਦੇ ਗੁਰਦੁਆਰੇ ਵੱਖਰੇ ਬਣ ਗਏ, ਤੇ ਅਣਗਿਣਤ ਸਿੱਖੀ ਤੋਂ ਜਾਨਾਂ ਵਾਰਨ ਵਾਲੇ ਡੇਰਾ ਸੌਦਾ ਦੇ ਸਰਧਾਲੂ ਬਣ ਗਏ।” ਇਹ ਡੇਰੇ ਅਕਸਰ ਕਾਂਗਰਸ ਦਾ ਵੋਟ ਬੈਂਕ ਮੰਨੇ ਜਾਂਦੇ ਹਨ। ਸ੍ਰੀ ਗੁਰਮੀਤ ਸਿੰਘ (ਡੇਰਾ ਮੁਖੀ) ਨੇ ਬਠਿੰਡਾ ਜਿਲੇ ਦੇ ਪਿੰਡ ਸਲਾਬਤ ਪੁਰਾ ਵਿਚ, ਦਸਮੇਸ਼ ਪਿਤਾ ਦਾ “ਸੁਆਂਗ” (ਨਕਲ ਉਤਾਰਨੀ - ਰੀਸ ਕਰਨੀ) ਕਰਦਿਆਂ, “ਜਾਮ-ਏ-ਇੰਸਾਂ” ਤਿਆਰ ਕੀਤਾ। ਇਸ ਭੂਤਰੇ ਸਾਧ ਨੇ ਗੁਰੂ ਗੋਬਿੰਦ ਸਿੰਘ ਵੱਲੋਂ ਸਾਜੇ, ਪੰਜ ਪਿਆਰਿਆਂ ਦੀ ਥਾਂ ਦੋ ਕਦਮ ਅੱਗੇ ਵਧਦਿਆਂ, “ਸੱਤ ਪਿਆਰੇ” ਤਿਆਰ ਕੀਤੇ। ਬਹੁਤ ਵੱਡਾ ਕੜਾਹਾ ਤਿਆਰ ਕਰਵਾਇਆ। ਪਾਣੀ ਦੁੱਧ ਅਤੇ ਰੂਹ ਅਫਜਾ ਮਿਲਾ ਕੇ, “ਜਾਮ-ਏ-ਇੰਸਾਂ” (ਅੰਮ੍ਰਿਤ) ਤਿਆਰ ਕੀਤਾ। ਖੁਦ ਪੀਤਾ ਤੇ ਆਪਣੇ ਸੇਵਕਾਂ ਨੂੰ ਪਿਆਇਆ, ਕਲਗੀ ਲਾਈ। ਘੋੜਾ ਭੀ ਬਹੁਤ ਕੀਮਤੀ ਤਿਆਰ ਕਰਵਾਇਆ ਸੀ, ਪਰ ਚੜਨ ਦਾ ਮੌਕਾ ਨਹੀਂ ਮਿਲਿਆ, ਪਹਿਲਾਂ ਹੀ ਵਿਵਾਦ ਉਠ ਪਿਆ।” (ਸਪੋਕਸਮੈਨ

14–5–2007)

ਅੰਦਰ ਦੇ ਭੇਤ ਪ੍ਰਗਟ ਕਰਨ ਦੇ ਮਾਹਿਰ "ਤਹਿਲਕਾ ਡਾਟ ਕਾਮ" ਨੇ ਆਪਣੀ ਤਾਜਾ ਰਿਪੋਰਟ ਵਿਚ (ਇੰਟਰਨੈਟ ਰਾਹੀਂ) ਦੱਸਿਆ ਹੈ ਕਿ ਗੁਰਮੀਤ ਸਿੰਘ ਗੰਗਾ ਨਗਰ ਜਿਲੇ ਦੇ ਪਿੰਡ ਗੁਰਸ ਮੰਡੀਆਂ ਦਾ ਜੱਟਾਂ ਦਾ ਮੁੰਡਾ ਹੈ। ਇਕ ਪ੍ਰਸਿੱਧ ਖਾੜਕੂ ਸ੍ਰ. ਗੁਰਜੰਟ ਸਿੰਘ ਰਾਜਸਥਾਨੀ ਇਸ ਦਾ ਨੇੜਲਾ ਸਾਥੀ ਰਿਹਾ ਹੈ। ਉਸੇ ਦੇ ਰਾਹੀ ਪਹਿਲੇ ਗੱਦੀਦਾਰ, ਸ਼ਾਹ ਸਤਿਨਾਮ ਸਿੰਘ ਨੂੰ ਰਿਵਾਲਵਰ ਦੁਆਰਾ ਭੈ ਭੀਤ ਕਰਕੇ, ਆਪਣੇ ਨਾਲ ਸਹਿਮਤ ਕੀਤਾ ਗਿਆ। ਇਸ ਰਿਪੋਰਟ ਤੋਂ ਪਹਿਲਾਂ (18–5–2007 ਨੂੰ ਐਨ.ਡੀ.ਟੀ.ਵੀ.) ਵਿਚਾਰ ਚਰਚਾ ਵਿਚ ਦਿਲੀ ਅਕਾਲੀ ਦਲ (ਬਾਦਲ) ਦਾ ਮੁਖੀ ਅਵਤਾਰ ਸਿੰਘ ਹਿੱਤ ਭੀ ਦਸ ਚੁੱਕਿਆ ਸੀ ਕਿ ਸਾਧ ਨੇ ਡੇਰੇ ਦੀ ਮਾਲਕੀ ਗੁਰਜੰਟ ਸਿੰਘ ਰਾਜਸਥਾਨੀ ਦੀ ਮੱਦਤ ਨਾਲ ਪ੍ਰਾਪਤ ਕੀਤੀ ਸੀ। ਇਸ ਡੇਰੇ ਨਾਲ 700 ਏਕੜ ਤੋਂ ਵੱਧ ਜਮੀਨ ਹੈ। ਡੇਰੇ ਵਿਚੋਂ ਲਾਵਾਰਿਸ ਲਾਸਾਂ ਆਮ ਹੀ ਮਿਲਦੀਆਂ ਰਹਿੰਦੀਆਂ ਹਨ। ਇਹ ਸਾਧ ਦੋ ਲੜਕੀਆਂ ਇਕ ਲੜਕੇ ਦਾ ਬਾਪ ਹੈ। ਲੜਕਾ ਇਕ ਕਾਂਗਰਸੀ ਐਮ.ਐਲ.ਏ. (ਹਰਮਿੰਦਰ ਸਿੰਘ ਜੱਸੀ) ਦੀ ਲੜਕੀ ਨਾਲ ਵਿਆਹਿਆ ਹੋਇਆ ਹੈ। ਇਕ ਲੜਕੀ ਬੰਗਲੌਰ ਵਿਆਹੀ ਹੋਈ ਹੈ। ਸੰਨ 2002 ਵਿਚ ਸਿਰਸੇ ਦੇ ਸੈਸਨ ਜੱਜ ਨੇ, "ਸੈਕਸ ਕਾਂਡ" ਦੀ ਪੜਤਾਲ ਕਰਨ ਤੋਂ ਨਾਂਹ ਕਰਦਿਆਂ, ਹਾਈ ਕੋਰਟ ਚੰਡੀਗੜ੍ਹ ਨੂੰ ਲਿਖਿਆ ਸੀ ਕਿ ਕੋਈ ਭੀ ਵਿਅਕਤੀ ਬਾਬੇ ਦੀ ਮਰਜੀ ਤੋਂ ਬਗੈਰ ਪੜਤਾਲ ਵਿਚ ਸਹਾਇਤਾ ਨਹੀਂ ਕਰਦਾ। ਇਸ ਲਈ ਪੜਤਾਲ ਸੀ.ਬੀ.ਆਈ. ਨੂੰ ਸੌਂਪ ਦਿੱਤੀ ਜਾਵੇ। (ਸਪੋਕਸਮੈਨ–28–5–207 ਪੰਨਾ 11)

ਡਾ. ਰਤਨ ਸਿੰਘ ਜੱਗੀ ਲਿਖਿਤ "ਸਿੱਖ ਪੰਥ ਵਿਸ਼ਵ ਕੋਸ਼" ਵਿਚ ਦਰਜ ਹੈ ਕਿ ਇਸ ਡੇਰੇ ਸੱਚਾ ਸੌਦਾ ਵਿਚ, ਹਰ ਸਮੇਂ 350 ਸਾਧੂ ਅਤੇ 129 ਸਾਧਣੀਆਂ ਰਹਿਕੇ, ਭਜਨ ਬੰਦਗੀ ਅਤੇ "ਨਾਮ ਸਿੰਮਰਨ" ਕਰਦੇ ਹਨ। (ਪੰਨਾ 883 ਛਾਪ 2005)

ਮਈ 2007 ਵਿਚ ਸਮੁਚੇ ਸਿੰਖ ਪੰਥ ਨੇ ਡੇਰਾ ਸੌਦਾ ਦੇ ਮੁਖੀ ਵਲੋਂ ਗੁਰੂ ਗੋਬਿੰਦ ਸਿੰਘ ਦੀ ਨਕਲ ਉਤਾਰਨ ਨੂੰ ਬਹੁਤ ਗੰਭੀਰਤਾ ਨਾਲ ਲਿਆ। ਸਮੁੱਚਾ ਪੰਥ ਗੁੱਸੇ ਨਾਲ ਉਬਲ ਪਿਆ। ਕਈ ਥਾਈਂ ਖ਼ੂਨੀ ਟਕਰਾਉ ਹੋਏ। ਅਕਾਲ ਤਖਤ ਦੇ ਪੁਜਾਰੀਆਂ ਨੇ, ਕਈ ਤਰ੍ਹਾਂ ਦੇ ਅਪਾ ਵਿਰੋਧੀ "ਹੁਕਮਨਾਮੇ" ਜਾਰੀ ਕੀਤੇ। ਆਮ ਸਿੱਖ ਨੂੰ ਦੁਬਿਧਾ ਵਿਚ ਪਾਇਆ ਗਿਆ। ਡੇਰੇ ਬੰਦ ਕਰਾਉਣ ਦਾ ਹੁਕਮ

ਭੀ ਦਿੱਤਾ ਗਿਆ। ਜਥੇਦਾਰ ਖੁਦ ਹੀ ਪਿੱਛੇ ਹਟਦੇ ਰਹੇ। ਫਤਿਹਗੜ੍ਹ ਤੋਂ ਚੰਡੀਗੜ੍ਹ ਤਕ, ਰੋਸ ਮਾਰਚ ਕੱਢਣ ਦਾ ਐਲਾਨ ਕੀਤਾ ਗਿਆ। ਪੰਜਾਬ ਦੇ ਗਵਰਨਰ ਨੂੰ ਰੋਸ ਪੱਤਰ ਦੇਣ ਦਾ ਫੈਸਲਾ ਕੀਤਾ ਗਿਆ। ਅਫਸੋਸ ਕਿ ਗਵਰਨਰ ਦਾ ਭੇਜਿਆ ਇਕ ਵਿਅਕਤੀ, ਫਤਿਹਗੜ੍ਹ ਆ ਪੁੱਜਿਆ। "ਮਹਾਨ ਪਦਵੀਆਂ ਤੇ ਬਿਰਾਜਮਾਨ" ਜੱਥੇਦਾਰਾਂ ਨੇ, ਸਾਊ ਗਊ ਬਣਕੇ, ਅਪਣੇ ਮੰਗ ਪੱਤਰ ਆਏ ਬੰਦੇ ਦੇ ਹਵਾਲੇ ਕਰ ਦਿੱਤਾ। ਕਦਮ ਕਦਮ ਤੇ ਇਹਨਾਂ ਜਥੇਦਾਰਾਂ ਨੇ ਕੌਮ ਦੀ ਨਮੋਸ਼ੀ ਕਰਾਈ ਹੈ। ਜੇ ਆਪਣੇ ਧਰਮ ਨੂੰ ਸਿੱਖ ਬਚਾਣਾ ਚਾਹੁੰਦੇ ਹਨ ਤਾਂ ਇਸ ਪੁਜਾਰੀ ਟੋਲੇ ਨੂੰ "ਰਾਹ ਸਿਰ" ਲਿਆਣਾ ਹੀ ਪਵੇਗਾ।

ਇਸ ਸੌਦੇ ਡੇਰੇ ਵਿਚ ਅੰਨੇ ਸ਼ਰਧਾਲੂਆਂ ਦੀਆਂ ਭੇਜੀਆਂ ਬੱਚੀਆਂ ਸਾਧ ਦੀ ਸੇਵਾ ਕਰਕੇ, "ਨਾਮ ਸਿਮਰਣ" ਰਾਹੀਂ ਜਨਮ ਸਫਲਾ ਕਰ ਰਹੀਆਂ ਹਨ। ਜਬਰ ਜਿਨਾਹ ਦੀਆਂ ਸ਼ਿਕਾਰ ਕੁਝ ਲੜਕੀਆਂ ਨੇ ਅੰਦਰ ਦੇ ਗੁਪਤ ਭੇਦ ਖੋਹਲਦਿਆਂ ਸੰਨ 2002 ਵਿਚ ਦੇਸ ਦੇ ਪ੍ਰਧਾਨ ਮੰਤਰੀ, ਰਾਸਟਰਪਤੀ ਸੁਪ੍ਰੀਮ ਕੋਰਟ ਦੇ ਜੱਜ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਮੁੱਖ ਜੱਜ ਨੂੰ ਚਿੱਠੀਆਂ ਭੇਜੀਆਂ। ਅਖਬਾਰਾਂ ਵਿਚ ਮੋਟੀਆਂ ਖਬਰਾਂ ਲੱਗੀਆਂ। ਸਿਰਸੇ ਦਾ ਇਕ ਦਲੇਰ ਪੱਤਰਕਾਰ ਰਾਮਚੰਦਰ ਛਤਰਪਤੀ, ਡੇਰੇ ਵਾਲਿਆਂ ਦੇ ਮੰਦ ਕਾਰੇ ਨਿੱਤ ਲੰਗੇ ਕਰਦਾ ਸੀ। ਕੁਝ ਹੀ ਦਿਨਾਂ ਵਿਚ ਉਸਦਾ ਕਤਲ ਕਰਵਾ ਦਿੱਤਾ ਗਿਆ। ਸੌਦੇ ਵਾਲੇ ਸਾਧ ਦਾ ਅਤਿ ਭਰੋਸੇਯੋਗ ਸੇਵਕ ਸ੍ਰੀ ਰਣਜੀਤ ਸਿੰਘ ਦਾ ਭੀ ਕਤਲ ਹੋ ਗਿਆ। ਇਸ ਡੇਰੇ ਦੀ ਸੀ.ਬੀ.ਆਈ ਨੇ ਜਾਂਚ ਕੀਤੀ ਪਰ ਰਾਜਸੀ ਪਹੁੰਚ ਕਾਰਨ ਕੋਈ ਨਤੀਜਾ ਨਾ ਨਿਕਲਿਆ। ਗੁਰੂ ਗੋਬਿੰਦ ਸਿੰਘ ਦਾ ਸੁਆਂਗ ਉਤਾਰਨ ਦਾ ਮੁਕਦਮਾ ਭਾਵੇਂ ਦਰਜ ਹੋ ਗਿਆ ਹੈ। ਬੜੇ ਘਟ ਚਾਨਸ ਹਨ ਕਿ ਇਸ ਨੂੰ ਸਜਾ ਹੋਵੇ। ਅਕਾਲੀ ਦਲ ਦੇ ਪ੍ਰਧਾਨ, ਅਤੇ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਪ੍ਰਕਾਸ ਸਿੰਘ ਬਾਦਲ ਨੇ, ਇਸ ਸਾਧ ਨੂੰ ਇਸ ਲਈ ਪ੍ਰੇਸ਼ਾਨ ਕੀਤਾ ਹੈ ਕਿ ਉਸਨੇ ਆਪਣੇ ਸੇਵਕਾਂ ਤੋਂ ਕਾਂਗਰਸ ਨੂੰ ਵੋਟ ਪੁਆ ਦਿੱਤੀ। ਵੈਸੇ ਸ੍ਰੀ ਬਾਦਲ (ਵੱਡਾ ਛੋਟਾ) ਜੀ ਤਾਂ ਖੁਦ ਉਸ ਸਾਧ ਨੂੰ ਮੱਥਾ ਟੇਕਣ ਗਏ ਸੀ। ਇਹ ਲੋਕ ਬੜਾ "ਨਾਮ ਸਿਮਰਣ" ਕਰਦੇ ਹਨ। ਪਰ ਅੰਦਰਲੀ ਹਾਲਤ ਬਾਰੇ ਸੁਣਕੇ ਹੱਕੇ ਬੱਕੇ ਰਹਿ ਜਾਈਦਾ ਹੇ। ਹੈਨ ਇਹ ਸਾਰੇ ਧਰਮ ਅਸਥਾਨ ?

ਇਹ ਲੋਕ ਆਪਣੇ ਸੇਵਕਾਂ ਨੂੰ ਜੋ ਨਾਮ ਦਿੰਦੇ ਹਨ, ਆਉ ਉਸਦੇ ਦੀ ਦਰਸ਼ਨ ਕਰ ਲਈਏ– "ਸਤਿਪੁਰਖ, ਨਿਰੰਕਾਰ, ਅਕਾਲ ਮੂਰਤ, ਅਬਨਾਸੀ ਸ਼ਬਦ

ਸਰੂਪੀ ਰਾਮ" ਇਹਨਾਂ ਦੇ ਸੇਵਕ ਇਸ "ਨਾਮ ਦਾ ਖੂਬ ਸਿਮਰਣ" ਕਰਦੇ ਹਲ। ਉਂਞ ਆਪਣੇ ਹੀ ਭਰਾਵਾਂ ਨੂੰ ਮਾਰਨ ਲਈ ਭੀ ਝੱਟ ਤਿਆਰ ਹੋ ਪੈਂਦੇ ਹਨ।

(7) "ਨਾਮ ਸਿਮਰਣ" ਕਰਨ ਦਾ ਦਾਹਵੇਦਾਰ ਇਕ ਜਥਾ ਮਾਨਸਾ ਜਿਲੇ ਦੇ ਕਸਬਾ ਦੋਦੜਾ ਵਿਖੇ ਆਪਣਾ ਸਦਰ ਮੁਕਾਮੀ ਬਣਾਈ ਬੈਠਾ ਹੈ। ਕੁਝ ਕੁ ਹੋਰ ਥਾਵਾਂ ਤੇ ਭੀ ਇਹਨਾਂ ਦੇ "ਨਾਮ ਕੇਂਦਰ" ਅਤੇ ਸ਼ਰਧਾਲੂ ਮੌਜੂਦ ਹਨ। ਇਹਨਾਂ ਦੇ ਸੇਵਕ ਬਾਬੂ ਜੀ (ਜਾਂ ਬਾਊ ਜੀ) ਤੋਂ "ਨਾਮ" ਦ੍ਰਿੜ ਕਰਨ ਦੀਆਂ ਬਿਧੀਆਂ ਸਿੱਖ ਕੇ "ਅਭਿਆਸ" ਕਰਦੇ ਹਨ। ਜਗਿਆਸੂ ਅੰਦਰ "ਨਾਮ" ਚਾਲੂ ਕਰਨ ਲਈ ਇਹਨਾਂ ਦਾ ਤਰੀਕਾ ਬੜਾ ਅਲੋਕਾਰ ਹੈ। ਜਿਸ ਵਿਅਕਤੀ ਦਾ ਨਾਮ ਚਾਲੂ ਕਰਨਾ ਹੋਵੇ, ਪੁਰਾਣਾ ਨਾਮ ਅਭਿਆਸੀ, ਉਸ ਦੀ ਇਕ ਉਂਗਲ ਘੁੱਟ ਕੇ ਫੜ ਲੈਂਦਾ ਹੈ। ਰੋਹਬਦਾਰ ਆਵਾਜ ਵਿਚ ਬੋਲਦਾ ਹੈ – ਬੋਲ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ..." ਪੰਜ ਸਤ ਵਾਰੀ ਜੋਰ ਅਜਮਾਈ ਕਰਨ ਤੇ ਭੀ, ਜੇ "ਨਾਮ ਚਾਲੂ" ਨਾ ਹੋਵੇ, ਫਿਰ ਗੁੱਟ ਤੋਂ ਫੜਕੇ ਝੱਟਕੇ ਮਾਰੇ ਜਾਂਦੇ ਹਨ। ਵਾਹਿਗੁਰੂ ਵਾਹਿਗੁਰੂ ਬਾਬ ਬਾਰ ਬੁਲਾਇਆ ਜਾਂਦਾ ਹੈ। ਜੇ ਫਿਰ ਭੀ "ਨਾਮ ਦਾ ਪ੍ਰਵਾਹ" ਸ਼ੁਰੂ ਨਾ ਹੋਵੇ, ਫਿਰ ਘੁੱਟ ਕੇ ਦੋਵੇ ਵਿਅਕਤੀ ਜੱਫੀ ਪਾ ਲੈਂਦੇ ਹਨ। ਬਾਹਵਾਂ ਦਾ ਵਲੇਵਾਂ ਢਿੱਲਾ ਕਰਨਗੇ, ਫਿਰ ਖਿੱਚਕੇ ਛਾਤੀ ਨਾਲ ਲਾਉਣਗੇ। ਬਾਰ ਬਾਰ ਇਹੀ ਕਰਮ ਦੁਹਰਾਉਣਗੇ, "ਬੋਲ ਵਾਹਿਗੁਰੂ ਵਾਹਿਗੁਰੂ...।" ਦਾਸ ਨੇ ਇਹਨਾਂ ਦੇ ਸੇਵਕ ਅੱਗੇ ਬੇਨਤੀ ਰੱਖੀ ਪਈ ਜੇ ਜੱਫੀਆਂ ਪਾਕੇ ਭੀ ਨਾਮ ਅੜਿਆ ਰਹੇ ਬਾਹਰ ਨਾ ਨਿਕਲੇ ਫਿਰ ਅਗੋਂ ਕੀ ਕਰਦੇ ਹੋ ?

"ਫਿਰ ਤਾਂ ਕੁਝ ਨਹੀਂ ਕਰਦੇ, ਅਕਸਰ ਨਾਮ ਚਲ ਹੀ ਪੈਂਦਾ ਹੈ"

ਜੇ ਰੁਕਾਵਟ ਪੈ ਹੀ ਜਾਵੇ ਤਾਂ ਅਗਲੀ ਤਰਕੀਬ ਭੀ ਕਦੀ ਤਜਰਬੇ ਵਿਚ ਲੈ ਆਉਣੀ। ਕਈਆਂ ਦਾ "ਨਾਮ" ਕੁਝ ਜਿਆਦਾ ਹੀ ਅੜਿਆ ਹੋਇਆ ਹੁੰਦਾ ਹੇ। ਇਉ ਕਰਿਆ ਕਰੋ, ਅਜਿਹੇ ਬੰਦੇ ਨੂੰ ਮਜਬੂਤ ਰੱਸਾ ਪਾਕੇ ਟ੍ਰੈਕਟਰ ਦੇ ਪਿੱਛੇ ਬੰਨ ਲਿਆ ਕਰੋ। ਟ੍ਰੈਕਟਰ ਨੂੰ ਵਾਹਣਾ ਵਿਚੋਂ ਦੀ ਭਜਾਓ। ਇੰਜ ਕੀਤਿਆਂ ਕਿੰਨਾ ਭੀ ਡੂੰਘਾ ਫਸਿਆ ਨਾਮ ਬਾਹਰ ਆ ਜਾਵੇਗਾ। ਰੁਕਿਆ ਹੋਇਆ "ਨਾਮ" ਫਿਰ ਰਾਕਟ ਵਾਂਗ ਚਲਦਾ ਜਾਵੇਗਾ, ਤੁਹਾਨੂੰ ਰੋਕਣਾ ਔਖਾ ਹੋ ਜਾਵੇਗਾ। "ਨਾਮ ਜਪਣ" ਵਾਲੇ ਇਸ ਜਥੇ ਦੀ ਪੰਥ ਨੂੰ ਅਗਿਆਨਤਾ ਵਿਚ ਡੋਬਣ ਤੋਂ ਸਿਵਾਏ ਹੋਰ ਕੋਈ ਖਾਸ ਦੇਣ ਨਹੀਂ ਹੈ। ਆਲੇ ਦੁਆਲੇ ਜੋ ਜੁਲਮ ਪਏ ਹੁੰਦੇ ਰਹਿਣ, ਬੇਖਬਰ ਹੋਕੇ "ਨਾਮ ਸਿਮਰਣ" ਕਰਦੇ ਰਹੋ।

(8) ਇਕ ਹੋਰ ਸਾਧ ਭਾਈ ਨੰਦ ਸਿੰਘ (ਕਲੇਰਾਂ ਵਾਲਾ) ਦਾ ਜਨਮ 28 ਅਕਤੂਬਰ 1872 ਨੂੰ ਮਾਤਾ ਸਦਾ ਕੌਰ ਪਿਤਾ ਭਾਈ ਜੈ ਸਿੰਘ, ਪਿੰਡ ਸ਼ੇਰਪੁਰ ਕਲਾਂ ਤਹਿਸੀਲ ਜਗਰਾਉ ਜਿਲਾ ਲੁਧਿਆਣਾ ਵਿਖੇ ਹੋਇਆ। ਇਸ ਨੇ ਕਈ ਸਾਰੇ ਸਾਧਾਂ ਨੂੰ ਗੁਰੂ ਧਾਰਨ ਕੀਤਾ। ਕਹਿੰਦੇ ਨੇ ਕਿ ਇਸ ਨੇ ਹਜੂਰ ਸਾਹਿਬ, ਹੜੱਪਾ ਤੇ ਲਹਿਰਾਖਾਨਾ ਵਿਚ, ਪੂਰੇ ਬਾਰਾਂ ਸਾਲ "ਕਠਨ ਨਾਮ ਅਭਿਆਸ" ਕੀਤਾ। ਇਸ ਦੇ ਸੇਵਕਾਂ ਨੇ ਭਾਈ ਨੰਦ ਸਿੰਘ ਨੂੰ, ਇਕ "ਮਹਾਨ ਕਰਾਮਾਤੀ" ਪੁਰਖ ਵਜੋਂ ਪ੍ਰਚਾਰਿਆ ਹੈ। ਜਦੋਂ ਕਿ ਅਸਲੀਅਤ ਵਿਚ ਇਹ ਲੋਕ "ਕਰਾਂਤੀਕਾਰੀ"ਨਾਂ ਬਣ ਸਕੇ। ਕਰਾਮਾਤੀ ਸ਼ਕਤੀਆਂ ਦੁਆਰਾ ਸਾਰੇ ਦੁਖੜੇ ਦੂਰ ਕਰ ਦੇਣ ਦਾ ਫਰੇਬ ਕਰਨ ਲਗ ਪਏ। ਦੇਸ ਵਿਚ ਅਜਾਦੀ ਦੀ ਲੜਾਈ ਜੋਰਾਂ ਤੇ ਚੱਲ ਰਹੀ ਸੀ। ਹਰ ਦੇਸ਼ ਵਾਸੀ ਉਸ ਵਿਚ ਯੋਗ ਦਾਨ ਪਾ ਰਿਹਾ ਸੀ। ਸੰਨ 1914 ਤੋਂ ਲੈ ਕੇ 1947 ਤਕ ਅਣਗਿਣਤ ਮੋਰਚੇ ਲੱਗੇ, ਵਿਦਰੋਹ ਹੋਏ। ਕਾਮਾਗਾਟਾ ਮਾਰੂ ਦੁਖਾਂਤ, ਬੱਬਰ ਅਕਾਲੀ ਯੋਧਿਆਂ ਵਲੋਂ ਗੁਰੀਲਾ ਜੰਗ, ਸ੍. ਕਰਤਾਰ ਸਿੰਘ ਸਰਾਭਾ ਤੇ ਸ੍. ਭਗਤ ਸਿੰਘ ਦੀਆਂ ਸ਼ਹੀਦੀਆਂ। ਵਿਸਾਖੀ ਵਾਲੇ ਦਿਨ 1919 ਵਿਚ ਜਿਲਿਆਂ ਵਾਲੇ ਬਾਗ ਵਿਚ ਨਿਹੱਥੇ ਸਹਿਰੀਆਂ ਦਾ ਕਤਲਾਮ। ਦਰਬਾਰ ਸਾਹਿਬ ਅੰਮ੍ਰਿਤਸਰ, ਤਰਨ ਤਾਰਨ ਆਦਿ ਗੁਰਦੁਆਰਿਆਂ ਵਿਚ, ਮਹੰਤਾਂ ਵਲੋਂ ਮਨਮਾਨੀਆਂ, ਨਨਕਾਣਾ ਸਾਹਿਬ ਵਿਖੇ ਸਿੱਖਾਂ ਤੇ ਮਹੰਤਾਂ ਵਲੋਂ ਕਹਿਰ। ਗੁਰੂ ਕਾ ਬਾਗ ਮੋਰਚਾ ਗੰਗਸਰ ਜੈਤੋ ਵਿਚ ਸਿੱਖ ਜਥਿਆਂ ਤੇ ਜੁਲਮ। ਦੇਸ ਲਈ ਅਤੇ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਸੁਧਾਰਨ ਲਈ, ਹਜਾਰਾਂ ਸਿੱਖਾਂ ਨੇ ਜੇਹਲਾਂ ਦੇ ਦੁਖ ਝੱਲੇ। ਸੈਂਕੜਿਆਂ ਦੀ ਗਿਣਤੀ ਵਿਚ ਫਾਂਸੀ ਚੜ ਗਏ, ਗੋਲੀਆਂ ਦਾ ਨਿਸ਼ਾਨਾ ਬਣੇ। ਬਲਿਹਾਰ ਜਾਈਏ "ਮਹਾਂਪੁਰਖ, ਸੰਤ ਬ੍ਰਹਮ ਗਿਆਨੀ" ਨੰਦ ਸਿੰਘ ਦੇ ਜੋ ਕਿਸੇ ਭੋਰੇ ਵਿਚ ਵੜਕੇ "ਸਿਮਰਣ" ਕਰਦਾ ਰਿਹਾ। ਆਪਣੇ ਸੇਵਕਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚੋਂ (ਫਰਜੀ) ਗੁਰੂ ਨਾਨਕ ਦੇ ਦਰਸ਼ਨ ਕਰਾਉਂਦਾ ਰਿਹਾ। (ਅਖੌਤੀ ਤੌਰ ਤੇ) ਗੁਰੂ ਨਾਨਕ ਸਾਹਿਬ ਨੂੰ ਆਪਣੇ ਕੋਲ ਬਿਠਾ ਕੇ, ਪ੍ਰਸ਼ਾਦਾ ਛਕਾਉਂਦਾ ਰਿਹਾ। ਗੁਰੂ ਗ੍ਰੰਥ ਸਾਹਿਬ ਵਿਚ ਬਾਕੀ, ਚੌਂਤੀ ਮਹਾਂਪੁਰਖ ਭਾਵੇਂ ਭੁੱਖੇ ਬੈਠੇ ਰਹਿਣ ? ਪਾਠਾਂ ਦੀਆਂ ਲੜੀਆਂ, ਤੇ "ਨਾਮ ਅਭਿਆਸ" ਵਿਚ ਉਲਝਾਉਂਦਾ ਰਿਹਾ। ਸਿਰ ਤੇ ਨਿਕੀ ਜਿਹੀ ਟੋਪੀ ਨੁਮਾ ਸਫੇਦ ਦਸਤਾਰ, ਸਫੇਦ ਚੋਲਾ, ਲੱਤਾਂ ਨੰਗੀਆਂ, ਪੈਰਾਂ ਵਿਚ ਖੜਾਵਾਂ ਵਾਲਾ ਵੇਸ ਪਹਿਨਾ ਕੇ ਹਜਾਰਾਂ ਸਿੱਖਾਂ ਨੂੰ ਬੁਝਦਿਲ ਤੇ ਕਾਇਰ ਬਣਾ ਦਿੱਤਾ ਗਿਆ। ਗਿਆਨ ਅਤੇ ਸੂਰਮਗਤੀ ਨਾਲ ਇਹਨਾਂ ਦਾ ਕੋਈ ਸਰੋਕਾਰ

ਨਹੀਂ ਹੈ। ਭਾਈ ਨੰਦ ਸਿੰਘ 30 ਅਗਸਤ 1943 ਨੂੰ ਮਰਿਆ ਸੀ। ਆਖਰੀ ਸੁਆਸਾਂ ਤਕ ਸਿੰਖਾਂ ਨੂੰ ਕਰਾਂਤੀਕਾਰੀ ਸੁਭਾਅ ਤਿਆਗ ਕੇ, ਆਪਣੇ ਵਾੜੇ ਦੀਆਂ ਭੇਡਾਂ ਬਣਾਉਂਦਾ ਰਿਹਾ। ਨਾਨਕਸਰ ਸੰਪਰਦਾ ਨਾਲ ਸਬੰਧਤ ਕਿਸੇ ਇਕ ਭੀ ਵਿਅਕਤੀ ਨੇ ਕਦੀ ਬਹਾਦਰੀ ਵਾਲਾ ਪੰਥਕ ਕਾਰਜ ਨਹੀਂ ਕੀਤਾ। ਹਾਂ ਜਾਇਦਾਤ ਵਾਸਤੇ, ਗੁਰਦੁਆਰਿਆਂ ਤੇ ਕਬਜਿਆਂ ਵਾਸਤੇ, ਇਹ ਬਹੁਤ ਵਾਰੀ ਗੋਲੀਆਂ ਦੇ ਮੀਂਹ ਵਰਾ ਚੁੱਕੇ ਹਨ। ਕਤਲ ਕਰ ਚੁੱਕੇ ਹਨ, ਕਈਆਂ ਤੇ ਮੁਕਦਮੇ ਚਲਦੇ ਰਹੇ ਹਨ। ਇਹਨਾਂ ਡੇਰਿਆਂ ਵਿਚ ਛੋਟੀ ਉਮਰ ਦੇ ਮੁੰਡਿਆਂ ਨਾਲ ਬਦਫੈਲੀਆਂ (ਰੇਪ) ਦੇ ਕਿੱਸੇ ਬਥੇਰੇ ਚਲਦੇ ਰਹਿੰਦੇ ਹਨ। ਇਹ ਲੋਕ ਮਹਿਲ ਤੇ ਮਹਿਲ ਉਸਾਰੀ ਜਾ ਰਹੇ ਹਨ। ਲੋਕਾਂ ਨੂੰ ਤਿਆਗ ਦੀ ਪੱਟੀ ਪੜਾਉਦੇ ਹਨ। ਖੁਦ ਕਰੋੜਾਂ ਵਿਚ ਖੇਢਦੇ ਹਨ। ਆਪਣੀ ਮਨ ਮਰਜੀ ਦੇ ਅਰਥ ਕਰਕੇ ਸਹਾਰਾ ਗੁਰਬਾਣੀ ਦਾ ਹੀ ਲੈਂਦੇ ਹਨ। ਕੰਮ ਬਹੁਤੇ ਗੁਰਮਤ (ਗੁਰਬਾਣੀ) ਤੋਂ ਉਲਟ ਹੁੰਦੇ ਹਨ। ਹਰ ਇਕ ਡੇਰੇ ਦੀ ਆਪੋ ਆਪਣੀ ਮਰਿਆਦਾ ਹੈ। ਆਪੋ ਆਪਣੇ "ਮਹਾਂਪੁਰਖ" ਹਨ। ਗੁਰਪੁਰਬ ਉਤਨੇ ਉਤਸ਼ਾਹ ਨਾਲ ਨਹੀਂ ਮਨਾਉਂਦੇ, ਜਿੰਨੀ ਸ਼ਾਨੋ ਸ਼ੌਕਤ ਨਾਲ ਆਪਣੇ (ਅਖੌਤੀ) ਮਹਾਂਪੁਰਖਾਂ ਦੇ ਜਨਮ ਦਿਨ ਅਤੇ ਮਰਨ ਦਿਨ ਮਨਾਉਂਦੇ ਹਨ।

(9) ਪੰਜਾਬ ਵਿਚ ਲਗਪਗ 12500 ਪਿੰਡ ਹਨ। ਪੰਜਾਹ ਹਜਾਰ ਦੇ ਕਰੀਬ ਸਾਧਾਂ ਦੀਆਂ ਧਾੜਾਂ ਚਿਮਟੇ ਢੋਲਕੀਆਂ ਚੁੱਕੀ, ਸਿੱਖੀ ਦਾ ਪ੍ਰਚਾਰ ਕਰਦੇ ਵੇਖੇ ਜਾ ਸਕਦੇ ਹਨ। ਪੰਜ ਕੁ ਸੰਤਾਂ ਦੇ ਹਿੱਸੇ ਇਕ ਪਿੰਡ ਆਉਂਦਾ ਹੈ। ਕਥਾ ਕੀਰਤਨ ਸੰਥਿਆ, ਇਤਿਹਾਸ, ਆਦਿਕ ਚਾਰ ਪੰਜ ਬੰਦੇ ਰਲਕੇ ਆਰਾਮ ਨਾਲ ਕਰ ਸਕਦੇ ਹਨ। ਜੇ ਪਹਿਲਾਂ ਖੁਦ ਧਰਮ ਵਿਦਿਆ ਪੜੀ ਹੋਵੇ। ਜੇ ਗਰਜਾਂ ਤੋਂ ਉਪਰ ਉਠਕੇ ਧਰਮ ਪ੍ਰਤੀ ਵਫਾਦਾਰੀ ਹੋਵੇ। ਜੇ ਸਾਧ ਪੁਣਾ ਤਿਆਗ ਕੇ ਖੁਦ ਸਿੱਖ ਬਣ ਜਾਣ। ਜੇ ਦੇਹਧਾਰੀ ਗੁਰੂ ਦੀ ਪ੍ਰਥਾ ਤਿਆਗ ਕੇ, ਸ਼ਬਦ ਨੂੰ ਸਹੀ ਮਾਹਿਨਿਆਂ ਵਿਚ ਸਵੀਕਾਰ ਕਰ ਲੈਣ। ਜੇ ਕਾਇਰਤਾ ਵਾਲਾ ਸੁਭਾਅ ਤਿਆਗ ਕੇ, ਅੰਦਰ ਦਲੇਰੀ ਪੈਦਾ ਕਰ ਲੈਣ। ਜੇ ਪੂਜਾ ਦਾ ਧਾਨ ਸੀਮਤ ਲੋਕਾਂ ਜਿੰਨਾਂ ਵਰਤਕੇ ਬਾਕੀ ਧਰਮ ਅਰਥ ਖਰਚ ਕਰਨ ਲਗ ਪੈਣ। ਜੇ ਕਰੋੜਾਂ ਦੇ ਮਹਿਲ ਉਸਾਰਨੇ ਛਡਕੇ, ਸਾਦੇ ਜਿਹੇ ਤਰੀਕੇ ਸੰਗਤਾਂ ਨੂੰ ਮੁਖਾਤਬ ਹੋਣ...। ਫਿਰ ਬਹੁਤ ਤੇਜੀ ਨਾਲ ਹਾਲਾਤ ਵਿਚ ਤਬਦੀਲੀ ਆ ਸਕਦੀ ਹੈ। ਪੰਜਾਹ ਹਜ਼ਾਰ ਦੇ ਨੇੜੇ ਪੰਜਾਬ ਵਿਚ "ਸੰਤ ਮੰਡਲੀਆਂ" ਹੋਣ ਤੇ ਅੱਸੀ ਪ੍ਰਤੀਸਤ ਨੌਜੁਆਨ ਕੇਸ ਕਟਾ ਦੇਣ, ਦਸਤਾਰਾਂ ਤਿਆਗ ਦੇਣ, ਨਸ਼ਿਆਂ ਵਿਚ ਡੁੱਬ ਜਾਣ। ਫਿਰ ਪੁੱਛਣਾ ਨਹੀਂ ਬਣਦਾ ਕਿ ਆਹ

ਬੂਬਨੇ ਸਾਧ ਕਾਹਦੇ ਵਾਸਤੇ ਪਾਲੇ ਹੋਏ ਨੇ ? ਬੜਾ "ਨਾਮ" ਜਪਾਉਂਦੇ ਨੇ। ਬਹੁਤ "ਸਿਮਰਣ" ਕਰਾਉਂਦੇ ਨੇ ਬੜੀਆਂ ਪਾਠਾਂ ਦੀਆਂ ਇਕੋਤਰੀਆਂ ਚਲਦੀਆਂ ਨੇ, ਕੋਈ ਫਾਇਦਾ ਹੋਇਆ ? ਬੜੇ ਨਗਰ ਕੀਰਤਨ, ਰੈਣ ਸਬਾਈਆਂ ਹੋ ਰਹੀਆਂ ਨੇ, ਪੰਥ ਦੀ ਹਾਲਤ ਹੋਰ ਨਿੱਘਰ ਰਹੀ ਹੈ।

ਸ਼੍ਰੋਮਣੀ ਕਮੇਟੀ ਵਿਚ ਤਨਖਾਹਦਾਰ ਮੁਲਾਜਮਾਂ ਦਾ ਅੰਤ ਪਾਰਾਵਾਰ ਨਹੀਂ ਹੈ। ਕਰੋੜਾਂ ਰੁਪੈ ਹਰ ਮਹੀਨੇ ਤਨਖਾਹਾਂ ਤੇ ਹੀ ਉਡ ਜਾਂਦੇ ਹਨ। ਪ੍ਰਧਾਨਾਂ, ਸਕੱਤਰਾਂ ਦੀਆਂ ਕਾਰਾਂ ਸਾਰਾ ਸਾਰਾ ਦਿਨ, ਧੂੜਾਂ ਪੁਟਦੀਆਂ ਹਨ। ਜਥੇਦਾਰ ( ?) ਕਦੀ ਕਿਸੇ ਦੇਸ਼ ਵਿਚ ਸੈਰ ਕਰ ਰਹੇ ਹਨ ਤੇ ਕਦੀ ਦੂਜੇ ਦੇਸ ਵਿਚ ਜਾਣ ਲਈ ਜਹਾਜ ਵਿਚ ਸਵਾਰ ਹਨ। ਪੰਥ ਦੀ ਵਿਗੜੀ ਸੰਵਾਰਨ ਵਾਸਤੇ ਕਿਸੇ ਕੋਲ ਸੋਚਣ ਦਾ ਸਮਾਂ ਹੀ ਨਹੀਂ। ਛੋਟੇ ਅਹੁਦੇ ਤੋਂ ਲੈ ਕੇ ਸਿਰਮੌਰ ਆਹੁਦੇ ਤਕ ਦੇ, ਹਰ ਵਿਅਕਤੀ ਨੇ ਮਾਇਆ ਤੇ ਨਿਗਾਹ ਟਿਕਾਈ ਹੋਈ ਹੈ। ਉਪਦੇਸ਼ ਕਰਦੇ ਹਨ– "ਨਾਮ ਸਿਮਰਣ ਕਰਿਆ ਕਰੋ ਭਾਈ! ਨਾਮ ਰਾਹੀ ਸਾਰੀਆਂ ਰਹਿਮਤਾਂ ਬਰਕਤਾਂ ਪ੍ਰਾਪਤ ਹੁੰਦੀਆਂ ਨੇ।" ਇਹਨਾਂ ਲੋਕਾਂ ਦੇ ਜਪੇ ਹੋਏ "ਨਾਮ" ਨਾਲ ਭੀ ਸਾਡਾ ਕੁਝ ਨਹੀਂ ਸੰਵਰਿਆ।

"ਨਾਮ" ਜਪਣ ਬਾਰੇ ਅਤੇ ਜਪਣ ਦੀਆਂ ਵਿਧੀਆਂ ਬਾਰੇ ਸਤਿਗੁਰੂ ਜੀ ਇਉਂ ਫੁਰਮਾਨ ਕਰਦੇ ਹਨ–

ਪੂਰੀਆਂ ਖੰਡਾ ਸਿਰਿ ਕਰੇ, ਇਕ ਪੈਰਿ ਧਿਆਏ॥
ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ॥
ਕਿਸੁ ਉਪਰਿ ਓਹੁ ਟਿਕ ਟਿਕੈ, ਕਿਸ ਨੋ ਜੋਰੁ ਕਰੇਇ॥
ਕਿਸਨੋ ਕਹੀਐ ਨਾਨਕਾ, ਕਿਸਨੋ ਕਰਤਾ ਦੇਇ॥
ਹੁਕਮਿ ਰਹਾਏ ਆਪਣੈ, ਮੂਰਖੁ ਆਪੁ ਗਣੇਇ॥ (1241)

ਹੇ ਭਾਈ! ਸਾਰੀ ਧਰਤੀ ਅਤੇ ਸਾਰੇ ਖੰਡਾਂ ਦੀ ਯਾਤਰਾ ਮਨੁਖ ਕਰ ਲਵੇ ਤਾਂ ਕੀ ਹੋਇਆ ? ਯਾਤਰਾ ਭੀ ਪੈਰਾਂ ਤੇ ਨਹੀਂ ਸਗੋਂ ਸਿਰ ਪਰਨੇ ਹੋਕੇ ਮਨੁੱਖ ਕਰੇ, ਕੋਈ ਫਾਇਦਾ ਨਹੀਂ। ਇਸ ਕਠਨ ਤਰੀਕੇ ਚਲਦਾ ਇਕ ਪੈਰ ਤੇ ਖਲੋ ਕੇ "ਨਾਮ ਸਿਮਰਣ" ਕਰੇ, ਕੁਝ ਪ੍ਰਾਪਤ ਨਹੀਂ ਹੋਣ ਲੱਗਾ। ਹਵਾ ਵਰਗੇ ਚੰਚਲ ਮਨ ਨੂੰ ਮਨੁੱਖ ਸ਼ਾਂਤ ਕਰ ਲਵੇ ਤੇ ਫਿਰ ਮੰਤਰ (ਨਾਮ) ਜਾਪ ਕਰੇ, ਸਿਰ ਨੂੰ ਝੁਕਾ ਕੇ ਰੱਖੇ। ਇਹ ਸਭ ਆਸਰੇ ਤੁੱਛ ਹਨ। ਇਹਨਾਂ ਮੰਤਰਾਂ ਜਾਪਾਂ ਨਾਲ ਮਨ ਠਹਿਰਾਉ ਵਿਚ ਨਹੀਂ ਆਉ ਇਹ ਦੱਸਿਆ ਨਹੀਂ ਜਾ ਸਕਦਾ ਕਿ ਨਿਰੰਕਾਰ ਕਿਵੇਂ ਕਿਰਪਾ ਕਰਦਾ

ਹੈ, ਤੇ ਕਦੋਂ ਕਰਦਾ ਹੈ। ਨਿਰੰਕਾਰ ਆਪਣੇ ਅਟੱਲ ਨਿਅਮ ਵਿਚ, ਸਾਰੇ ਕੰਮ ਕਰ ਰਿਹਾ ਹੈ। ਮੂਰਖ ਇਨਸਾਨ ਆਪਣੇ ਆਪ ਨੂੰ ਵੱਡਾ ਵੱਡਾ ਕਰਕੇ ਜਤਲਾਈ ਜਾਂਦਾ ਹੈ।

ਸੰਨ 1947 ਵਿਚ ਦੇਸ਼ ਵੰਡ ਸਮੇਂ ਦੋਵਾਂ ਦੇਸ਼ਾਂ ਦਾ ਉਜਾੜਾ ਹੋਇਆ। ਕਰੀਬ ਦਸ ਲੱਖ ਇਨਸਾਨ ਮੌਤ ਦਾ ਗ੍ਰਾਸ ਬਣ ਗਏ। ਸੱਠ ਲੱਖ ਵਿਅਕਤੀ ਘਰੋਂ ਬੇ ਘਰ ਹੋ ਗਏ। ਖਰਬਾਂ ਦੀ ਜਾਇਦਾਤ ਤਬਾਹ ਹੋ ਗਈ। ਮਾਵਾਂ ਨੇ ਪੁੱਤਰ ਸੁੱਟ ਦਿੱਤੇ। ਪਿਤਾ ਨੇ ਧੀਆਂ ਨੂੰ ਆਪਣੇ ਹੱਥੀਂ ਕਤਲ ਕੀਤਾ। ਭਰਾ ਭੈਣਾਂ ਨੂੰ ਛੱਡ ਗਏ। ਪੁੱਤਰ ਮਾਵਾਂ ਨੂੰ, ਪਤੀ ਪਤਨੀਆਂ ਨੂੰ ਬੇ ਪੱਤ ਹੋਣੋ ਨਾ ਬਚਾ ਸਕੇ। ਹਿੰਦੂ ਸਿੱਖ ਤੇ ਮੁਸਲਮਾਨ, ਸਾਰੇ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਹੋ ਗਏ। ਹਿੰਦੂਆਂ ਵਿਚ "ਨਾਮ" ਸਿਮਰਣ ਕਰਨ ਵਾਲੇ ਸਾਧਾਂ ਦਾ ਅੰਤ ਪਾਰਾਵਾਰ ਨਹੀਂ। ਮੁਸਲਮਾਨਾਂ ਵਿਚ ਤਸਬੀਆਂ ਫੇਰਨ ਵਾਲਿਆਂ ਨਮਾਜਾਂ ਅਦਾ ਕਰਨ ਵਾਲਿਆਂ ਦਾ ਕੋਈ ਘਾਟਾ ਨਹੀਂ। ਸਿੱਖਾਂ ਵਿਚ ਭੀ ਬੜੇ ਬੜੇ ਨਾਮੀ, "ਸੰਤ ਮਹਾਂਪੁਰਖ ਨਾਮ ਜਪਣ ਵਾਲੇ" ਬੇਅੰਤ ਸਨ। ਇਹਨਾਂ ਸਾਰਿਆਂ ਨੇ ਆਪਣੇ ਨਾਮ ਦੀ ਅਸੀਮ ਸ਼ਕਤੀ ਲੁਕਾ ਕੇ ਕਿਉਂ ਰੱਖੀ? ਇਨਸਾਨੀਅਤ ਦੇ ਭਲੇ ਹਿਤ, ਉਸ "ਨਾਮ" ਦੇ ਅਮੋਘ ਬਾਣ ਦਾ ਪ੍ਰਯੋਗ ਕਿਉ ਨਾ ਕੀਤਾ? ਤਾਕਿ ਇਹ ਤਬਾਹੀ ਨਾ ਹੁੰਦੀ।

"ਨਾਮ" ਦੀ ਬਰਕਤ ਦੁਆਰਾ, ਹਤਿਆਰਿਆਂ ਦੇ ਮਨਾਂ ਅੰਦਰ ਦਇਆ ਭਾਵਨਾ ਭਰ ਦਿੰਦੇ। ਲੱਖਾਂ ਲੋਕ ਮੌਤ ਦਾ ਗ੍ਰਾਸ ਬਣਨੋ ਬਚ ਜਾਂਦੇ। ਭਾਰਤ ਸਰਕਾਰ ਨੇ ਆਜਾਦੀ ਤੋਂ ਪਹਿਲਾਂ ਸਿੱਖ ਮੁਖੀਆਂ ਨਾਲ ਬੜੇ ਲੁਭਾਵਣੇ ਵਾਇਦੇ ਕੀਤੇ ਸਨ। ਆਜਾਦੀ ਮਿਲਦਿਆਂ ਹੀ ਹਿੰਦੂ ਲੀਡਰ ਅੱਖਾਂ ਫੇਰ ਗਏ। ਨਵੰਬਰ 2008 ਤਕ (ਜਦੋਂ ਤਕ ਇਹ ਸਤਰਾਂ ਲਿਖੀਆਂ ਜਾ ਰਹੀਆਂ ਸਨ) ਸਿੱਖਾਂ ਨੂੰ ਲਗਾਤਾਰ ਮੋਰਚੇ ਲਾਉਣੇ ਪਏ। ਕੈਦਾਂ ਕੱਟਣੀਆਂ ਪਈਆਂ। ਹੱਡ ਤੁੜਵਾਉ ਪਏ, ਤਸੀਹੇ ਝੱਲਣੇ ਪਏ। ਮਿਲਿਆ ਫਿਰ ਭੀ ਕੁਝ ਨਹੀਂ। ਕੀ ਸਾਰੇ ਪੰਥ ਵਿਚ ਕੋਈ ਇਕ ਭੀ, ਭਜਨ ਬੰਦਗੀ ਵਾਲਾ ਮਹਾਂਪੁਰਖ ਨਹੀਂ ਸੀ? ਜੇ ਹੈ ਸੀ ਤਾਂ ਉਸ ਨੇ ਆਪਣੀ ਨਾਮ ਸਿਮਰਣ ਸ਼ਕਤੀ ਦੁਆਰਾ ਸਿੱਖਾਂ ਦੀ ਤਬਾਹੀ ਹੋਣੋ ਕਿਉ ਨਾ ਬਚਾਈ ? ਸਿੱਖਾਂ ਨੂੰ ਆਪਣੇ ਬਣਦੇ ਹੱਕ ਕਿਉਂ ਨਾ ਮਿਲੇ?

ਸੰਨ 1978 ਦੀ ਵਿਸਾਖੀ, ਅੰਮ੍ਰਿਤਸਰ ਵਿਚ ਨਿਰੰਕਾਰੀ ਟੋਲੇ ਦਾ ਸਮਾਗਮ ਹੋ ਰਿਹਾ ਸੀ। ਗੁਰੂ ਸਹਿਬਾਨ ਪ੍ਰਤੀ ਘਟੀਆ ਸ਼ਬਦਾਵਲੀ ਵਰਤਣ ਤੋਂ ਰੋਕਣ ਲਈ, ਸਿੱਖ ਪ੍ਰੰਪਰਾਵਾਂ ਦਾ ਕੀਤਾ ਜਾ ਰਿਹਾ ਅਪਮਾਨ ਬੰਦ ਬਰਾਉਣ ਲਈ, ਸਿੱਖਾਂ

ਦਾ ਇੱਕ ਵੱਡਾ ਜਥਾ ਸ਼ਾਤਮਈ ਤਰੀਕੇ, ਸਤਿਨਾਮ ਵਾਹਿਗੁਰੂ ਦਾ ਜਾਪ ਕਰਦਾ ਹੋਇਆ, ਨਿਰੰਕਾਰੀਆਂ ਦੇ ਪੰਡਾਲ ਨੇੜੇ ਪੁੱਜਿਆ ਤਾਂ ਉਹਨਾਂ ਦੇ ਗਾਰਡਾਂ ਨੇ ਗੋਲੀ ਚਲਾ ਦਿੱਤੀ। ਫਲ ਸਰੂਪ ਸਤਾਰਾਂ ਬੰਦੇ ਮਾਰ ਦਿੱਤੇ। ਸੱਤਰ ਤੋਂ ਵੱਧ ਜਖਮੀ ਹੋ ਗਏ। "ਨਾਮ ਜਪਣ ਵਾਲੇ ਸਤਿਨਾਮ ਵਾਹਿਗੁਰੂ ਜਪਦੇ" ਮਾਰੇ ਗਏ। "ਨਾਮ" ਦੇ ਵਿਰੋਧੀ ਮਾਰ ਭੀ ਗਏ, ਬਚਕੇ ਨਿਕਲ ਭੀ ਗਏ ਤੇ ਅਦਾਲਤਾਂ ਵਿਚੋਂ ਬਰੀ ਭੀ ਹੋ ਗਏ। ਇਹ ਵੱਖਰੀ ਗਲ ਹੈ ਕਿ ਬਾਦ ਵਿਚ ਨਿਰੰਕਾਰੀ ਮੁਖੀ ਨੂੰ ਕੀਤੇ ਦੀ ਸਜਾ ਦੇ ਦਿੱਤੀ ਗਈ। ਪਰ "ਮੰਤਰ ਜਾਪ" ਨੇ ਉਸਦਾ ਕੁਝ ਨਹੀਂ ਵਿਗਾੜਿਆ। ਉਸਦੀ ਮੌਤ ਗੋਲੀ ਨਾਲ ਹੋਈ ਸੀ।

ਇਸ ਖ਼ੂਨੀ ਕਾਂਡ ਤੋਂ ਮਗਰੋਂ ਭਾਈ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਚੜ੍ਹਤ ਹੋਣ ਲੱਗ ਪਈ। ਉਹਨਾਂ ਦੇ ਸ਼ਰਧਾਲੂਆਂ ਵਲੋਂ ਬਹੁਤ ਸਾਰੀਆਂ ਕਰਾਮਾਤੀ ਅਣਹੋਣੀਆਂ ਕਹਾਣੀਆਂ ਜੋੜੀਆਂ ਗਈਆਂ। ਪੁੱਛਣ ਤੇ ਦੱਸਿਆ ਜਾਂਦਾ ਕਿ "ਨਾਮ ਸਿਮਰਣ" ਕਰਨ ਵਾਲੇ ਵਿਚ ਇਹ ਸ਼ਕਤੀਆਂ ਸੁਤੇ ਸਿਧ ਹੀ ਆ ਜਾਂਦੀਆਂ ਹਨ । ਜਿਵੇਂ ਫਿਰੋਜਪੁਰ ਜੇਹਲ ਵਿਚੋਂ, ਮਨਮਰਜੀ ਨਾਲ ਚਲੇ ਜਾਣਾ, ਅੰਮ੍ਰਿਤਸਰ ਦਰਸ਼ਨ ਇਸ਼ਨਾਨ ਕਰਕੇ ਫਿਰ ਵਾਪਸ ਜੇਹਲ ਵਿਚ ਆ ਜਾਣਾ। ਜੇਹਲ ਦੇ ਤਾਲੇ ਆਪਣੇ ਆਪ ਖੁੱਲ ਜਾਣੇ ਤੇ ਆਪਣੇ ਆਪ ਬੰਦ ਹੋ ਜਾਣੇ। ਹਰਿਆਣੇ ਦੇ ਇਕ ਪਿੰਡ ਚੰਦੋ ਕਲਾਂ ਵਿਚੋਂ, ਪੁਲਿਸ ਨੂੰ ਨਜਰ ਨਾ ਆਉਂਣਾ ਤੇ ਵਿਚੋਂ ਦੀ ਸਾਫ ਬਚਕੇ ਨਿਕਲ ਜਾਣਾ। ਬੰਬਈ ਤੋਂ ਵਾਪਸ ਮੁੜਦਿਆਂ ਰਸਤੇ ਵਿਚ ਅਨੇਕ ਥਾਈ ਪੁਲਿਸ ਨਾਕਿਆਂ ਤੇ ਗੱਡੀਆਂ ਰੋਕ ਕੇ ਤਲਾਸੀ ਲਈ ਗਈ। ਪਰ ਬਾਬਾ ਜੀ ਪੁਲਿਸ ਨੂੰ ਨਜਰ ਹੀ ਨਾ ਆਏ, ਆਦਿ ਆਦਿ। ਅਗਿਆਨਤਾ ਭਰੀ ਸ਼ਰਧਾ ਵਸ ਇਹਨਾਂ ਦੇ ਸੇਵਕ, ਭਾਈ ਜਰਨੈਲ ਸਿੰਘ ਨਾਲ ਇੰਨੇ ਸਾਰੇ ਪਾਠ ਕਰਨੇ ਜੋੜ ਦਿੰਦੇ ਸਨ। ਇਹ ਭੀ ਭੁੱਲ ਜਾਂਦੇ ਸਨ ਕਿ ਇੰਨੇ ਘੰਟੇ ਤਾਂ ਪੂਰੇ ਦਿਨ ਰਾਤ ਜੋੜਕੇ ਭੀ ਨਹੀਂ ਬਣਦੇ। ਮਿਸਾਲ ਦੇ ਤੌਰ ਤੇ 108 ਜਪੁਜੀ ਪਾਠ, 51 ਸੁਖਮਨੀ ਪਾਠ, 51 ਚੌਪਾਈ ਪਾਠ ਅਤੇ ਸੁਆਸ ਸੁਆਸ ਸਿਮਰਣ...।" ਜਦੋਂ ਕਿ ਸੁਖਮਨੀ ਦਾ ਪਾਠ ਕਰਨ ਲਗੇ ਡੇਢ ਘੰਟਾ ਲਗਦਾ ਹੈ। ਜਪੁਜੀ ਨੂੰ ਪੰਦਰਾਂ ਕੁ ਮਿੰਟ ਚਾਹੀਦੇ ਹਨ। ਚੌਪਾਈ ਨੂੰ ਭੀ ਸੱਤ ਕੁ ਮਿੰਟ ਲੱਗ ਜਾਂਦੇ ਹਨ। ਸਾਰਿਆਂ ਦਾ ਜੋੜ ਪਾਠਕ ਕਰ ਲੈਣ, ਨਤੀਜੇ ਵੇਖਕੇ, ਸਚਾਈ ਆਪਣੇ ਆਪ ਸਾਹਮਣੇ ਆ ਜਾਵੇਗੀ।

"ਨਾਮ ਸਿਮਰਣ" ਰਾਹੀਂ ਜੋ ਅਲੌਕਿਕ ਸ਼ਕਤੀਆਂ ਪ੍ਰਾਪਤ ਹੋ ਜਾਣੀਆਂ

ਪ੍ਰਚਾਰੀਆਂ ਜਾ ਰਹੀਆਂ ਹਨ, ਜਰਾ ਦਿਲ ਤਕੜਾ ਕਰਕੇ ਪੜਨਾ, ਕਿਉਂਕਿ ਇਸ ਲਿਖਤ ਰਾਹੀ ਦਿਲ ਨੂੰ ਬਹੁਤ ਕਰਾਰਾ ਝਟਕਾ ਵੱਜ ਸਕਦਾ ਹੈ। ਅਗਿਆਨਤਾ ਵਾਲੀ ਸ਼ਰਧਾ ਦੇ ਚੀਥੜੇ ਉਡ ਸਕਦੇ ਹਨ।ਮੇਰੇ ਲਈ "ਨਾਸਤਕ ਹੈ ਕਾਮਰੇਡ ਹੈ" ਦੇ ਅਵਾਜੇ ਭੀ ਕਸੇ ਜਾ ਸਕਦੇ ਹਨ। ਲਓ ਪੜੋ – ਦਰਬਾਰ ਸਾਹਿਬ ਜਿਥੇ ਗੁਰੂ ਨਾਨਕ ਸਾਹਿਬ ਦੇ ਮੁਬਾਰਕ ਚਰਨ ਪਏ। ਗੁਰੂ ਅੰਗਦ ਸਾਹਿਬ ਤੇ ਗੁਰੂ ਅਮਰਦਾਸ ਸਾਹਿਬ ਭੀ ਇਥੇ ਪਧਾਰੇ। ਗੁਰੂ ਰਾਮ ਦਾਸ ਸਾਹਿਬ ਨੇ, ਇਸ ਨਗਰੀ ਨੂੰ ਬਹੁਤ ਸੰਵਾਰਿਆ ਬਣਾਇਆ। ਗੁਰੂ ਅਰਜਣ ਸਾਹਿਬ ਜੀ ਨੇ, ਜੀਅ ਜਾਨ ਨਾਲ ਇਥੇ ਟਿਕ ਕੇ ਕੰਮ ਕੀਤਾ। ਪੋਥੀ ਸਾਹਿਬ ਦਾ ਪਹਿਲਾ ਪ੍ਰਕਾਸ਼ ਇਥੇ ਹੀ ਹੋਇਆ। ਜਾਤ ਪਾਤ ਨੂੰ ਮਿਟਾਉਣ ਲਈ, ਵਿਸ਼ਾਲ ਸ੍ਰੋਵਰ ਸਾਂਝੇ ਇਸ਼ਨਾਨ ਲਈ ਇਥੇ ਹੀ ਬਣਿਆ। ਵੱਡੀ ਪੱਧਰ ਤੇ ਲੰਗਰ ਭੀ ਇਥੇ ਚਲਦੇ ਰਹੇ ਹਨ। ਨੌਂਵੇਂ ਸਤਿਗੁਰੂ ਭੀ ਇਥੇ ਪਧਾਰੇ ਸਨ। ਕੀਰਤਨ ਕਥਾ ਦੇ ਇਥੇ ਪ੍ਰਵਾਹ ਚਲਦੇ ਰਹੇ ਹਨ। ਹਰ ਵਕਤ ਇਥੇ ਪਾਠ ਤੇ "ਸਿਮਰਣ" ਭੀ ਸਦਾ ਹੁੰਦੇ ਰਹੇ ਹਨ। ਸਿੱਖਾਂ ਦੀ ਰਾਜਨੀਤੀ (ਜੇ ਕੋਈ ਹੈ ਤਾਂ) ਅਤੇ ਧਰਮ ਦਾ ਕੇਂਦਰੀ ਧਰਾ ਭੀ ਇਹੋ ਅਸਥਾਨ ਰਿਹਾ ਹੈ। ਸਿੱਖ ਜੀਵਨ ਦਾ ਕੇਂਦਰ ਬਿੰਦੂ ਦਰਬਾਰ ਸਾਹਿਬ ਬਣ ਗਿਆ। ਸਿੱਖਾਂ ਦੇ ਸਾਰੇ ਵੱਡੇ ਫੈਸਲੇ ਇਥੋਂ ਹੋਣ ਲਗ ਪਏ।

ਸੰਨ 1740 ਵਿਚ ਇਸੇ "ਪਵਿੱਤਰ" ਅਸਥਾਨ ਦਰਬਾਰ ਸਾਹਿਬ ਵਿਚ, ਮੱਸੇ ਰੰਘੜ ਨੇ ਮੰਜਾ ਡਾਹ ਲਿਆ। ਤੰਬਾਕੂ ਨਾਲ ਤੂੜ ਕੇ ਹੁੱਕਾ ਸੁਲਗਾ ਲਿਆ। ਸ਼ਰਾਬ ਦੇ ਦੌਰ ਚੱਲਣ ਲੱਗੇ। ਰੰਡੀਆਂ ਦੇ ਮੁਜਰੇ ਹੋਣ ਲੱਗ ਪਏ। ਬਦਮਾਸ਼ਾਂ ਦੇ ਟੋਲੇ ਅੰਦਰ ਬਾਹਰ ਚਾਰੇ ਬੰਨੇ, ਕਾਬਜ ਹੋ ਗਏ। ਹਰ ਇਨਸਾਨ ਤ੍ਰਾਹ ਤ੍ਰਾਹ ਕਰ ਉਠਿਆ। "ਨਾਮ ਸਿਮਰਨ" ਦਾ ਪਾਖੰਡ ਕਰਨ ਵਾਲੇ ਬੜੇ ਸਾਧ ਸਨ। ਭੇਡਾਂ ਵਾਂਗ ਇੱਜੜ ਤੁਰੇ ਫਿਰਦੇ ਸਨ ਸਾਧਾਂ ਸੰਤਾਂ ਦੇ। ਨਾਂ ਤਾਂ ਦਰਬਾਰ ਸਾਹਿਬ ਨੇ ਕੋਈ ਕਰਾਮਾਤ ਵਰਤਾਈ। ਨਾ ਕਿਸੇ "ਰੋਮ ਰੋਮ" ਹਰਿ ਨਾਮ ਧਿਆਉਣ ਵਾਲੇ ਨੇ ਮੱਸੇ ਦੀ ਸੰਘੀ ਨੱਪੀ। ਸੈਂਕੜੇ ਮੀਲ ਦੂਰ ਜੰਗਲੀ ਜੀਵਨ ਬਤੀਤ ਕਰ ਰਹੇ, ਬੇਅੰਤ ਮੁਸ਼ਕਲਾ ਬਰਦਾਸ਼ਤ ਕਰ ਰਹੇ, ਗੁਰਸਿੱਖਾਂ (ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ) ਨੇ ਇਹ ਮੰਦ ਕਰਤੂਤ ਸੁਣੀ, ਤੁਰੰਤ ਅੰਮ੍ਰਿਤਸਰ ਨੂੰ ਚਾਲੇ ਪਾ ਦਿੱਤੇ। ਬਣਾਈ ਸਕੀਮ ਮੁਤਾਬਕ ਮੱਸੇ ਰੰਘੜ ਨੂੰ ਕੀਤੇ ਪਾਪ ਦੀ ਕਰਾਰੀ ਸਜਾ ਦਿੱਤੀ। ਇਹ ਦੋਵੇਂ ਸੂਰਮੇ "ਨਾਮ ਸਿਮਰਨ" ਦਾ ਖੇਖਣ ਨਹੀਂ ਕਰਦੇ ਸਨ। ਸਗੋਂ "ਨਾਮ" ਦੀ ਵਿਧੀ ਮੁਤਾਬਕ ਜੀਵਨ ਜਿਉਂ ਰਹੇ ਸਨ।

ਸੰਨ 1757 ਵਿਚ ਅਹਿਮਦਸ਼ਾਹ ਦੇ ਇਕ ਜਰਨੈਲ ਨੇ ਦਰਬਾਰ ਸਾਹਿਬ ਤੇ ਕਬਜਾ ਕਰ ਲਿਆ। ਸਿੱਖ ਪ੍ਰੰਪਰਾਵਾਂ ਅਤੇ ਬੀੜਾਂ ਦੀ ਬੇਅਦਬੀ ਕੀਤੀ। ਇਸ ਪਾਪ ਕੁਕਰਮ ਦਾ ਪਤਾ, ਜਦੋਂ ਬਾਬਾ ਦੀਪ ਸਿੰਘ ਨੂੰ ਲੱਗਿਆ ਤਾਂ ਉਹ ਆਪਣੇ ਸਾਥੀ ਸਿੰਘਾਂ ਸਮੇਤ, ਮਾਰੋ ਮਾਰ ਕਰਦਾ ਅੰਮ੍ਰਿਤਸਰ ਨੂੰ ਚੱਲ ਪਿਆ ।ਅੰਮ੍ਰਿਤਸਰ ਦੇ ਬਾਹਰ ਜਹਾਨ ਖਾਨ ਆਪਣੀ ਫੌਜ ਸਮੇਤ, ਸਿੰਘਾਂ ਨਾਲ ਜੰਗ ਲਈ ਤਿਆਰ ਬੈਠਾ ਸੀ। ਦੋਵੇਂ ਬੰਨਿਆਂ ਤੋਂ ਘਮਸਾਣ ਦੀ ਲੜਾਈ ਹੋਈ, ਬੇਅੰਤ ਸਿਪਾਹੀ ਮਾਰੇ ਗਏ। 11 ਨਵੰਬਰ 1757 ਨੂੰ ਬਾਬਾ ਦੀਪ ਸਿੰਘ ਸ਼ਹੀਦ ਹੋ ਗਏ। ਮਾਲਾ ਫੇਰਨ ਵਾਲੇ, ਅੰਮ੍ਰਿਤ ਵੇਲੇ ਇਕ ਦੋ ਵਜੇ ਜਾਗਣ ਵਾਲੇ, "ਨਾਮ ਸਿਮਰਨ" ਦੀਆਂ ਛਹਿਬਰਾਂ ਲਾਉਣ ਵਾਲੇ, ਉਸ ਸਮੇਂ ਪੰਜਾਬ ਵਿਚ ਬਹੁਤ ਸਨ। ਦਰਬਾਰ ਸਾਹਿਬ ਦੀ ਨਿੱਤ ਹੋ ਰਹੀ ਬੇਅਦਬੀ ਵੇਖ ਸੁਣ ਕੇ, ਕਿਸੇ ਦਾ ਖ਼ੂਨ ਨਾ ਖੌਲਿਆ। ਕਿਸੇ ਨੌਜੁਆਨ ਦੇ ਡੌਲੇ ਨਾ ਫਰਕੇ। ਆਪਣੇ ਧਰਮ ਪ੍ਰਤੀ ਪਿਆਰ ਨਾ ਉਮੜਿਆ। ਬਸ "ਨਾਮ ਜਪਦੇ" ਰਹੇ। ਜਿਸ ਸੂਰਮੇ ਨੂੰ "ਨਾਮ" ਦੀ ਸਮਝ ਆ ਗਈ ਸੀ, ਉਹ ਮੈਦਾਨ ਵਿਚ ਨਿਤਰਿਆ। "ਨਾਮ ਜਪਣ" ਵਾਲੇ ਉਸਦੇ ਸਾਥੀ, ਅੱਗੇ ਵੱਧ ਕੇ ਲੜੇ ਤੇ ਸ਼ਹੀਦੀਆਂ ਪਾ ਗਏ। ਦੁਸ਼ਮਣਾਂ ਦੇ ਆਹੂ ਲਾਹ ਗਏ।

5 ਫਰਵਰੀ 1762 ਨੂੰ ਅਹਿਮਦਸ਼ਾਹ ਦੁਰਾਨੀ ਦੀਆਂ ਫੌਜਾਂ ਨਾਲ ਸਿੱਖ ਯੋਧਿਆਂ ਦੀ ਭਿਆਨਕ ਜੰਗ ਹੋਈ। ਕੁੱਪ ਰੋਹੀੜੇ ਪਿੰਡ ਦੇ ਲਾਗੇ, ਦਸ ਬਾਰਾਂ ਮੀਲ ਵਿਚ ਖਿਲਰੇ ਹੋਏ ਸਿੱਖਾਂ ਨੇ, ਲਾਸਾਨੀ ਸੂਰਮਗਤੀ ਦਾ ਸਬੂਤ ਦਿੱਤਾ। ਬੱਚੇ ਬੀਬੀਆਂ ਬਜੁਰਗ, ਜਖਮੀ ਬਿਮਾਰ, ਲੋੜੀਦਾ ਸਮਾਨ, ਟੱਪਰੀ ਵਾਸਾਂ ਵਾਂਗ ਨਾਲ ਹੀ ਸੀ। ਖ਼ੂਨ ਨਾਲ ਧਰਤੀ ਰੰਗ ਦੇਣ ਵਾਲੀ ਜੰਗ, ਆਕਾਸ ਗੁੰਜਾਊ ਜੈਕਾਰਿਆਂ, ਧੌਂਸਿਆਂ ਦੀ ਘਨਘੋਰ, ਘੋੜਿਆਂ ਦਾ ਹਿਣਕਣਾ, ਬਹਾਦਰਾਂ ਦੇ ਲਿਸਕਦੇ ਹਥਿਆਰਾਂ ਦਾ ਟਕਰਾਉਣਾ ਸਹਿਕਦੇ ਦਮ ਤੋੜਦੇ, ਤੜਫਦੇ ਸਿਪਾਹੀਆਂ ਦੀ ਕੁਰਲਾਹਟ, ਬੱਚਿਆਂ ਬੀਬੀਆਂ ਦੀਆਂ ਭਿਆਨਕ ਚੀਕਾਂ...। ਇੰਨੀ ਖੂੰਖਾਰ ਜੰਗ ਅਬਦਾਲੀ ਅਤੇ ਸਿੱਖਾਂ ਨੂੰ ਭਵਿੱਖ ਦੀ ਰਣਨੀਤੀ ਨਿਸਚਿਤ ਕਰਨ ਵਿਚ ਫੈਸਲਾ ਕੁਨ ਸਬਕ ਸੀ। ਇਸ ਦਿਨ ਸਿੱਖ ਯੋਧਿਆਂ ਨੇ ਸੂਰਮਗਤੀ ਦੇ ਨਵੇਂ ਕੀਰਤੀਮਾਨ ਸਥਾਪਤ ਕੀਤੇ। ਸਿੱਖ ਦਲਾਂ ਦੇ ਮੁਖੀ ਸਰਦਾਰ ਜਾਨਾਂ ਹੂਲ ਕੇ ਲੜੇ। ਸ੍ਰ. ਚੜਤ ਸਿੰਘ (ਮ: ਰਣਜੀਤ ਸਿੰਘ ਦਾ ਦਾਦਾ) ਨੂੰ ਅਠਾਰਾਂ ਜਖਮ ਲੱਗੇ। ਸ੍ਰ. ਜੱਸਾ ਸਿੰਘ ਰਾਮ ਗੜੀਆ ਨੂੰ ਭੀ ਕਈ ਫੱਟ ਲੱਗੇ। ਸ੍ਰ. ਜੱਸਾ ਸਿੰਘ ਆਹਲੂਵਾਲੀਆਂ ਨੂੰ ਬਾਈ ਜਖਮ ਲੱਗੇ ਸਨ। ਇਸ ਦਿਨ ਮੋਟੇ ਜਿਹੇ ਅੰਦਾਜੇ ਮੁਤਾਬਕ 30000 ਸਿੱਖ ਮਾਈ

ਭਾਈ ਜਾਨਾਂ ਕੁਰਬਾਨ ਕਰ ਗਏ। ਸਿੱਖ ਦਲਾਂ ਦੀ ਕੁਲ ਗਿਣਤੀ ਕਰੀਬ 60000 ਸੀ। ਇਹਨਾਂ ਵਿਚ ਸੇਵਾ ਕਰਨ ਵਾਲੇ ਭੀ ਸਨ। ਪਾਕ ਜੀਵਨ ਵਾਲੇ ਭੀ ਸਨ। ਦੇਸ ਧਰਮ ਬਦਲੇ ਸਭ ਕੁਝ ਲੁਟਾ ਦੇਣ ਵਾਲੇ ਭੀ ਸਨ। ਇਕ ਮਨ ਇਕ ਚਿਤ "ਨਾਮ ਸਿਮਰਨ" ਕਰਨ ਵਾਲੇ ਭੀ ਸਨ। ਅਜਿਹੀ ਕੋਈ ਅਲੋਕਾਰ ਘਟਨਾ ਨਹੀਂ ਵਾਪਰੀ, ਦੁਸ਼ਮਣ ਦੀਆਂ ਫੌਜਾਂ ਅੰਨੀਆਂ ਨਹੀਂ ਹੋਈਆਂ। ਹੌਸਲਾਹੀਣ ਨਹੀਂ ਹੋਈਆਂ। ਮੈਦਾਨ ਛੱਡਕੇ ਨੱਸੀਆਂ ਨਹੀਂ। ਕੋਈ ਖੁਦਾਈ ਕਹਿਰ ਉਹਨਾਂ ਤੇ ਨਾਜਲ ਨਹੀਂ ਹੋਇਆ। ਸਗੋਂ "ਨਾਮ ਜਪਣ" ਵਾਲਿਆਂ ਤੇ ਵੱਡੀ ਮੁਸੀਬਤ ਆਈ।

ਹਿੰਦੋਸਤਾਨ ਵਿਚ "ਨਾਮ ਸਿਮਰਨ" ਦਾ ਪਾਖੰਡ ਕਰਨ ਵਾਲੇ, ਉਸ ਵਕਤ ਲੱਖਾਂ ਸਾਧ ਸਨ। "ਪਰਲੋਕ" ਦੇ ਸੁਖ ਪ੍ਰਾਪਤ ਕਰਨ ਦੀ ਝੂਠੀ ਆਸ ਵਿਚ ਅਪਣਾ "ਲੋਕ" ਫਨਾਹ ਕਰ ਲੈਂਦੇ ਸਨ। ਮਨੁੱਖਾ ਦੇਹੀ ਨੂੰ "ਘੋਰ ਤਪੱਸਿਆ" ਵਿਚ ਬਰਬਾਦ ਕਰ ਲੈਂਦੇ ਸਨ। ਇਸ ਤਰ੍ਹਾਂ ਦੇਸ਼ ਨੂੰ ਉਜਾੜਨ ਵਿਚ ਅਪਣਾ ਬਣਦਾ ਹਿੱਸਾ ਪਾ ਰਹੇ ਸਨ। ਸਾਹਮਣੇ ਮੱਥੇ ਹੋਕੇ, ਦੇਸ਼ ਤੇ ਚੜਕੇ ਆਏ ਦੁਯਮਣ ਨਾਲ ਦੋ ਹੱਥ ਕਰਨ ਲਈ ਤਿਆਰ ਨਹੀਂ ਸਨ। ਅਜਿਹੇ ਪਾਖੰਡੀ ਹਿੰਦੂਆਂ ਵਿਚ ਹੋਣ ਬਹੁਤਾ ਅਫਸੋਸ ਨਹੀਂ, ਕਿਉਂਕਿ ਉਹਨਾਂ ਦੇ ਧਰਮ ਗ੍ਰੰਥਾਂ ਵਿਚ ਇਹੀ ਕੁਝ ਲਿਖਿਆ ਪੜਨ ਨੂੰ ਮਿਲਦਾ ਹੈ। ਅਤਿਅੰਤ ਦੁਖਦਾਈ ਪਹਿਲੂ ਇਹ ਹੈ ਕਿ ਗੁਰਬਾਣੀ ਵਿਚ ਇਹਨਾਂ ਪਾਖੰਡਾਂ ਦੇ ਚੰਗੇ ਬਖੀਏ ਉਧੇੜੇ ਪਏ ਹਨ। ਅਜਿਹੇ ਵਿਹਲੜਾਂ ਕਾਇਰਾਂ ਧਰਮ ਦੇ ਨਾਂ ਤੇ ਲੁੱਟਕੇ ਖਾਣ ਵਾਲਿਆਂ ਮੁਫਤ ਖੋਰਿਆਂ ਨੂੰ, ਚੰਗੀਆਂ ਲਾਹਣਤਾ ਪਾਈਆਂ ਹਨ। ਫਿਰ ਭੀ ਸਿੱਖਾਂ ਵਿਚ ਅਜਿਹੇ "ਨਾਮ ਜਪਣ" ਦਾ ਪਾਖੰਡ ਕਰਨ ਵਾਲੇ, ਥੋਕ ਵਿਚ ਪੈਦਾ ਹੋ ਚੁੱਕੇ ਹਨ। ਸਗੋਂ ਵੇਹਲੜਾਂ ਦੀ ਪ੍ਰਸੰਸਾ, ਉਹਨਾਂ ਦੇ ਟੁੱਕੜਬੋਚ ਚੇਲੇ, ਸਿੱਖ ਸਟੇਜਾਂ ਤੇ ਬੇਖੌਫ ਕਰ ਰਹੇ ਹਨ। ਅਖੇ "ਮਹਾਂ ਪੁਰਖ ਬਾਬਾ ਜੀ" ਇੰਨੀ ਮਾਲਾ ਫੇਰਦੇ ਹਨ। ਇੰਨੇ ਜਪੁਜੀ ਦੇ ਪਾਠ, ਸੁਖਮਨੀ ਦੇ ਪਾਠ ਕਰਦੇ ਹਨ। ਰੋਮ ਰੋਮ ਵਿਚੋਂ ਵਾਹਿਗੁਰੂ ਨਾਮ ਦੀ ਆਵਾਜ਼ ਸੁਣਾਈ ਦਿੰਦੀ ਹੈ... "।

ਆਓ ਵਾਪਸ ਜੂਨ 1984 ਦੇ ਘਲੂਘਾਰੇ ਤੇ ਇਕ ਨਜਰ ਮਾਰ ਲਈਏ। ਇਥੇ "ਸਿੱਖ ਕੌਮ ਨੂੰ ਸਬਕ ਸਿਖਾਉਣ ਲਈ" ਤੋਪਾਂ ਟੈਂਕਾਂ ਅਤੇ ਵੱਡੇ ਫੌਜੀ ਲਸਕਰ ਨਾਲ, ਹਮਲਾ ਕੀਤਾ ਗਿਆ। ਬੱਚਿਆਂ ਬੀਬੀਆਂ ਬਜੁਰਗਾਂ ਤਕ ਨੂੰ ਬੜੀ ਬੇ ਰਹਿਮੀ ਨਾਲ ਮਾਰਿਆ ਗਿਆ। ਮੁੱਛ ਫੁੱਟ ਗਭਰੂਆਂ ਨੂੰ ਕਤਾਰਾਂ ਵਿਚ ਖਲਾਰ ਕੇ,

ਬੰਬ ਸੁੱਟਕੇ ਉਡਾ ਦਿੱਤਾ ਗਿਆ। ਹਜਾਰਾਂ ਦੀ ਤਾਦਾਦ ਵਿਚ, ਬੇ ਕਸੂਰ ਸ਼ਰਧਾਲੂਆਂ ਨੂੰ, ਕੋਹ ਕੋਹ ਕੇ ਮਾਰਿਆਂ ਗਿਆ। ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਰੋਲ ਦਿੱਤਾ ਗਿਆ। ਅੱਗਾਂ ਲਾਈਆਂ ਗਈਆਂ। ਅਕਾਲ ਤਖਤ ਮਲਬੇ ਦਾ ਢੇਰ ਬਣਾ ਦਿੱਤਾ ਗਿਆ। ਭਾਈ ਸੁਬੇਗ ਸਿੰਘ, ਭਾਈ ਅਮ੍ਰੀਕ ਸਿੰਘ ਤੇ ਭਾਈ ਜਰਨੈਲ ਸਿੰਘ ਸਮੇਤ, ਬਹੁਤ ਸਾਰੇ ਨੌਜੁਆਨ ਲੜਦੇ ਹੋਏ ਜਾਨਾਂ ਵਾਰ ਗਏ। ਪ੍ਰਕਰਮਾ ਲਾਸਾਂ ਅਤੇ ਖ਼ੂਨ ਨਾਲ ਭਰ ਗਈਆਂ। ਭਾਰਤੀ ਫੌਜੀ ਹਲਕੇ ਕੁੱਤਿਆਂ ਵਾਂਗ, ਨਿਹੱਥੇ ਸਿੱਖਾਂ ਨੂੰ ਨੋਚ ਰਹੇ ਸਨ। ਘਰਾਂ ਵਿਚੋਂ ਕੀਮਤੀ ਸਾਮਾਨ ਲੁੱਟ ਰਹੇ ਸਨ, ਇੱਜਤਾਂ ਲੁੱਟ ਰਹੇ ਸਨ...। ਐਨਿਆਂ ਵਿਚੋਂ ਕੋਈ "ਨਾਮ ਜਪਣ" ਵਾਲਾ ਨਹੀਂ ਸੀ ? ਜਿਸਦੀ ਘਾਲ ਕਮਾਈ ਸਦਕਾ ਦਰਬਾਰ ਸਾਹਿਬ ਤੇ ਹਮਲਾ ਹੀ ਨਾ ਹੁੰਦਾ। ਫੌਜੀਆਂ ਦੇ ਮਨਾਂ ਵਿਚ ਦਇਆ ਭਾਵਨਾ ਭਰ ਜਾਂਦੀ। ਇੰਦਰਾ ਗਾਂਧੀ ਦੇ ਪੱਥਰ ਦਿਲ ਨੂੰ ਨਰਮ ਕਰ ਦੇਂਦੇ। "ਨਾਮ ਜਪਣ" ਵਾਲੇ ਨੌਜੁਆਨ ਸਿੰਘਾਂ ਨੂੰ ਅੰਤਰ ਆਤਮੇ ਗਿਆਨ ਹੋ ਜਾਂਦਾ ਕਿ ਭਾਰਤੀ ਫੌਜ ਹਰ ਹੀਲੇ ਦਰਬਾਰ ਸਾਹਿਬ ਵਿਚ ਦਾਖਲ ਹੋਵੇਗੀ। ਉਹ ਖੁਦ ਹੀ ਬਾਹਰ ਨਿਕਲਕੇ ਗ੍ਰਿਫਤਾਰੀ ਦੇ ਦਿੰਦੇ। "ਨਾਮ" ਦੀ ਬਦੌਲਤ ਖਾੜਕੂਆਂ ਨੂੰ ਪਤਾ ਲਗ ਜਾਣਾ ਚਾਹੀਦਾ ਸੀ ਕਿ ਇਹ ਖ਼ੂਨੀ ਦੌਰ ਅਜੇ ਮੁੱਕਿਆ ਨਹੀਂ। ਅਗੋਂ ਹੋਰ ਜੁਲਮ ਹੋਣ ਵਾਲੇ ਹਨ।

ਭਾਈ ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ ਇੰਦਰਾਂ ਗਾਂਧੀ ਨੂੰ ਕੀਤੇ ਪਾਪ ਦੀ ਕਰਾਰੀ ਸਜਾ ਦੇ ਦਿੱਤੀ। ਉਹ ਦੋਵੇਂ ਤਾਂ ਚੌਂਕੜੇ ਮਾਰਕੇ, ਅੱਖਾਂ ਬੰਦ ਕਰਕੇ ਰਾਤੀ ਇਕ ਦੋ ਵਜੇ ਉਠਕੇ "ਨਾਮ ਜਪਣ" ਵਾਲੇ ਨਹੀਂ ਸਨ। ਸਗੋਂ ਦਰਬਾਰ ਸਾਹਿਬ ਤੇ ਹੋਏ ਹਮਲੇ ਮਗਰੋਂ ਹੀ ਖੰਡੇ ਕੀ ਵਾਹੁਲ ਲਈ ਸੀ। ਫਿਰ ਭਾਰਤੀ ਫੌਜ ਦੇ ਮੁਖੀ, ਜਰਨਲ ਵੈਦਿਆ ਨੂੰ ਨਰਕਗਾਮੀ ਬਣਾਉਣ ਵਾਲੇ, ਸੁੱਖਾ ਜਿੰਦਾ ਨੇ ਤਾਂ ਕੇਸ ਭੀ ਕਟਵਾਏ ਹੋਏ ਸਨ। "ਨਾਮ ਸਿਮਰਣ" ਦੀਆਂ ਵਿਧੀਆਂ ਹਾਲੀ ਉਹਨ ਸਿੱਖੀਆਂ ਹੀ ਨਹੀਂ ਸਨ। ਭਾਈ ਦਿਲਾਵਰ ਸਿੰਘ ਨੇ, ਪੰਜਾਬ ਦੇ ਜ਼ਕਰੀਆ ਖਾਨ (ਬੇਅੰਤ ਸਿੰਘ ਮੁੱਖ ਮੰਤਰੀ) ਨੂੰ ਆਪਣੇ ਸਰੀਰ ਦੀ ਅਹੂਤੀ ਦੇ ਕੇ, ਪਾਰ ਬੁਲਾਇਆ। ਹੋਰ ਕਿੰਨੇ ਹੀ ਸਿੱਖ ਬਹਾਦਰ ਹੋ ਚੁਕੇ ਹਨ। ਜਿਨਾਂ ਨੇ ਵਿਧੀਆਂ ਮੁਤਾਬਕ "ਨਾਮ ਸਿਮਰਣ" ਤਾਂ ਨਹੀਂ ਕੀਤਾ, ਪਰ ਗੁਰਬਾਣੀ ਵਿਚ ਦਰਸਾਏ, ਅਨਮੋਲ ਖਾਸੇ ਨੂੰ ਸਮਝ ਲਿਆ। ਗੁਰਬਾਣੀ ਦੇ ਪਰਮਾਣ ਪੰਕਤੀਆਂ ਪੜਕੇ ਤਾਂ ਭਾਂਵੇ ਨਾ ਦੇ ਸਕਣ। ਪਰ ਆਪਣੇ ਖ਼ੂਨ ਨੂੰ ਗੁਰ ਹੁਕਮਾਂ ਤੋਂ ਵਾਰਕੇ, ਜੀਵਨ ਸਫਲਾ ਕਰ ਗਏ। "ਲੋਕ ਪ੍ਰਲੋਕ ਦੇ ਚਕਰਵਿਊ ਵਿਚ ਤਾਂ ਉਹ ਨਹੀਂ ਉਲਝੇ ਪਰ

ਪੰਥ ਦਾ ਭਵਿਖ ਉਜਲਾ ਕਰਨ ਵਾਸਤੇ ਆਪਣਾ ਬਣਦਾ ਸਰਦਾ ਯੋਗਦਾਨ ਪਾ ਗਏ। ਸਿੱਖਾਂ ਦੀਆਂ ਸਟੇਜਾਂ ਤੇ "ਨਾਮ ਸਿਮਰਣ" ਦਾ ਅਜਿਹਾ ਹਵਾਈ ਮਹਿਲ ਉਸਾਰਿਆ ਜਾਂਦਾ ਹੈ ਕਿ ਸਰੋਤਾ ਲੱਖ ਜਤਨ ਕਰਨ ਦੇ ਬਾਵਜੂਦ ਭੀ, ਕਿਸੇ ਕਿਨਾਰੇ ਨਹੀਂ ਲਗਦਾ। ਜੋ ਵਿਅਕਤੀ ਸਟੇਜ ਤੇ "ਨਾਮ" ਦੀ ਵਿਆਖਿਆ ਕਰ ਰਿਹਾ ਹੁੰਦਾ ਹੈ, ਜੇ ਉਸ ਨੂੰ ਨਾਮ ਬਾਰੇ ਕੋਈ ਸੁਆਲ ਪੁੱਛ ਲਿਆ ਜਾਵੇ, ਡੌਰ ਭੌਰ ਜਿਹਾ ਹੋਇਆ ਕੌੜ ਮੱਝ ਵਾਂਗ ਵੇਖਦਾ ਹੈ। ਸਹੀ ਜੁਆਬ ਨਾ ਦੇ , ਪੱਲਾ ਝਾੜਦਾ ਹੋਇਆ ਇਹ ਬਚਨ ਉਚਾਰਦਾ ਟੁਰਦਾ ਲਗਦਾ ਹੈ। "ਤੁਸੀਂ ਤਾਂ ਭਾਈ ਨਾਸਤਕ ਹੋ, ਨਾਮ ਦੀਆਂ ਰਮਜਾਂ ਬਰਕਤਾਂ ਨੂੰ ਤੁਸੀਂ ਨਹੀਂ ਜਾਣ ਸਕਦੇ। ਤੁਸੀਂ ਤਾਂ ਸ਼ਰਧਾ ਰਹਿਤ ਹੋ ਗਏ ਹੋ।"

ਸ੍ਰ: ਕਰਤਾਰ ਸਿੰਘ ਸਰਾਭਾ (1896-1915) ਇਕ ਹੋਣਹਾਰ, ਸਮਝਦਾਰ ਅਤੇ ਦਲੇਰ ਨੌਜੁਆਨ, ਵੀਹ ਸਾਲ ਤੋਂ ਘੱਟ ਉਮਰ ਵਿਚ ਅਜਿਹੇ ਵੱਡੇ ਕੰਮ ਕਰ ਗਿਆ ਹੈ ਕਿ ਉਸਨੂੰ ਸਦਾ ਯਾਦ ਰੱਖਿਆ ਜਾਵੇਗਾ। ਸ੍ਰ: ਭਗਤ ਸਿੰਘ (1907-23ਮਾਰਚ 1931) ਤਾਂ ਆਪਣੇ ਆਪ ਨੂੰ ਨਾਸਤਕ ਕਹਿੰਦਾ ਸੀ। ਉਸਨੇ ਸ਼ਹੀਦੀ ਪਾਈ, ਇਹ ਕਿਸ "ਨਾਮ ਸਿਮਰਣ" ਕਰਕੇ ਸੀ ? ਰੂਸ ਚੀਨ (ਜਿਥੇ ਲੰਮੇ ਸਮੇਂ ਤਕ ਧਰਮ ਤੇ ਹੀ ਪਾਬੰਧੀ ਲੱਗੀ ਰਹੀ) ਵਿਚ ਭੀ ਬਹਾਦਰ ਅਤੇ ਸਿਆਣੇ ਲੋਕ ਬੇਅੰਤ ਹਨ। "ਨਾਮ" ਸੀ ਇਕ ਸੁਚੱਜੀ ਜੀਵਨ ਜਾਚ ਸਿਆਣੇ ਆਗੂ (ਸਿੱਖਾਂ ਲਈ ਗੁਰੂ ਦਾ ਗਿਆਨ) ਦੇ ਦਸੇ ਰਸਤੇ ਤੇ ਚਲਦਿਆਂ ਆਪਣੀ ਜਿੰਦਗੀ ਬਤੀਤ ਕਰਨੀ। ਔਗੁਣਾਂ ਨੂੰ ਤਿਆਗ ਦੇਣਾ, ਅਤੇ ਗੁਣਵਾਨ ਬਣ ਜਾਣਾ। ਗੁਰਬਾਣੀ ਵਿਚ ਦਰਸਾਏ ਉਪਦੇਸ਼ਾਂ ਨੂੰ ਖੁਦ ਜਿੰਦਗੀ ਵਿਚ ਉਤਾਰਨਾ ਤੇ ਹੋਰ ਪ੍ਰਾਣੀ ਮਾਤਰ ਤਕ ਇਹਨਾਂ ਨੂੰ ਪੁਚਾਉਣਾ।

ਆਓ ਅਗਲੇ ਪੰਨਿਆਂ ਤੇ ਗੁਰਬਾਣੀ ਦੇ ਪ੍ਰਮਾਣਾਂ ਰਾਹੀ ਸਮਝਣ ਦਾ ਜਤਨ ਕਰੀਏ ਕਿ "ਨਾਮ" ਕਿਨਾਂ ਕਿਨਾਂ ਅਰਥ ਭਾਵਾਂ ਵਿਚ ਆਇਆ ਹੈ-

(ੳ) ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ॥
ਕੋਈ ਸੇਵੈ ਗੁਸਈਆ, ਕੋਈ ਅਲਾਹਿ॥
ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ ਰਹਾਉ॥
ਕੋਈ ਨਾਵੈ ਤੀਰਥਿ, ਕੋਈ ਹਜ ਜਾਇ॥
ਕੋਈ ਕਰੈ ਪੂਜਾ, ਕੋਈ ਸਿਰੁ ਨਿਵਾਇ॥
ਕੋਈ ਪੜੈ ਬੇਦ, ਕੋਈ ਕਤੇਬ॥

ਕੋਈ ਓਢੈ ਨੀਲ ਕੋਈ ਸੁਪੇਦ॥

ਕੋਈ ਕਹੈ ਤੁਰਕ, ਕੋਈ ਕਹੈ ਹਿੰਦੂ॥

ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥

ਕਹੁ ਨਾਨਕ ਜਿਨਿ "ਹੁਕਮੁ ਪਛਾਤਾ"॥

ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥ (885)

ਹੇ ਸਾਰੇ ਜਗਤ ਦੇ ਮੂਲ! ਹੇ ਬਖ਼ਸ਼ਿੰਦ! ਹੇ ਕਿਰਪਾਲ! ਹੇ ਰਹਿਮ ਕਰਨ ਵਾਲੇ! ਸੰਸਾਰ ਦੇ ਲੋਕਾਂ ਨੇ ਆਪੋ ਆਪਣੀਆਂ ਧਰਮ ਪੁਸਤਕਾਂ ਵਿਚਲੀ ਬੋਲੀ ਮੁਤਾਬਕ, ਤੇਰੇ ਵੱਖ ਵੱਖ ਨਾਮ ਰੱਖੇ ਹੋਏ ਹਨ। ਪਰ ਤੂੰ ਸਾਰਿਆਂ ਦਾ ਸਾਂਝਾ ਹੈਂ। ਰਹਾਉ।

ਹੇ ਭਾਈ! ਕੋਈ ਮਨੁੱਖ ਪ੍ਰਮਾਤਮਾ ਨੂੰ "ਰਾਮ ਰਾਮ" ਉਚਾਰਦਾ ਹੈ। ਕੋਈ ਉਸ ਨੂੰ ਖੁਦਾਇ ਖੁਦਾਇ ਆਖਦਾ ਹੈ। ਕੋਈ ਹੋਰ ਉਸ ਨੂੰ ਗੋਸਾਈਂ ਆਖ ਕੇ ਉਸ ਦੀ ਭਗਤੀ ਕਰਦਾ ਹੈ। ਕੋਈ ਅੱਲਾ ਆਖ ਕੇ ਬੰਦਗੀ ਕਰਦਾ ਹੈ। ਹੇ ਭਾਈ ਕੋਈ ਮਨੁੱਖ ਤੀਰਥਾਂ ਤੇ ਇਸ਼ਨਾਨ ਕਰਦਾ ਹੈ। ਕੋਈ ਵਿਅਕਤੀ ਮੱਕੇ ਦਾ ਹੱਜ ਕਰਨ ਜਾਂਦਾ ਹੈ। ਕੋਈ ਪ੍ਰਭੂ ਦੀ ਮੂਰਤੀ ਅੱਗੇ ਪੂਜਾ ਕਰਦਾ ਹੈ। ਕੋਈ ਨਮਾਜ਼ ਅਦਾ ਕਰਦਾ ਹੈ। ਹੇ ਭਾਈ! ਕੋਈ ਹਿੰਦੂ ਲੋਕ ਵੇਦ ਆਦਿ ਧਰਮ ਪੁਸਤਕਾਂ ਪੜ੍ਹਦਾ ਹੈ। ਕੋਈ ਮੁਸਲਮਾਨ ਆਦਿਕ ਕੁਰਾਨ ਵਗੈਰਾ ਆਪਣੀਆਂ ਧਰਮ ਪੁਸਤਕਾਂ ਪੜ੍ਹਦਾ ਹੈ। ਮੁਸਲਮਾਨ ਨੀਲੇ ਬਸਤਰ ਪਾਉਣੇ ਸ਼ੁੱਭ ਮੰਨਦੇ ਹਨ ਤੇ ਹਿੰਦੂ ਸਫੇਦ ਕਪੜੇ ਪਾਉਣੇ ਚੰਗੇ ਮੰਨਦਾ ਹੈ। ਕੋਈ ਆਖਦਾ ਹੈ ਮੈਂ ਮੁਸਲਮਾਨ ਹਾਂ। ਕੋਈ ਆਖਦਾ ਹੈ ਮੈਂ ਹਿੰਦੂ ਹਾਂ। ਕੋਈ ਮਨੁੱਖ ਰੱਬ ਕੋਲੋਂ ਬਹਿਸਤ ਮੰਗਦਾ ਹੈ। ਕੋਈ ਸੁਰਗ ਚਾਹੁੰਦਾ ਹੈ। ਹੇ ਨਾਨਕ! ਆਖ ਜਿਸ ਨੇ ਪ੍ਰਮਾਤਮਾ ਦਾ 'ਹੁਕਮ' ਪਛਾਣ ਲਿਆ। ਉਸ ਨੇ ਪ੍ਰਭੂ ਦਾ ਭੇਦ ਪਾ ਲਿਆ ਹੈ। ਫਿਰ ਉਹ ਵਿਖਾਵੇ ਵਾਲੇ ਕਰਮਕਾਂਡ ਵਿਚ ਨਹੀਂ ਪੈਂਦਾ। ਨਿਰੰਕਾਰ ਨੂੰ ਪ੍ਰਸੰਨ ਕਰਨ ਦਾ ਤਰੀਕਾ ਉਸ ਨੂੰ ਸਮਝ ਆ ਗਿਆ ਹੈ।

ਪਾਠਕ ਵੇਖ ਸਕਦੇ ਹਨ ਕਿ ਨਿਰੰਕਾਰ ਬਾਰੇ ਗਿਆਨ ਪ੍ਰਾਪਤ ਕਰਨਾ ਤੇ ਸੁਚੱਜਾ ਜੀਵਨ ਹੀ ਅਸਲੀ "ਨਾਮ" ਹੈ, ਬਾਕੀ ਸਾਰੇ ਨਾਮ ਤੇ ਕੰਮ ਫੋਕਟ ਹਨ।

"ਨਾਮ" ਲੈਤ ਮਨੁ ਪਰਗਟੁ ਭਇਆ॥

"ਨਾਮੁ ਲੈਤ ਅਠਸਠਿ ਮਜ ਨਾਇਆ॥" (140)

ਹੇ ਭਾਈ! ਨਾਮ (ਉਪਦੇਸ਼) ਰਾਹੀਂ ਮਨੁੱਖ ਸਿਆਣਾ ਹੋ ਜਾਂਦਾ ਹੈ। ਸਾਰਿਆਂ ਵਿਚ ਉਸਦਾ ਸਤਿਕਾਰ ਹੁੰਦਾ ਹੈ। ਨਾਂਮ ਰਾਹੀ (ਗੁਰਉਪਦੇਸ਼) ਮਨੁੱਖ ਬੁਰੇ ਕੰਮਾਂ

ਤੋਂ ਬਚ ਜਾਂਦਾ ਹੈ। ਸਾਰਿਆਂ ਨੂੰ ਹੀ ਨਾਮ ਪਵਿੱਤਰ (ਨੇਕ) ਬਣਾ ਦਿੰਦਾ ਹੈ। ਨਾਮ ਰਾਹੀਂ ਮਨ ਤੋ ਔਗੁਣ ਖਤਮ ਹੋ ਗਏ। ਅਗਿਆਨੀ ਲੋਕ ਤੀਰਥਾਂ ਤੇ ਇਸਨਾਨ ਕਰਕੇ ਪਵਿੱਤਰ ਹੋਣ ਦਾ ਭਰਮ ਪਾਲਦੇ ਹਨ। ਘਰ ਬੈਠਿਆਂ ਨਾਮ ਦੇ ਰਾਹੀਂ ਇਹ ਸਹਿਜੇ ਹੀ ਹੋ ਗਿਆ।

(ਇਸ ਪੰਕਤੀ ਵਿਚ "ਨਾਮ ਸਿਮਰਣ" ਨਹੀਂ ਵਰਤਿਆ ਗਿਆ "ਨਾਮ ਲੈਤ" ਸ਼ਬਦ ਪ੍ਰਯੋਗ ਕੀਤਾ ਗਿਆ ਹੈ)

(ਅ) ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥...
ਨਾਮ ਕੇ ਧਾਰੇ ਆਗਾਸ ਪਾਤਾਲ॥ ਨਾਮ ਕੇ ਧਾਰੇ ਸਗਲ ਆਕਾਰ॥
(284)

ਹੇ ਭਾਈ ! ਨਾਮ (ਸ਼ਕਤੀ-ਕੁਦਰਤ ਦਾ ਕਾਨੂੰਨ) ਦੇ ਆਸਰੇ ਸਾਰੇ ਜੀਵਾਂ ਨੇ ਸਰੀਰ ਧਾਰਨ ਕੀਤਾ ਹੈ। ਨਾਮ ਦੇ (ਰੱਬੀ ਨਿਅਮ) ਸਹਾਰੇ ਖੰਡ ਬ੍ਰਹਮੰਡ ਬਣੇ ਹਨ। ਨਾਮ ਦੇ ਨਿਅਮ ਵਿਚ ਹੀ, ਪਤਾਲ ਤੋਂ ਲੈ ਕੇ ਆਕਾਸ਼ ਤਕ, ਹਰ ਕੋਈ ਬੱਝਿਆ ਹੋਇਆ ਹੈ। ਜਿੰਨੇ ਆਕਾਰ, ਦਿਸਦੀਆਂ ਵਸਤੂਆਂ ਹਨ, ਸਭ "ਨਾਮ" ਦੇ ਵਿਧਾਨ ਵਿਚ ਕੰਮ ਕਰ ਰਹੀਆਂ ਹਨ। (ਨੋਟ- ਇਹਨਾਂ ਪੰਕਤੀਆਂ ਵਿਚ "ਨਾਮ ਕੇ ਧਾਰੇ" ਸ਼ਬਦ ਦੀ ਵਰਤੋਂ ਕੀਤੀ ਗਈ ਹੈ)

(ੲ) ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥
(4)

ਹੇ ਭਾਈ! ਜੋ ਕੁਝ ਭੀ ਦਿਸਦਾ ਅਣਦਿਸਦਾ ਕਿਤੇ ਹੈ, ਇਹ ਸਾਰਾ "ਨਾਮ ਹੀ ਨਾਮ" ਹੈ। ਨਾਮ ਦੇ ਵਿਧਾਨ ਤੋਂ ਬਾਹਰ ਕੋਈ ਹੋ ਹੀ ਨਹੀਂ ਸਕਦਾ।

(ਸ) ਤੇਰੇ "ਨਾਮ" ਅਨੇਕਾ ਰੂਪ ਅਨੰਤਾ॥ ਕਹਿਣ ਨ ਜਾਈ ਤੇਰੇ ਗੁਣ ਕੇਤੇ॥
(358)

ਹੇ ਨਿਰੰਕਾਰ! ਤੇਰੇ "ਨਾਮ" ਅਣਗਿਣਤ ਹਨ। ਕੋਈ ਇਨਸਾਨ ਗਿਣ ਹੀ ਨਹੀ ਸਕਦਾ। ਤੇਰੇ ਰੂਪ (ਭਾਵ ਸਰਗੁਣ ਰੂਪ) ਭੀ ਅਨੇਕਾਂ ਹਨ, ਜਿੰਨੇ ਜੀਵ ਹਨ ਇਹ ਸਭ ਬਦਲਵੀਆਂ ਸ਼ਕਲਾਂ ਕਾਰਨ ਵੱਖਰੇ ਦਿਸਦੇ ਹਨ। ਇਹਨਾਂ ਵਿਚ ਤੂੰ ਹੀ ਵਸਿਆ ਹੋਇਆ ਹੈ।

(ਹ) ਤੇਰੇ "ਨਾਮ" ਅਨੇਕ ਕੀਮਤਿ ਨਹੀਂ ਪਾਈ॥
"ਸਚੁ ਨਾਮੁ" ਹਰਿ ਹਿਰਦੈ ਵਸਾਈ॥
ਕੀਮਤਿ ਕਉਣ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ॥

(1067)

ਹੇ ਰੱਬ ਜੀ ! ਤੇਰੇ ਨਾਮ ਤੇ ਕੰਮ (ਸ਼ਕਤੀਆਂ) ਅਣਗਿਣਤ ਹਨ । ਤੇਰੇ ਸਭ ਕੁਝ ਜਾਣ ਲੈਣ ਦਾ ਦਾਹਵਾ ਕੋਈ ਨਹੀਂ ਕਰ ਸਕਦਾ। ਤੂੰ ਕਿਰਪਾ ਕਰਕੇ ਆਪਣਾ ਸੱਚਾ ਨਾਮ (ਗਿਆਨ) ਜੀਵਾਂ ਦੇ ਹਿਰਦੇ ਵਿਚ ਟਿਕਾ ਦੇਵੀਂ। ਤੇਰਾ ਅੰਤ ਪਾਰਾਵਾਰ ਕੋਈ ਨਹੀਂ ਪਾ ਸਕਦਾ। ਤੂੰ ਆਪੇ ਆਪ ਹੀ ਹਰ ਥਾਂ ਸਮਾਇਆ (ਫੈਲਿਆ) ਹੋਇਆ ਹੈ।

(ਕ) ਨਾਨਕ ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕ ਸੈ॥
ਸਿਰੁ ਨਾਨਕ ਲੋਕਾ ਪਾਵ ਹੈ॥ ਬਲਿਹਾਰੀ ਜਾਉ ਜੇਤੇ ਤੇਰੇ "ਨਾਮ" ਹੈ॥
(1168)

ਹੇ ਭਾਈ! ਮੈਂ ਨਿਮਾਣਾ ਨਾਨਕ ਇਤਨੀ ਮਹਾਨ ਹਸਤੀ ਬਾਰੇ ਕੀ ਆਖਾਂ ? ਸਾਰੇ ਹੀ ਸੰਸਾਰ ਦੇ ਲੋਕ ਉਸੇ ਇਕ ਨੂੰ ਧਿਆਉਂਦੇ ਹਨ। ਉਸੇ ਦੇ ਚਲਾਏ ਚਲਦੇ ਹਨ। ਰੱਬ ਬਾਰੇ ਜਾਨਣ ਵਾਲੇ (ਗਿਆਨਵਾਨ) ਲੋਕਾਂ ਦੇ ਚਰਨਾਂ ਤੇ ਮੇਰੀ ਨਮਸਕਾਰ ਹੈ। ਮੈਂ ਤੇਰੇ ਸਾਰੇ "ਨਾਵਾਂ" ਤੋਂ ਸਦਕੇ ਜਾਂਦਾ ਹਾਂ।

(ਖ) ਪਾਰਬ੍ਰਹਮ ਕੇ ਸਗਲੇ ਠਾਉ॥
ਜਿਤੁ ਜਿਤ ਘਰਿ ਰਾਖੈ ਤੈਸਾ ਤਿਨ "ਨਾਉ॥" (275)

ਹੇ ਭਾਈ ! ਸਾਰੀ ਕਾਇਨਾਤ ਵਿਚ ਨਿਰੰਕਾਰ (ਤੱਤਾਂ ਅਤੇ ਜੋਤ ਰਾਹੀ) ਖੁਦ ਪਸਿਰਆ ਹੋਇਆ ਹੈ। ਹਰ ਥਾਂ ਉਸਦਾ ਵਾਸਾ ਹੈ। ਦਿਸਦੀ ਵਸਤੂ ਦਾ ਬਾਹਰੀ ਆਕਾਰ ਵੇਖ ਕੇ, ਉਸ ਤਰ੍ਹਾਂ ਦਾ ਉਸਦਾ ਨਾਉ ਰੱਖ ਲਿਆ ਜਾਂਦਾ ਹੈ। ਜਿਵੇਂ ਮਨੁਖ, ਹਵਾ, ਪਾਣੀ, ਧਰਤੀ ਆਦਿ ਸਭ ਉਸੇ ਦਾ ਪ੍ਰਗਟਾਅ ਹੈ।

(ਗ) ਗੁਪਤਾ ਨਾਮੁ ਵਰਤੈ ਵਿਚਿ ਕਲਿਜੁਗਿ,
ਘਟਿ ਘਟਿ ਹਰਿ ਭਰਪੂਰਿ ਰਹਿਆ॥ (1334)

ਹੇ ਭਾਈ! "ਨਾਮ" ਕੋਈ ਦਿਸਦੀ ਵਸਤੂ ਨਹੀਂ ਹੈ। ਰੱਬੀ ਕਾਨੂੰਨ ਤਾਂ ਜਾਨਣ ਤੇ ਸਮਝਣ ਵਾਲੀ ਚੀਜ ਹੈ। ਹਰ ਇਕ ਥਾਂ ਉਹ ਖੁਦ ਹੀ ਭਰਪੂਰ ਹੈ। ਆਪਣੀ ਸ੍ਰਿਸਟੀ ਤੋਂ ਕਿਧਰੇ ਵੱਖ ਨਹੀਂ ਬੈਠਾ ਹੋਇਆ।

(ਘ) ਨਉ ਨਿਧਿ ਅੰਮ੍ਰਿਤੁ ਪ੍ਰਭ ਕਾ "ਨਾਮ"॥ ਦੇਹੀ ਮਹਿ ਇਸਕਾ ਬਿਸ੍ਰਾਮੁ॥
(293)

ਹੇ ਭਾਈ! ਸਾਰੀਆਂ ਬਰਕਤਾਂ ਦੇਣ ਵਾਲਾ "ਨਾਮ", ਕਿਧਰੇ ਬਾਹਰ ਨਹੀਂ ਹੈ। ਮੌਤ ਦਾ ਭੈ ਖਤਮ ਕਰ ਦੇਣ ਵਾਲਾ, ਅੰਮ੍ਰਿਤ ਜਲ (ਨਾਮ) ਦੇਹੀ ਦੇ ਵਿਚ ਹੀ

ਹੈ। ਸਰੀਰ ਵਿਚਲੀਆਂ ਸ਼ਕਤੀਆਂ ਵਰਤਣ ਦੀ ਜਾਚ ਸਿੱਖਣੀ ਹੈ।

(ਙ) ਸੁਖਮਨੀ ਸੁਖ ਅੰਮ੍ਰਿਤ ਪ੍ਰਭ "ਨਾਮ"॥ ਨਗਤਿ ਜਨਾ ਕੈ ਮਨਿ ਬਿਸ੍ਰਾਮੁ॥ (293)

ਹੇ ਭਾਈ! ਸੁਖਾਂ ਦੀ ਮਣੀ ਰੱਬ ਜੀ ਦੀ ਯਾਦ ਵਿਚ ਹੈ। ਉਸ ਦਾ ਗਿਆਨ ਪ੍ਰਾਪਤ ਹੋ ਜਾਣਾ ਹੀ ਅਸਲੀ ਅੰਮ੍ਰਿਤ ਹੈ । ਜਿਹੜੇ ਪ੍ਰਭੂ ਪਿਆਰ ਵਾਲੇ, ਇਸ ਰਾਹ ਤੇ ਚਲਦੇ ਹਨ, ਉਹਨਾਂ ਦਾ ਮਨ ਟਿਕਾਉ ਵਿਚ ਆ ਜਾਂਦਾ ਹੈ। ਭਟਕਣਾ ਖਤਮ ਹੋ ਜਾਂਦੀ ਹੈ।

(ਚ) ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥ (293)

ਹੇ ਭਾਈ! ਉਸੇ ਨਿਰੰਕਾਰ ਦੀ ਸੱਤਿਆ ਜੀਵ ਦੇ ਅੰਦਰ ਵਰਤ ਰਹੀ ਹੈ। ਉਹੀ ਅਦਿਖ ਸਤਿਆ ਬਾਹਰ ਵੱਡੇ ਪੈਮਾਨੇ ਤੇ ਸਾਰੀ ਸ੍ਰਿਸਟੀ ਨੂੰ ਚਲਾ ਰਹੀ ਹੈ। ਜਰੇ ਜਰੇ ਵਿਚ ਹਰ ਸਰੀਰ ਵਿਚ, ਉਹੀ ਨਿਯਮ ਕੰਮ ਕਰ ਰਿਹਾ ਹੈ।

(ਛ) "ਨਾਮ" ਤੇਰਾ ਸਭ ਕੋਈ ਲੇਤ ਹੈ, ਜੇਤੀ ਆਵਣ ਜਾਣੀ॥
ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੇ, ਹੋਰ ਮਨਮੁਖ ਫਿਰੈ ਇਆਣੀ॥ (423)

ਹੇ ਭਾਈ! ਨਿਰੰਕਾਰ ਦਾ ਹੁਕਮ (ਨਾਮ) ਤਾਂ ਸਾਰਿਆਂ ਤੇ ਲਾਗੂ ਹੁੰਦਾ ਹੈ। ਕੀ ਅਸੀਂ ਹਵਾ ਅੱਗ ਪਾਣੀ ਧਰਤੀ ਖੁਰਾਕ ਦੀ ਵਰਤੋਂ ਬਗੈਰ ਜਿਉ ਸਕਦੇ ਹਾਂ? ਜੀ ਨਹੀ, ਇਹੀ ਅਟਲ ਕਾਨੂੰਨ ਹੈ ਕਿ ਸਾਰਿਆਂ ਨੂੰ ਉਸ ਦੀਆਂ ਦਾਤਾਂ ਦੀ ਲੋੜ ਪੈਂਦੀ ਹੈ। ਜੋ ਜੀਵ ਜਨਮਦਾ ਹੈ, ਸਮਾਂ ਪੂਰਾ ਕਰਕੇ ਵਿਦਾ ਹੋ ਜਾਂਦਾ ਹੈ ਉਹਨਾਂ ਦਾ ਆਉਣ ਜਾਣਾ ਭੀ ਤੇਰੇ ਹੁਕਮ (ਨਾਮ) ਵਿਚ ਹੈ। ਜੇ ਤੈਨੂੰ ਪ੍ਰਵਾਨ ਹੋਵੇ ਤਾਂ ਇਸ ਕਠਨ ਕਾਨੂੰਨ ਦੀ ਗੁਰੂ ਨੂੰ ਸਮਝ ਆ ਜਾਂਦੀ ਹੈ। ਹੋਰ ਮਨਮੁਖ ਲੋਕੀ, ਅਣਜਾਣ ਪੁਣੇ ਵਿਚ, ਸਮਾਂ ਵਿਅਰਥ ਗੁਆ ਕੇ ਚਲੇ ਜਾਂਦੇ ਹਨ।

(ਜ) ਜਪ ਤਪ ਸੰਜਮ ਕਰਮ ਨਾ ਜਾਣਾ, "ਨਾਮੁ" ਜਪੀ ਪ੍ਰਭੁ ਤੇਰਾ॥
ਗੁਰੁ ਪਰਮੇਸਰੁ ਨਾਨਕ ਭੇਟਿਓ, ਸਾਚੈ "ਸਬਦਿ" ਨਿਬੇਰਾ॥ (878)

ਹੇ ਭਾਈ! ਸੰਸਾਰ ਦੇ ਨਾ ਸਮਝ ਲੋਕ, ਬੜੇ ਜਪ ਕਰਦੇ ਹਨ (ਕਈ ਤਰੀਕਿਆ ਦਾ ਜਾਪ) ਸਿਮਰਣ) ਸਰੀਰ ਨੂੰ ਕਈ ਪ੍ਰਕਾਰ ਦੇ ਕਸਟ ਦਿੰਦੇ ਹਨ। ਆਪਣੇ ਕਰਮ ਇੰਦਰਿਆਂ ਨੂੰ ਰੋਕ ਕੇ ਰਖਦੇ ਹਨ। (ਜਿਵੇਂ –ਵਿਆਹ ਨਾ ਕਰਾਉਣਾ, ਮੋਨ ਧਾਰਨ ਕਰਨਾ, ਇਕੋ ਥਾਵੇਂ ਪੱਥਰ ਵਾਂਗ ਬੈਠੇ ਰਹਿਣਾ, ਅੰਨ ਦਾ

ਤਿਆਗ ਕਰ ਦੇਣਾ ਆਦਿ) ਧਰਮ ਦੇ ਨਾਂ ਤੇ, ਕੋਈ ਕਰਮ ਕਾਂਡ (ਵਿਖਾਵੇ ਵਾਲੇ ਕੰਮ) ਕਰਨ ਦੀ ਲੋੜ ਨਹੀਂ। ਕੇਵਲ ਨਿਰੰਕਾਰ ਦੀ ਮਿੱਠੀ ਯਾਦ ਹਿਰਦੇ ਵਿਚ ਵਸਾਈਦੀ ਹੈ। ਮੈਨੂੰ ਨਿਰੰਕਾਰ ਗੁਰੂ ਮਿਲ ਗਿਆ ਹੈ। ਉਸਨੇ ਸੱਚੇ ਸ਼ਬਦ ਦੁਆਰਾ ਇੰਨਾ ਗਿਆਨ ਬਖਸ਼ ਦਿੱਤਾ ਹੈ ਕਿ ਸਾਰੇ ਪਾਖੰਡਾਂ ਤੋਂ ਮੁਕਤ ਕਰ ਦਿੱਤਾ ਹੈ।

(ਝ) ਜਿਨੀ ਇਕ ਮਨ "ਨਾਮ" ਧਿਆਇਆ, "ਗੁਰਮਤੀ ਵੀਚਾਰਿ॥"
ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ॥
ਓਇ ਅੰਮ੍ਰਿਤ ਪੀਵਹਿ ਸਦਾ ਸਦਾ, ਸਚੈ "ਨਾਮ" ਪਿਆਰਿ॥
(28)

ਹੇ ਭਾਈ! ਜਿਨਾਂ ਨੇ ਇਕ ਮਨ ਇਕ ਚਿਤ ਗੁਰੂ ਦੀ ਸਿਖਿਆ (ਉਪਦੇਸ਼) ਨੂੰ ਸਵੀਕਾਰ ਕਰਲਿਆ। ਗੁਰੂ ਮਤ ਨੂੰ ਵਿਚਾਰ ਕੇ ਉਸ ਮੁਤਾਬਕ ਜੀਵਨ ਢਾਲ ਲਿਆ ਉਹਨਾਂ ਨੂੰ (ਆਪਣੇ ਗੁਣਾਂ ਕਾਰਨ) ਸਦਾ ਸਤਿਕਾਰ ਮਿਲੇਗਾ। ਉਹਨਾਂ ਨੂੰ ਆਪਣਾ ਮੂੰਹ ਛੁਪਾਣਾ ਨਹੀਂ ਪਵੇਗਾ। ਜਿਥੇ ਭੀ ਸੱਚੇ ਧਰਮੀ ਲੋਕ ਜੁੜਨਗੇ । ਸੱਚ ਤੇ ਅਧਾਰਤ ਧਰਮ ਵਾਲਾ ਫੈਸਲਾ ਕਰਨਗੇ। ਉਥੇ ਹੀ ਅਜਿਹੇ ਨੇਕ ਇਨਸਾਨ ਨੂੰ ਵਿਸ਼ੇਸ਼ ਸਤਿਕਾਰ ਦਿੱਤਾ ਜਾਵੇਗਾ। ਅਜਿਹੇ ਕਰਨੀ ਵਾਲੇ ਮਨੁੱਖ, ਸਦਾ ਅੰਮ੍ਰਿਤ (ਅੰਮ੍ਰਿਤ ਮਈ ਪਵਿੱਤਰ ਜੀਵਨ) ਪੀਂਦੇ ਹਨ। ਕਿਉਂਕਿ ਉਹਨਾਂ ਨੂੰ ਗੁਰੂ ਦੇ ਸੱਚੇ ਉਪਦੇਸ਼ ਰਾਹੀਂ ਅਸਲੀਅਤ ਸਮਝ ਪੈ ਗਈ ਹੈ

(ਞ) ਜਿਨੀ ਐਸਾ ਹਰਿ "ਨਾਮੁ" ਨ ਚੇਤਿਓ, ਸੇ ਕਾਹੇ ਜਗਿ ਆਏ ਰਾਮ ਰਾਜੇ॥
ਇਹੁ ਮਾਣਸ ਜਨਮੁ ਦੁਲੰਭ ਹੈ, "ਨਾਮ" ਬਿਨਾ ਬਿਰਥਾ ਸਭੁ ਜਾਏ॥
ਹੁਣਿ ਵਤੈ ਹਰਿ "ਨਾਮੁ" ਬੀਜਿਓ, ਅਗੈ ਭੁਖਾ ਕਿਆ ਖਾਏ॥
ਮਨਮੁਖਾ ਨੋ ਫਿਰਿ ਜਨਮੁ ਹੈ, ਨਾਨਕ ਹਰਿ ਭਾਏ॥ (450)

ਹੇ ਭਾਈ! ਜਿਨਾਂ ਵਿਅਕਤੀਆਂ ਨੇ "ਨਾਮੁ" (ਗੁਰੂ ਦਾ ਉਪਦੇਸ਼) ਚੇਤੇ ਨਹੀਂ ਕੀਤਾ, ਉਹ ਸੰਸਾਰ ਵਿਚ ਕਾਹਦੇ ਲਈ ਆਏ ਹਨ? ਉਹਨਾਂ ਦਾ ਜੱਗ ਵਿਚ ਆਉਣਾ, ਵਿਅਰਥ ਚਲਾ ਗਿਆ। (ਗੁਰੂ ਸਮਝਾਉਂਦਾ ਹੈ) ਕਿ ਇਹ ਮਨੁੱਖਾ ਜਨਮ ਬੜਾ ਕੀਮਤੀ ਹੈ। ਗੁਰੂ ਵਲੋ ਬਖਸੇ ਗਿਆਨ ਤੋਂ ਬਗੈਰ (ਰਸਾਂ ਕਸਾਂ ਵਿਚ) ਐਵੇਂ ਬੀਤ ਗਿਆ। ਇਸੇ ਜਨਮ ਵਿਚ ਸਤਿਗੁਰੂ ਦੀ ਮਤ ਧਾਰਨ ਕਰ ਲੈ (ਸੁਭ ਕੰਮ ਕਰਨੇ ਆਰੰਭ ਕਰਦੇ) ਤਾਂ ਆਉਣ ਵਾਲੇ ਸਮੇਂ ਵਿਚ ਤੈਨੂੰ ਦੁੱਖ ਭੁੱਖ ਦਾ ਸਾਹਮਣਾ ਨਾਂ ਕਰਨਾ ਪਵੇ। ਹੁਣੇ ਇਸੇ ਵਕਤ ਸਾਰੇ ਬੰਧਨ ਤੋੜਨ ਦੀ ਜਾਚ ਸਿੱਖ ਲੈ। ਜੋ ਮਨਮੁੱਖ ਇਨਸਾਨ, ਗੁਰੂ ਦੀ ਸ਼ੁੱਭ ਸਿਖਿਆ ਨਹੀਂ ਮੰਨਦੇ, ਨਹੀਂ ਸੁਣਦੇ,

ਉਹਨਾਂ ਦੀਆਂ ਆਉਣ ਵਾਲੀਆਂ ਕੁਲਾਂ ਭੀ ਮੁਸੀਬਤਾਂ ਵਿਚ ਉਲਝ ਜਾਣਗੀਆਂ। ਪੀਹੜੀ ਦਰ ਪੀਹੜੀ ਗੁਲਾਮੀ, ਬਿਮਾਰੀ, ਅਣਪੜ੍ਹਤਾ, ਭੁਖਮਰੀ ਸਦਾ ਚਲਦੀ ਰਹੇਗੀ।

(ਟ) ਮੂਰਖ ਅੰਧੇ ਤ੍ਰੈ ਗੁਣ ਸੇਵਹਿ, ਮਾਇਆ ਕੈ ਬਿਉਹਾਰੀ॥
ਅੰਦਰੁ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥
ਸਤਿਗੁਰ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥
"ਨਾਨਕ ਪੜਨਾ ਗੁਣਨਾ ਇਕ ਨਾਉ ਹੈ ਬੂਝੈ ਕੋ ਬੀਚਾਰੀ॥"
(1246)

ਹੇ ਭਾਈ! ਮੂਰਖ ਲੋਕ ਅਗਿਆਨਤਾ ਵਿਚ ਅੰਨੇ ਹਨ। ਰਜੋਗੁਣ, ਤਮੋ ਗੁਣ, ਸਤੋ ਗੁਣ, ਆਮ ਮਨੁੱਖ ਇਹਨਾਂ ਦੁਨਿਆਵੀ ਪਦਾਰਥਾਂ ਵਿਚ ਗਲਤਾਨ ਹੋ ਕੇ, ਜੀਵਨ ਗੰਵਾ ਲੈਂਦਾ ਹੈ। ਹਿਰਦੇ ਵਿਚ ਧੋਖਾ ਹੈ, ਫਰੇਬ ਹੈ ਬੇਈਮਾਨੀ ਹੈ। ਕਿਸ ਵਾਸਤੇ ਇਹ ਕਪਟ ਭਰੀ ਜਿੰਦਗੀ ਚਲ ਰਹੀ ਹੈ ? ਢਿੱਡ ਭਰਨ ਵਾਸਤੇ ਜੀਭ ਦੇ ਸੁਆਦ ਵਾਸਤੇ। ਉਂਝ ਲੋਕ ਵਿਖਾਵੇ ਲਈ, ਪਾਠ (ਧਰਮ ਵਿਦਿਆ, ਧਰਮ ਪੋਥੀਆਂ) ਬਹੁਤ ਕੀਤਾ ਜਾ ਰਿਹਾ ਹੈ। ਧਰਮ ਗ੍ਰੰਥਾਂ ਦੇ ਪਰਮਾਣ ਬੜੇ ਦਿੱਤੇ ਜਾ ਰਹੇ ਹਨ। ਪਰ ਅਮਲ ਕੋਈ ਨਹੀਂ, ਇਹ ਤਾਂ ਮੂਰਖਾਂ ਵਾਲਾ ਵਰਤਾਉ ਹੈ। ਜੇ ਕੋਈ ਮਨੁੱਖ ਆਪਣੀ ਅਕਲ ਤਿਆਗ ਕੇ, ਸਤਿਗੁਰੂ ਦੀ ਆਖੀ ਗਲ ਮੰਨ ਲਵੇ। ਉਹ ਸੁਖੀ ਹੋ ਜਾਵੇਗਾ। ਇਥੇ ਇਹ ਜ਼ਰੂਰੀ ਹੈ ਕਿ ਆਪਣੀ ਹਉਮੈ ਨੂੰ ਪੂਰਨ ਤੌਰ ਤੇ ਤਿਆਗ ਦੇਵੇ। ਹੇ ਨਾਨਕ! ਆਖ, ਅਸਲੀ ਪੜਨਾ ਗੁਣਵਾਨ ਬਣਨਾ ਹੀ ਅਸਲ ਵਿਚ "ਨਾਉਂ" ਹੈ। ਗੁਰੂ ਦਾ ਉਪਦੇਸ ਹੀ "ਨਾਮ" ਹੈ। ਇਸ ਨੂੰ ਵਿਚਾਰ ਕਰਕੇ, ਚੰਗੀ ਤਰ੍ਹਾਂ ਸਮਝ ਲਵੋ। ਹੋਰ ਕੋਈ ਵੱਖਰਾ "ਨਾਮ ਸਿਮਰਣ" ਨਹੀਂ ਹੈ।

(ਠ) ਕੋਟਿ ਮਜਨ ਜਾ ਕੈ ਸੁਣਿ "ਨਾਮੁ"॥
ਕੋਟਿ ਪੂਜਾ ਜਾ ਕੈ ਹੈ "ਧਿਆਨ"॥
ਕੋਟਿ ਪੁੰਨ ਸੁਣਿ "ਹਰਿ ਕੀ ਬਾਣੀ"॥
ਕੋਟਿ ਫਲਾ ਗੁਰ ਤੇ "ਬਿਧਿ ਜਾਣੀ"॥
ਮਨ ਅਪੁਨੇ ਮਹਿ ਫਿਰਿ ਫਿਰਿ "ਚੇਤ"॥
ਬਿਨਸਿ ਜਾਹਿ ਮਾਇਆ ਕੇ ਹੇਤ॥ (238)

ਹੇ ਭਾਈ! ਜਿਸ ਨੇ ਗੁਰੂ ਦੀ ਮਤ (ਨਾਮ) ਪ੍ਰਾਪਤ ਕਰ ਲਈ ਮਾਨੋ ਉਸ ਨੇ ਕਰੋੜਾਂ ਤੀਰਥਾਂ 'ਤੇ ਇਸ਼ਨਾਨ ਕਰ ਲਿਆ। ਜਿਸ ਨੇ ਗੁਰੂ ਦੀ ਵੀਚਾਰ ਧਿਆਨ

ਨਾਂਲ ਸਮਝ ਲਈ ਮਾਨੌ ਕਰੋੜਾਂ ਤਰ੍ਹਾਂ ਦੀ ਪੂਜਾ ਉਸ ਨੇ ਕਰ ਲਈ ਹੈ। ਜਿਸ ਨੇ ਗੁਰੂ ਦੀ ਬਾਣੀ ਧਿਆਨ ਨਾਲ ਸੁਣ ਲਈ, ਮਾਨੋ ਉਸ ਨੇ ਅਨੇਕਾਂ ਦਾਨ ਪੁੰਨ ਕਰ ਦਿਤੇ। ਜਿਸ ਨੇ ਗੁਰੂ ਤੋਂ ਜੀਵਨ ਜੁਗਤੀ ਸਿੱਖ ਲਈ ਮਾਨੌ ਉਸ ਨੂੰ ਸਾਰੇ ਤਰ੍ਹਾਂ ਦੇ ਸੁੱਖ ਫੱਲ ਪ੍ਰਾਪਤ ਹੋ ਗਏ। ਹੇ ਭਾਈ! ਆਪਣੇ ਮਨ ਅੰਦਰ ਝਾਤੀ ਮਾਰ, ਪਰਖ ਕਰ, ਚੇਤੇ ਕਰ, ਜਿਸ ਮਾਇਆ ਆਦਿ ਵਾਲੇ ਬੁਰੇ ਕੰਮ ਵਿਚ ਤੂੰ ਡੁਬਿਆ ਹੋਇਆ ਹੈ। ਇਨ੍ਹਾਂ ਨੇ ਤੈਨੂੰ ਬਹੁਤ ਖੁਆਰ ਕਰਨਾ ਹੈ।

ਹਰਣਾਂ ਬਾਜਾਂ ਤੈ ਸਿਕਦਾਰਾਂ, ਏਨਾ, ਪੜਿਆ ਨਾਉਂ॥
ਫਾਂਧੀ ਲਗੀ ਜਾਤਿ ਫਾਹਾਇਨਿ, ਅਗੈ ਨਾਹੀ ਥਾਉਂ॥ (1238)

ਹੇ ਭਾਈ! ਹਿਰਣ ਆਪਣੇ ਮਾਲਕ ਦੇ ਸਿਖਾਏ ਕੁਝ ਤਰੀਕੇ ਸਿੱਖ ਲੈਂਦਾ ਹੈ। ਫਿਰ ਆਪਣੇ ਮਾਲਕ ਵਾਸਤੇ, ਆਪਣੇ ਜਾਤ ਭਰਾ ਹਿਰਣਾ ਨੂੰ ਘੇਰ ਕੇ ਜਾਲ ਵਿਚ ਲਿਆ ਫਸਾਉਂਦਾ ਹੈ। ਇਸੇ ਤਰ੍ਹਾਂ ਸਿਖਾਇਆ ਹੋਇਆ ਬਾਜ, ਆਪਣੇ ਮਾਲਕ ਲਈ ਪੰਛੀਆਂ ਨੂੰ ਮਾਰ ਕੇ ਜਾਂ ਘੇਰ ਕੇ ਲਿਆਉਂਦਾ ਹੈ। ਉਹਨਾਂ ਨੂੰ ਮੌਤ ਦੇ ਮੂੰਹ ਵਿਚ ਧੱਕ ਦਿੰਦਾ ਹੈ। ਇਸੇ ਤਰ੍ਹਾਂ ਦੇਸ਼ ਦਾ ਹਾਕਮ (ਰਾਜਾ ਨਵਾਬ ਆਦਿ) ਕੁਝ ਲਾਲਚ ਦੇ ਕੇ ਖੁਦਗਰਜ ਵਿਅਕਤੀ ਨੂੰ ਆਪਣੇ ਵੱਲ ਕਰ ਲੈਂਦਾ ਹੈ। ਉਹ ਜਮੀਰ ਫੋਰੋਸ ਵਿਅਕਤੀ ਰਾਹੀਂ ਸਾਰੇ ਭੇਦ ਪ੍ਰਾਪਤ ਕਰਦਾ ਹੈ। ਓਪਰੇ ਦੇਸ ਦੇ ਲੋਕਾਂ ਤੇ ਆਪਣੀ ਤਾਬੇਦਾਰੀ ਹੋਰ ਮਜ਼ਬੂਤ ਇਵੇਂ ਹੀ ਕੀਤੀ ਜਾ ਸਕਦੀ ਹੈ। ਦੇਸ਼ ਧ੍ਰੋਹ ਤੇ ਕੌਮ ਧ੍ਰੋਹ ਦੇ ਇਹ ਘਿਨੌਣੇ ਕੰਮ ਸਰਕਾਰ ਦਾ ਹੱਕ ਠੋਕਾ ਵਿਅਕਤੀ ਕਰਦਾ ਹੈ। ਯਾਦ ਰੱਖਣਾ, ਹਿਰਣ ਨੇ ਭੀ "ਨਾਉਂ ਜਪਿਆ" (ਪੜਿਆ) ਸੀ। ਆਪਣੇ ਹੀ ਸੰਗੀ ਸਾਥੀ ਹਿਰਣਾ ਨੂੰ ਮਰਵਾ ਦੇਣ ਵਾਲਾ "ਨਾਉ" ! ਬਾਜ ਨੇ ਭੀ "ਨਾਮ" ਜਪਿਆ (ਪੜਿਆ) ਸੀ। ਆਪਣੇ ਹੀ ਸਾਥੀ ਪੰਛੀਆਂ ਨੂੰ ਕੋਹ ਕੋਹ ਕੇ ਮਰਵਾਉਣ ਵਾਲਾ "ਨਾਮ"। ਇਸੇ ਤਰ੍ਹਾਂ ਮਨੁੱਖ ਭੀ ਬਹੁਤ "ਨਾਮ ਜਪਦੇ" (ਪੜ੍ਹਦੇ) ਹਨ। ਅਜਿਹੇ ਕੌਮ ਘਾਤੀ ਲੋਕ, ਨਿਜੀ ਗਰਜਾਂ ਲਈ ਆਪਣੇ ਹੀ ਭਰਾਵਾਂ ਦਾ ਘਾਣ ਕਰਵਾ ਦਿੰਦੇ ਹਨ। ਆਪਣੇ ਲੋਕਾਂ ਨੂੰ ਕੁਰਾਹੇ ਪਾਉਣਾ, ਡਰਾਉਣਾ, ਅਣਪੜ ਰੱਖਣਾ, ਵਹਿਮਾਂ ਭਰਮਾਂ ਵਿਚ ਪਾ ਦੇਣ ਵਰਗੇ ਅਣਗਿਣਤ ਗਦਾਰੀ ਵਾਲੇ ਕੰਮ ਕਰਦੇ ਹਨ। ਇਹਨਾਂ ਕੌਮ ਘਾਤੀਆਂ ਨੇ "ਨਾਮ ਜਪਿਆ ਸਿਮਰਣ ਕੀਤਾ", ਆਪਣੇ ਮਾਲਕ ਦੀ ਵਫ਼ਾਦਾਰੀ ਦਾ। ਆਪਣੀ ਕੌਮ ਨੂੰ ਗ਼ੁਲਾਮੀ ਵਲ ਧੱਕ ਦੇਣ ਦਾ। ਨਿਜੀ ਸੁਖ-ਸੁਆਦਾਂ ਲਈ।

ਸੋ ਪੜਿਆ ਸੋ ਪੰਡਿਤੁ ਬੀਨ ਜਿਨੀ ਕਮਾਣਾ "ਨਾਉਂ"॥

ਪਹਿਲੋ ਦੇ ਜੜ ਅੰਦਰਿ ਜੰਮੈ, ਤਾਂ ਉਪਰਿ ਹੋਵੈ ਛਾਉਂ॥ (1288)

ਹੇ ਭਾਈ! ਅਸਲੀ ਪੜਿਆ ਉਸ ਨੂੰ ਸਮਝਣਾ ਚਾਹੀਦਾ ਹੈ, ਜੋ "ਨਾਮ" (ਗੁਰੂ ਉਪਦੇਸ ਅਨੁਸਾਰੀ ਜੀਵਨ) ਦੀ ਕਮਾਈ ਕਰਦੇ ਹਨ। ਉਹ ਮਨੁੱਖ ਹੀ ਦੂਰ-ਅੰਦੇਸ ਹਨ। ਜਦੋਂ ਮਨੁੱਖ ਅੰਦਰੋਂ ਗਿਆਨਵਾਨ ਹੋ ਜਾਂਦਾ ਹੈ ਤਾ ਉਸ ਦੇ ਆਚਾਰ ਵਿਹਾਰ ਰਾਹੀਂ ਉਸ ਦਾ ਸੁਭਾ ਪ੍ਰਗਟ ਹੋ ਰਿਹਾ ਹੁੰਦਾ ਹੇ। ਜਿਵੇਂ ਰੁੱਖ ਦੀ ਪਹਿਲਾਂ ਜੜ੍ਹ ਮਿੱਟੀ ਵਿਚ ਧਸਦੀ ਹੈ। ਖੁਰਾਕ ਪ੍ਰਾਪਤ ਕਰਦੀ ਹੈ, ਤਾਂ ਕਿਤੇ ਰੁੱਖ ਉਪਰ ਨੂੰ ਵਧਣਾ ਸ਼ੁਰੂ ਕਰਦਾ ਹੈ।

ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ ਬੈਠੇ ਸੁੱਤੇ

ਚਾਕਰ ਨਹਦਾ ਪਾਇਨਿ ਘਾਉ। ਰਤੁ ਪਿਤੁ ਕੁਤਿਹੋ ਚਟਿ ਜਾਹੁ॥ (1288)

ਹੇ ਭਾਈ ! ਇਹ "ਨਾਮ ਸਿਮਰਣ" ਵਾਲੇ ਬੜੇ ਹੀ ਖ਼ੁਦਗਰਜ ਹਨ। ਰਾਜੇ ਪਾੜਖਾਣੇ ਸ਼ੇਰਾਂ ਦਾ ਰੂਪ ਧਾਰਨ ਕਰ ਚੁੱਕੇ ਹਨ। ਇਹਨਾਂ ਦੇ "ਨਾਮ" ਦਾ ਰਟਣ ਕਰਨ ਵਾਲੇ ਗੁਲਾਮ ਅਫਸਰ, ਕੁੱਤਿਆਂ, ਦਾ ਹੀ ਦੂਜਾ ਰੂਪ ਹਨ। ਕੋਈ ਦੀਨ ਇਮਾਨ ਸ਼ਰਮ ਹਇਆ ਤਰਸ ਦਇਆ, ਇਹਨਾਂ ਦੇ ਨੇੜੇ ਤੇੜੇ ਭੀ ਨਹੀਂ ਹੈ। ਇਹ ਕੁੱਤਿਆ ਵਾਂਗ "ਸ਼ਿਕਾਰ" ਨੂੰ ਘੇਰ ਕੇ ਲਿਆਉਂਦੇ ਹਨ, ਤਾਂ ਕਿ ਮਾਲਕ ਪਹਿਲਾਂ ਰੱਤ ਪੀ ਲਵੇ। ਬਚਿਆ ਹੋਇਆ ਮਾਸ ਇਹ ਕੁੱਤਿਆਂ ਵਾਂਗ ਨੋਚਦੇ ਰਹਿਣ। ਛੋਟੇ ਚਾਕਰ (ਨੋਕਰ) ਭੀ ਨਹੁੰਦਰਾਂ ਮਾਰ ਕੇ ਡੂੰਘੇ ਜਖਮ ਕਰ ਦਿੰਦੇ ਹਨ। ਭਾਵ ਛੋਟੇ ਮੁਲਾਜਮ ਭੀ ਕੋਈ ਘੱਟ ਨਹੀਂ ਹਨ। ਸਾਰੇ ਰਲ ਕੇ ਆਮ ਜੰਤਾਂ ਦਾ ਖ਼ੂਨ ਡੀਕਦੇ ਹਨ। ਮਾਸ ਖਾਂਦੇ ਹਨ ਤੇ ਹੱਡੀਆਂ ਤੱਕ ਚੱਬ ਜਾਂਦੇ ਹਨ। ਉਂਝ ਇਹ ਨਿਮਾਜਾਂ ਬੜੀਆਂ ਪੜਦੇ ਹਨ। ਤਸਬੀ (ਮਾਲਾ) ਬੜੀ ਘੁਮਾਉਂਦੇ ਹਨ। ਇਸੇ ਤਰ੍ਹਾਂ ਇਹਨਾਂ ਦੇ ਸਹਿਯੋਗੀ ਹਿੰਦੂ ਮੁਲਾਜਮ, ਬੜੇ ਮੰਤਰ ਪੜ੍ਹਦੇ ਹਨ। ਮੂਰਤੀਆਂ ਦੀ ਪੂਜਾ ਬਹੁਤ ਕਰਦੇ ਹਨ। ਟੱਲੀਆਂ ਖ਼ੂਬ ਖੜਕਾਉਂਦੇ ਹਨ। "ਨਾਮ" (ਨਾਮ ਦਾ ਖੇਖਣ) ਬੜਾ ਸਿਮਰਦੇ ਹਨ, ਪਰ ਜੁਲਮ ਕਰਨੋ ਰਤਾ ਮਾਸਾ ਸ਼ਰਮ ਨਹੀਂ ਕਰਦੇ।

ਜਿਥੈ ਜੀਆਂ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥
(1288)

ਹੇ ਭਾਈ! ਜਦੋਂ ਦੁਖਿਆਰੇ ਜੀਵਾਂ ਦੀ ਸੰਭਾਲ ਕਰਨ ਵਾਲਾ ਇਨਸਾਨੀ ਜਜਬਾ ਪੈਦਾ ਹੋ ਗਿਆ। ਜਿਸ ਵਕਤ ਕਮਜੋਰਾਂ ਗਰੀਬਾਂ ਦੀ ਸੰਭਾਲ ਕਰਨ ਵਾਲੇ ਸੂਰਮੇ ਪੈਦਾ ਹੋ ਗਏ। ਜਦੋਂ ਧਰਤੀ ਉਤੇ, ਸੱਚਾ ਇਨਸਾਫ ਕਰਨ ਵਾਲਾ ਰਾਜ

ਕਾਇਮ ਹੋ ਗਿਆ। ਉਸ ਸਮੇਂ ਜਾਲਮ ਰਾਜਿਆਂ, ਪੱਥਰ ਦਿਲ ਅਫਸਰਾਂ ਤੇ ਬੇਰਹਿਮ ਮੁਲਾਜਮਾਂ ਦਾ ਨੱਕ ਵਢਿਆ ਜਾਵੇਗਾ। ਇਹਨਾਂ ਨੂੰ ਬਹੁਤ ਨਮੋਸੀ ਝੱਲਣੀ ਪਵੇਗੀ। ਕਿਉਂਕਿ ਇਹਨਾਂ ਨੂੰ ਵੱਡੀਆਂ ਜਿੰਮੇਵਾਰੀਆਂ ਮਿਲੀਆਂ ਸਨ। ਇਹਨਾਂ ਨੇ ਰੱਬ ਨਾਲ ਤੇ ਰੱਬ ਦੇ ਬੰਦਿਆਂ ਨਾਲ ਵਿਸ਼ਵਾਸਘਾਤ ਕੀਤਾ ਹੈ। ਕੀਤ ੇ ਪਾਪ ਦੀ ਸਜਾ ਤਾਂ ਭੁਗਤਣੀ ਹੀ ਪਵੇਗੀ।

(ਡ) ਚਹੁ ਦਿਸਿ "ਹੁਕਮੁ" ਵਰਤੈ ਪ੍ਰਭੁ ਤੇਰਾ, ਚਹੁ ਦਿਸਿ "ਨਾਮੁ" ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ, ਕਰਮਿ ਮਿਲੈ ਬੈਆਲੰ ॥
(1275)

ਹੇ ਨਿਰੰਕਾਰ ਜੀ! ਸਾਰੀ ਸ੍ਰਿਸ਼ਟੀ ਉਪਰ ਤੇਰਾ ਹੁਕਮ (ਨਾਮ) ਵਰਤ ਰਿਹਾ ਹੈ। ਚਾਰੇ ਦਿਸਾਵਾਂ ਵਿਚ ਭੀ ਤੇਰੀ ਹੀ ਸੱਤਿਆ ਵਰਤ ਰਹੀ ਹੈ। ਅਕਾਸ਼ ਤੋਂ ਲੈ ਕੇ ਪਾਤਾਲ ਤਕ ਤੇਰਾ "ਹੁਕਮ" (ਨਾਮ) ਚੱਲ ਰਿਹਾ ਹੈ। ਹਰ ਇਕ ਜੀਵ ਵਿਚ "ਸ਼ਬਦ" ਰੂਪ (ਨਾਮ-ਸ਼ਕਤੀ, ਸੱਤਿਆ, ਜੋਤ) ਤੂੰ ਆਪ ਹੀ ਬੈਠਾ ਹੋਇਆ ਹੈਂ । ਕੀਤੇ ਕੰਮਾਂ ਮੁਤਾਬਕ ਅੱਗੇ ਨਤੀਜਾ ਨਿਕਲਦਾ ਰਹਿੰਦਾ ਹੈ। ਨਿਰੰਕਾਰ ਦਾ ਅਸੂਲ ਅਟੱਲ ਹੈ, ਸਥਿਰ ਹੈ।

ਪਾਠਕ ਜਨੋ! ਪਿਛਲੇ ਪੰਨਿਆਂ ਤੇ "ਨਾਮ" ਦੇ ਵੱਖੋ-ਵੱਖਰੇ ਰੂਪ ਤੇ ਅਰਥ ਵੇਖ ਲਏ ਹਨ। ਲਗਪਗ ਤੀਹ ਪ੍ਰਮਾਣ ਗੁਰਬਾਣੀ ਵਿਚੋਂ ਦੇ ਕੇ ਦਸਿਆ ਜਾ ਚੁਕਿਆ ਹੈ ਕਿ ਅਲੱਗ ਅਲੱਗ ਗਲ ਸਮਝਾਉਣ ਦੇ ਤਰੀਕੇ ਹਨ। ਰੌਚਕਤਾ ਪੈਦਾ ਕਰਨ ਵਾਸਤੇ, ਗੁਰੂ ਸਾਹਿਬ ਜੀ ਨੇ ਬਹੁਤ ਢੰਗ ਅਪਣਾਏ ਹਨ। ਉਦਾਹਰਣਾਂ ਬੇਅੰਤ ਦਿੱਤੀਆਂ ਹਨ। ਅਸਲ ਕੇਂਦਰ ਬਿੰਦੂ ਹੈ "ਗੁਰੂ ਦਾ ਹੁਕਮ"। ਇਸੇ ਨੂੰ "ਨਾਮ, ਹੁਕਮ, ਸਿਮਰਣ, ਜਪ, ਸੁਣਨਾ, ਮੰਨਣਾ, ਗਾਉਣਾ, ਧਿਆਉਣਾ, ਚਲਣਾ, ਆਰਾਧਣਾ, ਸਾਖੀ, ਸਿਖਿਆ, ਸਬਦ, ਬਚਨ, ਉਪਦੇਸ, ਗਿਆਨ, ਬੁੱਝਣਾ, ਵੀਚਾਰਨਾ, ਖੋਜਣਾ, ਗੁਰਮਤ, ਗੁਰਮੰਤਰ, ਗੁਰਬਾਣੀ" ਆਦਿ ਆਖ ਕੇ ਵਡਿਆਇਆ ਗਿਆ ਹੈ। ਅਸਲ ਮੁੱਦਾ ਹੈ ਜੋ ਗੁਰੂ ਜੀ ਹੁਕਮ ਕਰਦੇ ਹਨ, ਪਹਿਲਾਂ ਉਸ ਨੂੰ ਧਿਆਨ ਨਾਲ ਪੜ੍ਹਨਾ ਜਾਂ ਸੁਣਨਾ ਹੈ। ਫਿਰ ਉਸ ਨੂੰ ਗਹਿਰਾਈ ਨਾਲ ਸਮਝਣਾ ਹੈ। ਉਪ੍ਰੰਤ ਆਪਣੀ ਜ਼ਿੰਦਗੀ ਉਸ ਉਪਦੇਸ਼ ਮੁਤਾਬਕ ਬਣਾਉਣ ਲਈ ਵਾਹ ਲਾ ਦੇਣੀ ਹੈ। ਅੱਜ ਪ੍ਰਚਲਤ ਹੋ ਗਿਆ ਇਹ ਕਿ ਸਮਝਣ ਜਾਂ ਮੰਨਣ ਦੀ ਜ਼ਰੂਰਤ ਨਹੀਂ ਹੈ। ਪਾਠ ਕਰੀ ਜਾਉ, ਮੰਤਰ ਪੜੀ ਜਾਓ, ਜਾਪ ਕਰੀ ਜਾਉ "ਨਾਮ ਸਿਮਰਣ" ਜਾਂ "ਵਾਹਿਗੁਰੂ ਮੰਤਰ" ਜਪੀ ਜਾਉ। ਸਾਰੇ ਕੰਮ ਰੱਬ ਜੀ ਆਪੇ

ਸੰਵਾਰ ਦੇਣਗੇ। "ਅਖੇ ਰੱਬ ਜੀ ਸਾਡੇ ਕਾਕੇ ਦਾ ਪੇਟ ਦੁਖਦਾ ਹੈ, ਤੁਸੀਂ ਠੀਕ ਕਰ ਦਿਓ। ਸਾਡੀ ਮੱਝ ਦੁੱਧ ਦੇਣ ਤੋਂ ਇਨਕਾਰੀ ਹੈ, ਮੱਝ ਮੇਲ ਦਿਉ। ਸਾਨੂੰ ਵਪਾਰ ਵਿਚੋਂ ਘਾਟਾ ਪੈ ਗਿਆ, ਮੁਨਾਫਾ ਕਰਵਾ ਦਿਉ। ਬੱਚੀ ਲਈ ਚੰਗਾ ਰਿਸ਼ਤਾ ਨਹੀਂ ਲਭਦਾ, ਲੱਭ ਦਿਉ। ਗਵਾਂਢੀ ਪ੍ਰੇਸਾਨ ਕਰਦਾ ਹੈ ਇਹਦੀ ਬੋਲਤੀ ਬੰਦ ਕਰ ਦਿਓ...।" ਇਹ ਵਗਾਰਾਂ ਕਰਨ ਵਾਲਾ ਕੋਈ ਭੰਗੀ ਹੈ, ਜਾਂ ਡੰਡੇ ਵਾਲਾ ਪੁਲੀਸ ਮੈਨ ਹੈ। ਰਿਸਤੇ ਕਰਾਉਣ ਤੁੜਾਉਣ ਵਾਲਾ ਵਿਚੋਲਾ ਹੈ। ਮੱਝਾਂ ਨੂੰ ਪੱਠੇ ਪਾਉਣ ਵਾਲਾ ਨੌਕਰ ਹੈ। ਰੱਬ ਕੀ ਸਮਝ ਰੱਖਿਆ ਹੈ ? ਦੇਸ ਦੇ ਰਾਸ਼ਟਰਪਤੀ ਨੇ ਆ ਕੇ ਸਾਡੀ ਮੋਟਰਕਾਰ ਮੁਰੰਮਤ ਨਹੀਂ ਕਰਨੀ, ਚੌਂਕ ਵਿਚ ਖਲੋ ਕੇ ਸਿਪਾਹੀ ਵਾਂਗ ਗੱਡੀਆਂ ਨੂੰ ਇਸ਼ਾਰੇ ਨਹੀਂ ਕਰਨੇ। ਕਾਕੇ ਨੇ ਕੋਈ ਗਲਤ ਚੀਜ ਖਾ ਲਈ ਹੋਣੀ ਹੈ ਤਾਂ ਢਿੱਡ ਦੁਖਣ ਲੱਗ ਪਿਆ ਹੈ। ਅਜਿਹੇ ਗਏ ਗੁਜ਼ਰੇ ਕੰਮ ਰਾਸ਼ਟਰਪਤੀ ਨਹੀਂ ਕਰਿਆ ਕਰਦਾ। ਜਿਵੇਂ ਰਾਸ਼ਟਰਪਤੀ ਵੱਡੇ ਕੰਮ ਦਰਦਾ ਹੈ, ਇਸੇ ਤਰ੍ਹਾਂ ਨਿਰੰਕਾਰ ਜੀ ਬਹੁਤ ਵੱਡੇ ਵੱਡੇ ਕੰਮ ਕਰਦੇ ਹਨ। ਧਰਤੀ ਨੂੰ ਕੰਟਰੋਲ ਵਿਚ ਰੱਖਣਾ। ਸੂਰਜ ਦੀ ਤਪਸ਼ ਅਤੇ ਘੁੰਮਣਾ ਨਿਸ਼ਚਿਤ ਕਰਨਾ। ਹਵਾ ਦਾ ਵਗਦੇ ਰਹਿਣਾ। ਪਾਣੀ ਦਾ ਮੀਂਹ ਰਾਹੀਂ ਜਾਂ ਨਦੀਆਂ, ਨਾਲਿਆਂ ਰਾਹੀਂ, ਪ੍ਰਬੰਧ ਕਰਦੇ ਰਹਿਣਾ। ਬ੍ਰਹਿਮੰਡ ਵਿਚ ਤਾਰੇ ਸਿਤਾਰੇ ਰਾਹ ਸਿਰ ਰੱਖਣੇ। ਜੀਵ ਜੰਤੂ ਪਸ਼ੂ ਪੰਛੀਆਂ ਨੂੰ ਕਿਸੇ ਬੱਝਵੇ ਨਿਅਮ ਵਿਚੋਂ ਪੈਦਾ ਕਰਲਾ, ਵਧਾਉਣਾ ਤੇ ਖਤਮ ਕਰਵਾ ਦੇਣਾ। ਹਰ ਜੀਵ ਦੇ ਅੰਦਰ ਸਰੀਰ ਦਾ ਇਕ ਲਾਮਿਸਾਲ ਪ੍ਰਬੰਧ ਉਸਾਰ ਦੇਣਾ। ਆਪਣੇ ਆਪ ਅੰਦਰ ਮੁਰੰਮਤ ਤਕ ਦਾ ਕੰਮ ਹੋਈ ਜਾਣਾ...। ਇਹ ਵੱਡੇ ਕਾਰਜ ਹਨ ਨਿਰੰਕਾਰ ਦੇ। ਇਹਨਾਂ ਵਿਚ ਮਨੁੱਖ ਦੇ ਰੋਏ ਤੋਂ, ਵਿਲਕੇ ਤੋ ਅਰਦਾਸਾਂ ਕਰਨ ਤੋਂ, ਦੇਗਾਂ ਕਰਾਉਣ ਤੋਂ "ਨਾਮ ਸਿਮਰਣ" ਤੋਂ ਵਾਹਿਗੁਰੂ ਜਾਪ ਕਰਨ ਤੋਂ ਕੋਈ ਤਬਦੀਲੀ ਨਹੀਂ ਆਉਣ ਲੱਗੀ। ਜੇ ਰੱਬ ਸਾਰਿਆਂ ਦੀਆਂ ਜੋਦੜੀਆਂ ਸੁਣਨ ਲਗ ਪਵੇ ਤਾਂ ਇਕੋ ਦਿਨ ਵਿਚ ਪਾਗਲ ਹੋ ਜਾਵੇਗਾ।

(ਢ) ਹੁਣ ਇਹ ਭੀ ਵਿਚਾਰ ਕਰ ਲਈਏ ਕਿ ਗੁਰਬਾਣੀ ਵਿਚ ਰੱਬ ਦਾ ਸਰੂਪ ਕੀ ਦਰਸਾਇਆ ਹੈ ? ਕੀ ਰੱਬ ਕੋਈ ਰਾਜਾ ਹੈ ਪਈ ਤਰਸ ਕਰਕੇ, ਕੁਝ ਦਾਨ ਦੇ ਦੇਵੇਗਾ ? ਰੱਬ ਕੋਈ ਭਿਖਾਰੀ ਹੈ, ਕਿ ਸਾਡੇ ਦਿਤੇ ਦਾਨ ਨਾਲ ਪ੍ਰਸੰਨ ਹੋ ਜਾਵੇਗਾ ? ਰੱਬ ਕੋਈ ਮੱਠਾਧਾਰੀ ਸਾਧ ਹੈ ਜੋ ਭੇਟਾਂ ਦੇਣ ਨਾਲ ਅਸੀਸਾਂ ਦੀਆਂ ਝੜੀਆਂ ਲਾ ਦੇਵੇਗਾ ? ਰੱਬ ਕਿਹੋ ਜਿਹਾ ਹੈ, ਕਿਥੇ ਬੈਠਾ ਹੈ ?

ਸੋਰਠਿ ਮਹਾਲ ੧ ॥

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥
ਸਾਚੇ ਸਚਿਆਰ ਵਿਟਹੁ ਕੁਰਬਾਣੁ॥
ਨਾ ਤਿਸੁ ਰੂਪ ਵਰਨ ਨਹੀਂ ਰੇਖਿਆ, ਸਾਚੈ ਸਬਦਿ ਨੀਸਾਣੁ॥ਰਹਾਉ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨਾ ਨਾਰੀ॥
ਅਕੁਲ ਨਿਰੰਜਨ ਅਪਰ ਪਰੰਪਰੁ, ਸਗਲੀ ਜੋਤਿ ਤੁਮਾਰੀ॥
ਘਟ ਘਟ ਅੰਤਰਿ ਬ੍ਰਹਮੁ ਲੁਕਾਇਆ, ਘਟਿ ਘਟਿ ਜੋਤਿ ਸਬਾਈ॥
ਬਜਰ ਕਪਾਟ ਮੁਕਤੇ ਗੁਰਮਤੀ, ਨਿਰਭੈ ਤਾੜੀ ਲਾਈ॥
ਜੰਤ ਉਪਾਇ ਕਾਲ ਸਿਰਿ ਜੰਤਾ, ਵਸਗਤਿ ਜੁਗਤਿ ਸਬਾਈ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ॥
ਸੂਚੈ ਭਾਂਡੈ ਸਾਚੁ ਸਮਾਵੈ ਵਿਰਲੇ ਸੂਚਾ ਚਾਰੀ ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥
(597)

ਹੇ ਭਾਈ! ਪਰਮੇਸਰ ਬਾਰੇ ਪੂਰੀ ਤਰ੍ਹਾਂ ਦੱਸਿਆ ਜਾਣਾ ਸੰਭਵ ਨਹੀਂ ਹੈ। ਉਹ ਮਨੁੱਖੀ ਸਮਝ ਤੋਂ ਬਹੁਤ ਉਤੇ ਹੈ।ਮਨੁੱਖ ਦਾ ਦਿਮਾਗ ਇਕ ਸੀਮਤ ਹੱਦ ਤਕ ਹੀ ਸੋਚ ਸਕਦਾ ਹੈ। ਬਾਕੀ ਜੀਵਾਂ ਵਾਂਗ ਨਿਰੰਕਾਰ ਨੂੰ ਮੌਤ ਨਹੀਂ ਆਉਂਦੀ। (ਸਮੇਂ ਦਾ ਪਰਭਾਵ ਨਹੀਂ ਪੈਂਦਾ) ਨਿਰੰਕਾਰ ਕਿਸੇ ਵਿਸ਼ੇਸ਼ ਜੀਵ ਜਾਂ ਜਾਤੀ ਨਾਲ ਸੰਬੰਧਤ ਨਹੀਂ ਹੈ। ਉਸ ਉਤੇ ਕੀਤੇ ਕਰਮਾ (ਕੰਮਾਂ) ਦਾ ਕੋਈ ਅਸਰ ਨਹੀਂ ਹੈ। ਭਾਵ ਉਹ ਸਭ ਕੁਝ ਕਰਦਾ ਹੋਇਆ ਭੀ ਪਾਪ ਪੁੰਨ ਤੋਂ ਨਿਰਲੇਪ ਹੈ। ਉਹ ਹੈਹੀ ਅਜੋਨੀ (ਜਨਮ ਰਹਿਤ) ਹੋਰ ਕਿਸੇ ਦੁਆਰਾ (ਮਾਤਾ ਪਿਤਾ) ਉਸ ਦਾ ਜਨਮ ਨਹੀਂ ਹੋਇਆ। ਨਿਰੰਕਾਰ ਆਪਣੇ ਆਪਣ ਤੋਂ ਹੈ। (ਸੰਭਉ+ਸਵੈ, ਅਪਣੇ ਆਪ) ਇਸ ਲਈ ਉਸ ਨੂੰ ਕਿਸੇ ਦਾ ਡਰ ਨਹੀਂ, ਕੋਈ ਭਰਮ ਨਹੀਂ ਹੈ। ਅਜਿਹੀ ਸਚਾਈ ਦੀ ਸਾਖਸ਼ਾਤ ਮੂਰਤ ਤੋਂ ਮੈਂ ਬਲਿਹਾਰ ਜਾਵਾ, ਕੁਰਬਾਨ ਜਾਵਾਂ। ਰੱਬ ਜੀ ਦਾ ਕੋਈ ਸਰੀਰਕ (ਚਿਹਰਾ ਜਾਂ ਸੁੰਦਰਤਾ) ਨਹੀਂ ਹੈ। ਉਹ ਕਿਸੇ (ਚਾਰ ਵਰਣਾ) ਵਰਣ ਵਿਚੋਂ ਨਹੀਂ ਹੈ। ਕੇਵਲ ਗੁਰੂ ਦੇ ਸ਼ਬਦ ਰਾਹੀਂ ਉਸ ਦਾ ਗਿਆਨ ਹੁੰਦਾ ਹੈ। ਨਿਰੰਕਾਰ ਦੇ ਮਾਤਾ ਪਿਤਾ ਨਹੀਂ ਹਨ। ਉਸ ਦੇ ਸੰਬੰਧਤ ਰਿਸ਼ਤੇਦਾਰ ਭੀ ਨਹੀਂ ਹਨ। ਉਸ ਨੂੰ ਕਾਮ ਵਾਸਨਾ ਨਹੀਂ ਉਪਜਦੀ, ਇਸ ਲਈ ਪਤਨੀ ਉਸ ਦੀ ਕੋਈ ਨਹੀਂ ਹੈ। ਉਂਝ ਕੁਲਾਂ, ਜਾਤਾਂ ਤੋਂ ਰਹਿਤ, ਪਰੇ ਤੋਂ ਪਰੇ (ਵੱਡਾ) ਹੈ। ਨਿਰੰਕਾਰ ਦੀ

ਅਪਣੀ ਹੀ ਜੋਤ ਹਰ ਜੀਵ ਵਿਚ ਵਰਤ ਰਹੀ ਹੈ। ਹਰ ਇਕ ਜਰੇ ਵਿਚ, ਉਸੇ ਦੀ ਜੋਤ ਗੁਪਤ ਰੂਪ ਵਿਚ ਵਰਤ ਰਹੀ ਹੈ। ਇਸ ਪੱਥਰ ਦਿਮਾਗ ਮਨੁੱਖ ਨੂੰ, ਗੁਰੂ ਦੀ ਸਮਝ ਬੜੀ ਮੁਸ਼ਕਲ ਨਾਲ ਆਉਂਦੀ ਹੈ। ਜੇ ਮਨੁੱਖ ਇਕ ਮਨ ਇਕ ਚਿਤ ਅਡੋਲ ਅਵਸਥਾ ਵਿਚ, ਗੁਰੂ ਉਪਦੇਸ਼ ਨੂੰ ਸੁਣੇ, ਸਮਝੇ ਤੇ ਮੰਨ ਲਵੇ ਤਾਂ ਜ਼ਿੰਦਗੀ ਵਿਚ ਇਨਕਲਾਬ ਵਾਪਰ ਸਕਦਾ ਹੈ। ਨਿਰੰਕਾਰ ਨੇ ਜੀਵ ਪੈਦਾ ਕਰ ਦਿਤੇ, ਪਰ ਸਾਰਿਆਂ ਨੇ ਇਕ ਨਿਸ਼ਚਿਤ ਸਮੇਂ ਬਾਦ ਖਤਮ ਹੋ ਜਾਣਾ ਹੈ। ਇਹ ਜੀਵਨ ਤੇ ਮੌਤ ਦੀ ਜੁਗਤੀ ਪਰਮੇਸਰ ਦੇ ਹੱਥ ਵਿਚ ਹੈ। ਸਤਿਗੁਰੂ ਦੀ ਸਿੱਖਿਆ ਪ੍ਰਾਪਤ ਕਰਕੇ, ਜੀਵਨ ਦਾ ਰਹੱਸ ਸਮਝ ਆਉਂਦਾ ਹੈ। ਇਹਨਾਂ ਸਾਰੇ ਬੰਧਨਾਂ ਭਰਮ ਭੁਲੇਖਿਆਂ ਤੋਂ, ਇਨਸਾਨ ਪੂਰੀ ਤਰ੍ਹਾਂ ਮੁਕਤ ਹੋ ਜਾਂਦਾ ਹੈ। ਜੇ ਮਨੁੱਖ ਦੇ ਹਿਰਦੇ ਰੂਪੀ ਭਾਂਡੇ ਵਿਚ, ਨਿਰੰਕਾਰ ਦਾ ਸਚਾ "ਨਾਮ" (ਗੁਰੂ ਗਿਆਨ) ਵਸ ਜਾਵੇ, ਤਾਂ ਵਿਕਾਰਾਂ ਨਾਲ ਗੰਦਾ ਹੋਇਆ ਮਨ ਰੂਪੀ ਭਾਂਡਾ, ਪਵਿੱਤਰ ਹੋ ਜਾਂਦਾ ਹੈ। ਅਜਿਹੇ ਮਨੁੱਖ ਵਿਰਲੇ ਹਨ, ਜੋ ਗੁਰੂ ਦੀ ਮੱਤ ਲੈ ਕੇ ਸਚਾਈ (ਨੇਕੀ) ਦੇ ਮਾਰਗ ਤੇ ਚਲਦਿਆਂ, ਸਭ ਕੁਝ ਕੁਰਬਾਨ ਕਰਨ ਦੀ ਹੱਦ ਤੱਕ ਚਲੇ ਜਾਂਦੇ ਹਨ। ਅਜਿਹੇ ਉੱਤਮ ਜੀਵਨ ਵਾਲੇ ਪ੍ਰਾਣੀ, ਨਿਰੰਕਾਰ ਦਾ ਹੀ ਰੂਪ ਹੁੰਦੇ ਹਨ। ਕਿਰਣ ਤੇ ਸੂਰਜ, ਪਾਣੀ ਤੇ ਬੁਲਬੁਲਾ ਜੋਤ ਤੇ ਜੋਤੀ ਆਪਣੇ ਮੂਲ ਕਾਰਨ ਇਕ ਹੀ ਹਨ। ਇਸ ਡੂੰਘੀ ਰਮਜ ਨੂੰ ਜੇ ਸਮਝ ਲਈਏ ਤਾਂ "ਪੂਜਾ, ਜਾਪ ਨਾਮ ਸਿਮਰਣ" ਕਿਸਦਾ ਕਰਾਂਗੇ ?

ਆਓ ਇਕ ਹੋਰ ਪੱਖ ਤੋਂ ਵਿਚਾਰ ਕਰੀਏ-ਸੰਸਾਰ ਵਿਚ ਲਗਪਗ 3000 ਬੋਲੀਆਂ ਹਨ। ਹਰ ਇਕ ਬੋਲੀ ਬੋਲਣ ਵਾਲਿਆਂ ਦੀ ਆਪੋ ਆਪਣੀ ਸਭਿਅਤਾ ਹੈ, ਰਸਮੋ ਰਿਵਾਜ ਹਨ। ਹਰ ਇਕ ਦੇ "ਰੱਬ" ਭੀ ਵੱਖੋ ਵੱਖਰੇ ਹਨ। ਉਹਨਾਂ "ਰੱਬਾਂ" ਦੇ ਨਾਮ ਭੀ ਅੱਡੋ ਅੱਡ ਤਰ੍ਹਾਂ ਦੇ ਹਨ। ਭਾਰਤ ਵਿਚ ਹੀ ਕਿੰਨੀਆਂ ਸਾਰੀਆਂ ਭਾਸ਼ਾਵਾਂ ਹਨ। ਦੱਖਣੀ ਸੂਬਿਆ (ਤਾਮਿਲ ਨਾਡੂ, ਕੇਰਲਾ, ਆਂਦਰਾ ਪ੍ਰਦੇਸ਼) ਦੇ ਦੇਵਤੇ ਅਤੇ "ਭਗਵਾਨ" ਅਲੱਗ ਕਿਸਮ ਦੇ ਹਨ। ਉਤਰੀ ਭਾਰਤ ਵਾਲੇ ਸੂਬਿਆਂ ਦੇ (ਬ੍ਰਹਮਾ, ਵਿਸ਼ਨੂੰ, ਸ਼ਿਵ, ਰਾਮ ਕ੍ਰਿਸ਼ਨ ਆਦਿ) ਹੋਰ ਹਨ। ਬੰਗਾਲ ਵਿਚ ਦੁਰਗਾ ਅਤੇ ਕਾਲੀ ਦੇਵੀ ਦੀ ਪ੍ਰਧਾਨਤਾ ਹੈ। ਬੰਬਈ ਤੇ ਗੁਜਰਾਤ ਵਿਚ ਗਣੇਸ਼ ਬਾਜੀ ਮਾਰ ਗਿਆ। ਇਹਨਾਂ ਹੀ ਸੂਬਿਆਂ ਵਿਚ ਇਸੇ ਦੇਸ਼ ਵਿਚ ਰਹਿੰਦੇ ਹੋਏ ਮੁਸਲਮਾਨ, ਇਹਨਾਂ ਦੇਵਤਿਆਂ, ਅਵਤਾਰਾਂ ਨੂੰ ਟਿੱਚ ਕਰਕੇ ਜਾਣਦੇ ਹਨ। ਇਸਾਈ ਲੋਕ ਭੀ ਇਹਨਾਂ ਤੋਂ ਬੇਲਾਗ ਹਨ। ਵੇਚਾਰੇ ਸੂਦਰਾਂ ਨੂੰ ਇਹਨਾਂ

ਭਗਵਾਨਾਂ ਦੇ ਨੇੜੇ ਤਕ ਨਹੀਂ ਫਟਕਣ ਦਿਤਾ ਜਾਂਦਾ। ਦੁਨੀਆਂ ਭਰ ਵਿਚ ਰੱਬ ਦਾ ਸਰੂਪ ਅਤੇ ਕੰਮ ਬਿਲਕੁਲ ਵੱਖੋ-ਵੱਖਰੇ ਕਲਪੇ ਗਏ ਹਨ। ਇਹਨਾਂ ਹਜ਼ਾਰਾਂ "ਰੱਬਾਂ" ਵਿਚੋਂ ਕੋਈ ਸਮਝਦਾਰ ਵਿਅਕਤੀ, ਅਸਲੀ ਪਰਮੇਸਰ ਲੱਭ ਸਕਦਾ ਹੈ? ਕੇਵਲ ਗੁਰੂ ਨਾਨਕ ਸਾਹਿਬ ਜੀ ਨੇ ਕਿਰਪਾ ਕੀਤੀ ਹੈ ਕਿ ਉਸ ਦਾ ਆਕਾਰ ਧਾਰਨ ਕਰਨਾ ਹੀ ਰੱਦ ਕਰ ਦਿਤਾ।

(ਣ) ਇਸ ਤੋਂ ਮਗਰੋਂ ਵਾਰੀ ਆਉਂਦੀ ਹੈ ਰੱਬ ਦੇ ਨਾਵਾਂ ਦੀ। ਗੁਰਬਾਣੀ ਨੇ ਕਰਤਾਰ ਦਾ ਕੋਈ ਇਕ ਨਾਮ ਨਿਸ਼ਚਿਤ ਨਹੀਂ ਕੀਤਾ। ਜਿਵੇਂ ਭੀ ਕੋਈ ਉਸ ਨੂੰ ਯਾਦ ਕਰਨਾ ਚਾਹੇ ਕਰ ਸਕਦਾ ਹੈ। ਪਿਆਰ ਬੋਲੀ ਦਾ ਮੁਥਾਜ ਨਹੀਂ ਹੋਇਆ ਕਰਦਾ। ਬਗੈਰ ਬੋਲਿਆਂ ਭੀ ਪਿਆਰ ਕੀਤਾ ਜਾ ਸਕਦਾ ਹੈ। ਇਉਂ ਸੋਚ ਕੇ ਵੇਖੋ ਕਿ ਪਰਮੇਸ਼ਰ ਨੂੰ ਤਿੰਨ ਹਜ਼ਾਰ ਬੋਲੀਆਂ ਸਿੱਖਣੀਆਂ ਪੈਣਗੀਆਂ। ਕਿਉਂਕਿ ਇੰਨੀਆਂ ਕੁ ਬੋਲੀਆਂ ਦੁਨੀਆਂ ਵਿਚ ਪ੍ਰਚਲਤ ਹਨ। ਰੱਬ ਦੇ ਨਾਵਾਂ ਦਾ ਅੰਤ ਪਾਰਾਵਾਰ ਕੋਈ ਨਹੀਂ। ਗੁਰੂ ਸਾਹਿਬ ਨੇ ਗੁਰਬਾਣੀ ਵਿਚ ਪ੍ਰਚਲਤ ਸਾਰੇ ਨਾਮ ਬਿਨਾਂ ਸੰਕੋਚ ਵਰਤੇ ਹਨ। ਪਰ ਵਰਤੋਂ ਵੱਖਰੇ ਅਰਥਾਂ ਵਿਚ ਕੀਤੀ ਹੈ। ਮੁਸਲਮਾਨਾਂ ਵਿਚ ਮਕਬੂਲ ਸਾਰੇ ਨਾਮ ਗੁਰਬਾਣੀ ਵਿਚ ਲਿਖੇ ਮਿਲਦੇ ਹਨ। ਬਹੁਤ ਸਾਰੇ ਨਾਮ ਸਤਿਗੁਰੂ ਸਾਹਿਬ ਜੀ ਨੇ ਖੁਦ ਘੜੇ ਹਨ। ਜਿਵੇਂ "ਕਰਤਾ ਪੁਰਖ, ਕਰਤਾਰ, ਅਕਾਲ, ਅਕਾਲ ਮੂਰਤ" ਆਦਿ। ਗੁਰਬਾਣੀ ਵਿਚ ਇਹ ਭੀ ਸਪਸ਼ਟ ਹੈ ਕਿ ਇਹ ਸਾਰੇ ਨਾਮ ਰੱਬ ਦੀ ਕਿਰਤ (ਕੰਮ-ਵਿਸੇਸਤਾ) ਵੇਖਕੇ ਘੜੇ ਗਏ ਹਨ। ਅਸਲੀ ਨਾਂ ਇਹਨਾਂ ਵਿਚ ਕੋਈ ਨਹੀਂ ਹੈ। ਇਹ ਸਾਰੇ ਪ੍ਰਮਾਣ ਅੱਗੇ ਜਾ ਕੇ ਦਿਤੇ ਜਾ ਰਹੇ ਹਨ। ਹੁਣ ਜਦੋਂ ਪ੍ਰਮਾਤਮਾ ਜ਼ਰੇ ਜ਼ਰੇ ਵਿਚ ਹੈ। ਪਸ਼ੂ ਪੰਛੀ ਵਿਚ ਹੈ, ਘਟ ਘਟ ਵਿਚ ਹੈ, ਮੇਰੇ ਵਿਚ ਹੈ, ਤੁਹਾਡੇ ਵਿਚ ਹੈ ਤਾਂ ਦੱਸੋ ਕਿਸਦਾ "ਨਾਮ ਸਿਮਰੀਏ"? ਜੇ ਰੱਬ ਜੀ ਮਨੁੱਖ ਵਿਚ ਹਨ ਤਾਂ ਰੱਬ ਮਨੁੱਖ ਬਣ ਗਿਆ। ਜੇ ਰੱਬੀ ਜੋਤ ਪਸ਼ੂ ਜਗਤ ਵਿਚ ਹੈ ਤਾਂ ਰੱਬ ਪਸ਼ੂ ਬਣ ਗਿਆ। ਸਿਮਰਣ ਮੈਂ ਆਪਣੇ ਆਪ ਦਾ ਕਰਾਂ, ਜਾਂ ਗੁਆਢੀਆਂ ਦਾ ਕਰਾਂ? ਪੰਛੀਆਂ ਦਾ ਕਰਾਂ ਜਾਂ ਕੁੱਤਿਆਂ, ਬਿੱਲਿਆਂ, ਮੱਝਾਂ, ਗਾਵਾਂ ਦਾ ਕਰਾਂ? ਅੱਗ ਹਵਾ ਪਾਣੀ ਰੱਬੀ ਜੋਤ ਸਾਰਿਆਂ ਵਿਚ ਹੈ। ਇਹਨਾਂ ਸਾਰਿਆਂ ਦਾ "ਸਿਮਰਣ" ਕਰਨਾ ਚਾਹੀਦਾ ਹੈ? ਪੜੋ ਗੁਰਬਾਣੀ ਪਰਮਾਣ-

> ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀਂ॥
> ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ॥ (485)

ਹੇ ਭਾਈ! ਇਥੇ ਓਥੇ ਹਰ ਥਾਂ ਨਿਰੰਕਾਰ ਦਾ ਵਾਸਾ ਹੈ। ਰੱਬ ਜੀ ਤੋਂ ਬਗੈਰ ਸੰਸਾਰ ਹੋ ਹੀ ਨਹੀਂ ਸਕਦਾ। ਪਰ ਹਰ ਥਾਂ ਵਿਚ ਗੁਪਤ ਵਰਤ ਰਹੇ ਪ੍ਰਭੂ ਨੂੰ ਨਾਮ ਦੇਵ ਨਮਸਕਾਰ ਕਰਦਾ ਹੈ। ਹੇ ਪਰਮੇਸਰ ਹਰ ਥਾਂ ਸਭ ਵਿਚ ਤੂੰ ਹੀ ਬਿਰਾਜਮਾਨ ਹੈਂ।

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨ ਨਹੀਂ ਕੋਈ॥
(485)

ਹੇ ਭਾਈ! ਹਰ ਥਾਂ ਗੋਬਿੰਦ ਹੀ ਗੋਬਿੰਦ ਹੈ ਉਸ ਨਿਰੰਕਾਰ ਤੋਂ ਬਿਨਾ ਕੋਈ ਹੋ ਹੀ ਨਹੀਂ ਸਕਦਾ। ਗੁਪਤ ਰੂਪ ਵਿਚ ਜਰੇ ਜਰੇ ਵਿਚ ਸਮਾਇਆ ਹੋਇਆ ਹੈ।

ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਆਲਿ ਪੂਰੇ॥ (133)

ਹੇ ਭਾਈ! ਕਣ ਕਣ ਵਿਚ ਨਿਰੰਕਾਰ ਦਾ ਨਿਵਾਸ ਹੈ। ਜਲ ਧਰਤੀ ਤੇ ਅਕਾਸਾਂ ਵਿਚ ਭੀ ਉਹ ਆਪ ਹੀ ਸਮਾਇਆ ਹੋਇਆ ਹੈ। ਫਿਰ ਪਾਠਕ ਜਨੋ ਇਕਾਗਰਚਿਤ ਸੋਚੋ ਕਿ "ਨਾਮ ਸਿਮਰਣ" ਕਿਸਦਾ ਅਤੇ ਕਿਸ ਨਾਮ ਦੁਆਰਾ ਕੀਤਾ ਜਾਵੇ? ਕਿਉਂਕਿ ਰੱਬ ਜੀ ਦੇ ਜਿੰਨੇ ਭੀ ਨਾਮ ਪ੍ਰਚਲਤ ਹਨ। ਮਨੁੱਖਾਂ ਨੇ ਰੱਖੇ ਹਨ। ਆਪ ਹੀ ਨਾਮ ਕਰਨ ਕਰਕੇ ਆਪ ਹੀ "ਸਿਮਰਣ" ਸ਼ੁਰੂ ਕਰ ਦਿਤਾ। ਰੱਬ ਨੂੰ ਇਸ "ਸਿਮਰਣ" ਨਾਲ ਕੋਈ ਨਫਾ ਜਾਂ ਨੁਕਸਾਨ ਨਹੀਂ ਹੈ। ਮਨੁੱਖ ਦੇ "ਨਾਮ ਜਪਣ" ਨਾਲ ਨਿਰੰਕਾਰ ਨੇ ਆਪਣਾ ਕੋਈ ਅਸੂਲ ਨਹੀਂ ਬਦਲ ਲੈਣਾ। ਕੋਈ ਹੱਸੇ ਕੋਈ ਵਿਲਕੇ, ਕਿਸੇ ਨੂੰ ਘਾਟਾ ਪਵੇ ਕਿਸੇ ਨੂੰ ਮੁਨਾਫਾ ਹੋਵੇ, ਕੋਈ ਮਰੇ ਕੋਈ ਜੀਵੇ "ਰੱਬ ਦੀ ਸੇਹਤ" ਤੇ ਕੋਈ ਅਸਰ ਨਹੀਂ ਹੋਣਾ। ਉਸ ਦੇ ਨਿਅਮਾਂ ਵਿਚ ਕੁਦਰਤ ਨੇ, ਇਕ ਰਸ ਅਡੋਲ ਲਗਾਤਾਰ ਚਲਦੇ ਜਾਣਾ ਹੈ।

ਧੰਨਤਾ ਦੇ ਯੋਗ ਹਨ ਚੋਣਵੇਂ ਇਨਸਾਨ ਜੋ ਮਨੁੱਖਤਾ ਦੇ ਭਲੇ ਲਈ ਸੁਖ ਸਹੂਲਤਾਂ ਪੈਦਾ ਕਰਦੇ ਹਨ। ਸਮਾਜ ਨੂੰ ਰੋਗ ਰਹਿਤ ਬਣਾਉਣ ਵਿਚ ਜਿਨਾਂ ਵਿਗਿਆਨੀਆਂ ਤੇ ਡਾਕਟਰਾਂ ਨੇ, ਆਪਣੇ ਸੁਖ ਆਰਾਮ ਭੁਲਾ ਕੇ ਲੋਕ ਕਲਿਆਣ ਲਈ ਜ਼ਿੰਦਗੀਆਂ ਲੇਖੇ ਲਾ ਦਿਤੀਆਂ। ਭਿਆਨਕ ਮਹਾਂਮਾਰੀਆਂ ਸਮਾਜ ਵਿਚ ਫੈਲ ਜਾਂਦੀਆਂ ਸਨ। ਪਿੰਡ ਸ਼ਹਿਰ ਆਬਾਦੀ ਪੱਖੋਂ ਖਾਲ੍ਹੀ ਹੋ ਜਾਇਆ ਕਰਦੇ ਸਨ। ਪਲੇਗ ਹੈਜਾ ਤੇ ਚੇਚਕ ਆਦਿ ਨੂੰ ਮੈਡੀਕਲ ਸਾਇੰਸ ਨੇ ਨੱਥ ਪਾ ਲਈ ਹੈ। ਪੋਲੀਓ ਟੀ.ਬੀ., ਮਲੇਰੀਆ ਆਦਿ ਆਖਰੀ ਸੁਆਸ ਲੈ ਰਿਹਾ ਹੈ। ਪ੍ਰਣਾਮ ਹੈ ਇਸ ਪਰਉਪਕਾਰੀ ਭਾਵਨਾ ਨਾਲ ਕੰਮ ਕਰਦੀ ਮੈਡੀਕਲ ਸਾਇੰਸ ਨੂੰ।

ਦੂਜੀ ਤਰ੍ਹਾਂ ਦੇ ਵਿਗਿਆਨੀਆਂ ਨੇ ਕੁੱਲ ਮਨੁੱਖਤਾ ਵਾਸਤੇ ਸੁਖਾਂ ਦੇ ਅੰਬਾਰ ਲਾ ਦਿਤੇ ਹਨ। ਇਕ ਨਿਕੀ ਸੂਈ ਭੀ ਘਰ ਵਿਚ ਬਣਾਉਣੀ ਪਵੇ। ਅਸੀਂ ਨਹੀਂ ਬਣਾ ਸਕਾਂਗੇ। ਵਿਗਿਆਨੀਆਂ ਨੇ ਅਜਿਹੀਆਂ ਮਸ਼ੀਨਾਂ ਤਿਆਰ ਕਰਕੇ ਇਨਸਾਨ ਦੀ ਸੇਵਾ ਵਿਚ ਹਾਜਰ ਕਰ ਦਿਤੀਆਂ ਹਨ। ਸੋਚ ਕੇ ਉਹਨਾਂ ਮਹਾਨ ਲੋਕਾਂ ਅੱਗੇ ਸੀਸ ਝੁਕਦਾ ਹੈ। ਜੇ ਅੱਜ ਅਚਨਚੇਤੀ ਸਾਥੋਂ ਇਹ ਸਾਰੀਆਂ ਸਹੂਲਤਾਂ ਖੋਹ ਲਈਆਂ ਜਾਣ ? ਕਿਹੋ ਜਿਹੀ ਹੋ ਜਾਵੇ ਸਾਡੀ ਜਿੰਦਗੀ ? ਸਾਈਕਲ ਦੀ ਸਵਾਰੀ ਤੋਂ ਲੈ ਕੇ ਹਵਾਈ ਜਹਾਜ ਦੀ ਉਡਾਣ ਤਕ । ਗੁਲੇਲ ਜਾਂ ਤੀਰ ਕਮਾਣ ਤੋਂ ਲੈ ਕੇ ਰਿਮੋਟ ਕੰਟਰੋਲ ਮਜਾਇਲਾਂ ਤਕ। ਹੱਥਾਂ ਨਾਲ ਪੱਠੇ ਕੁਤਰਨ ਵਾਲੀ ਦਾਤਰੀ ਤੋਂ ਲੈ ਕੇ, ਹਾਰਵੈਸਟ ਕੰਬਾਈਨ ਤਕ। ਗਰਮੀ ਤੋਂ ਛੁਟਕਾਰਾ ਪਾਉਣ ਲਈ, ਹੱਥ ਵਿਚ ਫੜੇ ਮਾਮੂਲੀ ਪੱਖੇ ਤੋਂ ਲੈ ਕੇ, ਏ.ਸੀ. ਤਕ। ਲੱਕੜੀ ਦੀ ਪੌੜੀ ਤੋਂ ਲੈ ਕੇ, ਅੱਖ ਦੇ ਪਲਕਾਰੇ ਵਿਚ ਸੌ ਸੌ ਮੰਜਿਲਾਂ ਤੋਂ ਹੇਠਾਂ ਉਪਰ ਭੇਜ ਦੇਣ ਵਾਲੀਆਂ ਲਿਫਟਾਂ ਤਕ। ਝੁੱਗੀਆਂ, ਝੌਂਪੜੀਆਂ ਤੋਂ ਲੈ ਕੇ ਆਲੀਾਨ ਮਹਿਲਾਂ ਤਕ। ਪੱਤਿਆਂ ਜਾਂ ਜਨਵਰਾਂ ਦੀਆਂ ਖੱਲਾਂ ਪਹਿਨਣ ਤੋਂ ਲੈ ਕੇ, ਸੁੰਦਰ ਪਹਿਰਾਵੇ ਸੂਟ-ਬੂਟ ਤਕ। ਭੂਮ ਆਸਣ ਤੋਂ ਲੈ ਕੇ ਬੈੱਡਾਂ ਗੱਦਿਆਂ ਤਕ। ਨੰਬਰਦਾਰੀ ਵਾਲੀ ਮੋਹਰ ਜਾਂ ਗੁਠਾ ਲਾਉਣ ਦੀ ਹੱਦ ਤਕ ਅਣਪੜ੍ਹਤਾ ਤੋਂ ਲੈ ਕੇ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਦੀ ਉਤਮ ਵਿਦਿਆ ਤਕ। ਕਬੂਤਰਾਂ ਰਾਹੀਂ ਖਤ ਭੇਜਣ ਦੀ ਕਿਰਿਆ ਤੋਂ ਲੈ ਕੇ ਕੰਪਿਊਟਰ ਦੁਆਰਾ ਅੱਖ ਦੇ ਪਲਕਾਰੇ ਜਿੰਨੇ ਸਮੇਂ ਵਿਚ ਜਾਣਕਾਰੀ ਪ੍ਰਾਪਤ ਕਰਨ ਤਕ। ਕੋਟ ਕੋਟ ਪ੍ਰਣਾਮ ਹੈ, ਉਹਨਾਂ ਮਹਾਨ ਵਿਗਿਆਨੀਆਂ ਨੂੰ ਜਿਨਾਂ ਨੇ ਜਿੰਦਗੀ ਨੂੰ ਅਣਗਿਣਤ ਸੁਖ ਪ੍ਰਦਾਨ ਕੀਤੇ ਹਨ। ਉਹਨਾਂ ਨੇ ਕਦੇ ਆਪਣੀ ਪੂਜਾ ਨਹੀਂ ਕਰਵਾਈਂ ਕਦੀ ਆਪਣਾ ਨਾਮ ਨਹੀਂ ਜਪਾਇਆ। ਕਦੀ ਆਪਣੇ ਆਪ ਨੂੰ "ਕਰਾਮਾਤੀ ਮਹਾਂਪੁਰਖ" ਹੋਣ ਦਾ ਢੰਡੋਰਾ ਨਹੀਂ ਪਿੱਟਿਆ।ਕਦੀ ਲਿਸ਼ਕਦੇ ਚਿੱਟੇ ਚੋਲੇ ਪਹਿਨ ਕੇ, ਆਪਣੇ ਆਪ ਨੂੰ ਲੋਕਾਂ ਨਾਲੋਂ ਉਚਾ ਨਹੀਂ ਕੀਤਾ।

ਦੂਜੇ ਪਾਸੇ ਧਿਆਨ ਨਾਲ ਪਰਖ ਕਰਕੇ ਵੇਖੋ। (ਅਖੌਤੀ) ਸੰਤ ਦਾ ਖਾਣਾ ਵਿਗਿਆਨਕ ਤਰੀਕੇ ਤਿਆਰ ਹੁੰਦਾ ਹੈ। ਤਨ ਦੇ ਸਾਰੇ ਬਸਤਰ ਵਿਗਿਆਨ ਦੀ ਦੇਣ ਹੈ। ਹੱਥ ਤੇ ਘੜੀ ਵਾਜੇ ਢੋਲਕੀਆਂ, ਸਪੀਕਰ ਸਾਇੰਸ ਦੀ ਦੇਣ ਹੈ। ਕਾਰ ਰੇਲ ਜਹਾਜ ਸਾਇੰਸ ਨੇ ਦਿਤੀ ਹੈ। ਕੋਠੀ, ਅੰਦਰ ਟੈਲੀਵਿਜਨ, ਏ.ਸੀ. ਫੋਨ ਆਦਿ ਸਭ ਵਿਗਿਆਨੀਆਂ ਦੇ ਬਣਾਏ ਸਾਧ ਵਰਤ ਰਿਹਾ ਹੈ। ਕਿਸੇ ਸਾਧ ਨੇ

ਲੋਕਾਂ ਵਾਸਤੇ ਅੱਜ ਤਕ ਕੋਈ ਨਵੀਂ ਕਾਢ ਨਹੀਂ ਕੱਢੀ। ਸਗੋਂ ਵਿਗਿਆਨੀਆਂ ਦੀਆਂ ਸਹੂਲਤਾਂ ਵਰਤਦਿਆਂ ਉਹਨਾਂ ਨੂੰ ਹੀ ਮਾਇਆ ਵਿਚ ਗਰਕੇ ਹੋਏ, ਆਤਮਕ ਸੁਖ ਤੋਂ ਵਾਂਝੇ ਆਖ ਕੇ, ਭੰਡਿਆ ਜਾਂਦਾ ਹੈ। ਅਸਲੀ ਸੁੱਖ ਤਾਂ ਭਾਈ ਰਾਮ ਨਾਮ ਜਪ ਕੇ ਹੀ ਮਿਲਦਾ ਹੈ, ਸੰਸਾਰੀ ਪਦਾਰਥਾਂ ਵਿਚ ਸੁਖ ਕਿਥੇ ? ਅਜਿਹਾ ਅਕ੍ਰਿਤਘਣ ਸ਼ਾਇਦ ਹੀ ਹੋਰ ਕੋਈ ਹੋਵੇ, ਜਿੰਨੇ ਇਹ ਸਾਧ ਸੰਤ ਅਕ੍ਰਿਤਘਣ ਹਨ। ਵਿਗਿਆਨ ਦੀਆਂ ਹਰ ਤਰ੍ਹਾਂ ਦੀਆਂ ਸਹੂਲਤਾਂ ਦਾ ਦਿਨ ਰਾਤ ਸੁਖ ਭੋਗਦੇ ਹਨ । ਵਿਗਿਆਨੀਆਂ ਨੂੰ ਆਪਣੀਆਂ ਸਟੇਜਾਂ ਤੋਂ ਭੰਡਦੇ ਹਨ। ਜੇ ਕਿਤੇ ਡਾਕਟਰ ਇੰਜੀਨੀਅਰ ਭੀ ਇਹਨਾਂ ਵੇਹਲੜ ਸਾਧਾਂ ਵਾਂਗ ਚੌਕੜੇ ਮਾਰਕੇ ਬੈਠ ਜਾਣ। "ਨਾਮ ਸਿਮਰਣ" ਕਰਦਿਆਂ ਹੀ ਉਮਰ ਬਿਤਾ ਦੇਣ ਤਾਂ ਇਸ ਧਰਤੀ ਦੀ ਮਨੁਖਤਾ, ਪੱਥਰ ਜੁਗ ਵਲ ਵਾਪਸ ਚਲੀ ਜਾਵੇਗੀ। ਇਹ "ਨਾਮ ਜਪਣ" ਵਾਲੇ ਦੇਸ਼ ਦੇ ਲੋਕਾਂ ਨੇ, ਦੁਨੀਆਂ ਵਿਚੋਂ ਸਭ ਤੋਂ ਜ਼ਿਆਦਾ ਸਮਾਂ ਗੁਲਾਮੀ ਦੀ ਜਹਾਲਤ ਭੋਗੀ ਹੈ। ਇੱਜ਼ਤਾਂ ਮਿੱਟੀ ਵਿਚ ਰੁਲਦੀਆਂ ਰਹੀਆਂ ਨੇ । ਮੰਦਰ ਨੂੰ ਢੈਹ ਢੇਰੀ ਕੀਤਾ ਜਾਂਦਾ ਰਿਹਾ ਹੈ। ਸਾਡੇ ਦੇਸ਼ ਦੇ "ਸੰਤ ਮਹਾਂਪੁਰਖ ਬ੍ਰਹਮਗਿਆਨੀ" ਨਾਮ ਸਿਮਰਣ ਦਾ ਛਣਕਣਾ ਹੱਥ ਵਿਚ ਲੈ ਕੇ, ਗੁਫਾਵਾਂ ਵਿਚ ਜਾ ਲੁਕੇ। ਦੇਸ਼ ਉਜੜਦਾ ਰਿਹਾ ਤੇ "ਸੰਤ" ਜੀ ਨਾਮ ਸਿਮਰਣ ਕਰਦੇ ਰਹੇ। ਇਸ ਲੋਕ ਨੂੰ ਬਰਬਾਦ ਕਰ ਦਿਤਾ ਗਿਆ, "ਮਹਾਤਮਾ" ਜੀ ਪ੍ਰਲੋਕ ਸੰਵਾਰਦੇ ਰਹੇ। "ਰੋਮ ਸੜਦਾ ਰਿਹਾ ਨੀਰੋ ਬੰਸਰੀ ਵਜਾਉਂਦਾ ਰਿਹਾ।"

ਗੁਰੂ ਨਾਨਕ ਸਾਹਿਬ ਵਲੋਂ ਜਿਸ ਤਰ੍ਹਾਂ ਦਾ "ਨਾਮ ਸਿਮਰਣ" (ਗੁਰੂ ਜੀ ਦਾ ਹੁਕਮ) ਆਪਣੇ ਪੁੱਤਰਾਂ ਨੂੰ ਦਿਤਾ ਗਿਆ ਸੀ। ਉਹਨਾਂ ਨੇ ਉਹ ਨਾਮ ਨਹੀਂ ਜਪਿਆ। ਆਪਣੀ ਮਰਜੀ ਵਾਲੇ ਰਾਹ ਪੈ ਗਏ। ਸਤਿਗੁਰੂ ਜੀ ਨੇ ਉਹਨਾਂ ਨੂੰ ਲਾਂਭੇ ਕਰ ਦਿਤਾ। ਸਹੀ "ਨਾਮ ਜਪਣ" (ਹੁਕਮ ਮੰਨਣ) ਵਾਲਿਆਂ ਨੂੰ ਨੇੜੇ ਲਿਆਂਦਾ। ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਵਲੋਂ ਬਖਸ਼ਿਸ਼ ਕੀਤੇ "ਨਾਮ" ਦੀ ਚੰਗੀ ਤਰ੍ਹਾਂ ਸਮਝ ਆ ਗਈ। ਉਹਨਾਂ ਨੂੰ ਹੀ ਗੁਰਗੱਦੀ ਤੇ ਬਿਰਾਜ ਕੇ ਸੰਗਤਾਂ ਦਾ ਭਲਾ ਕਰਨ ਦਾ ਅਵਸਰ ਮਿਲਿਆ। ਗੁਰੂ ਅੰਗਦ ਸਾਹਿਬ ਜੀ ਵਲੋਂ ਬਖਸ਼ਿਸ਼ ਕੀਤਾ ਨਾਮ ਬਾਬਾ ਅਮਰਦਾਸ ਜੀ ਦੇ ਸਮਝ ਆ ਗਿਆ। ਗੁਰੂ ਅੰਗਦ ਸਾਹਿਬ ਦੇ ਪੁੱਤਰਾਂ ਦੇ ਖਾਨੇ ਵਿਚ ਨਾਂ ਪਿਆ। ਇਹਨਾਂ ਨੇ ਗੁਰੂ ਅਮਰਦਾਸ ਸਾਹਿਬ ਨੂੰ ਗੁਰਗੱਦੀ ਮਿਲਣ ਕਾਰਨ ਗੁੱਸੇ ਵਿਚ ਆ ਕੇ ਬੁਰੀ ਤਰ੍ਹਾਂ ਮਾਰਿਆ। ਗੁਰੂ ਅਮਰਦਾਸ ਸਾਹਿਬ ਦੇ ਪੁੱਤਰਾਂ ਨੂੰ "ਨਾਮ ਸਿਮਰਣ" ਦੀ ਸਾਰੀ ਉਮਰ ਸਮਝ ਨਾ ਆਈ। ਭਾਈ ਜੇਠਾ

(ਗੁਰੂ ਰਾਮਦਾਸ ਜੀ) ਜੀ ਦੀ ਡਟਕੇ ਵਿਰੋਧਤਾ ਕਰਦੇ ਰਹੇ। ਗੁਰੂ ਅਮਰਦਾਸ ਦਾ ਇਕ ਪੁੱਤਰ ਮੋਹਰੀ, ਗੋਇੰਦਵਾਲ ਵਿਖੇ ਇਕ ਚੁਬਾਰੇ ਵਿਚ ਬਰਾਬਰ ਗੱਦੀ ਲਾ ਕੇ ਬੈਠ ਗਿਆ। ਜੇ "ਨਾਮ" ਸਮਝ ਆਇਆ ਤਾਂ ਗੁਰੂ ਰਾਮਦਾਸ ਜੀ ਨੂੰ।

ਪਿਤਾ ਗੁਰੂ ਸਾਰੀ ਉਮਰ ਪ੍ਰਿਥੀ ਚੰਦ ਤੇ ਮਹਾਂਦੇਵ ਨੂੰ "ਨਾਮ ਸਿਮਰਣ" ਬਾਰੇ ਸਮਝਾਉਂਦੇ ਰਹੇ। ਗੁਰੂ ਜੀ ਦਾ ਇਕ ਪੁੱਤਰ ਮਹਾਂਦੇਵ ਤਾਂ "ਸਿਮਰਣ" ਕਰਦਾ ਸਭ ਕੁਝ ਛਡ ਛਡਾ ਕੇ, ਲੰਗੋਟਾ ਲਾ ਕੇ ਸੁਆਹ ਮਲਕੇ, ਸਾਧ ਬਣ ਬੈਠਾ। ਦੂਜੇ ਪੁੱਤਰ ਪ੍ਰਿਥੀ ਚੰਦ ਨੂੰ "ਨਾਮ ਸਿਰਮਣ" ਵਿਚ ਮਾਇਆ ਨੇ ਪਾਗਲ ਕਰ ਦਿਤਾ। ਉਹਦੇ ਵਾਸਤੇ ਪੈਸਾ ਤੇ ਅਹੁਦਾ ਪ੍ਰਾਪਤ ਕਰਨਾ ਹੀ ਧਰਮ ਸੀ। ਦੋਵਾਂ ਨੂੰ ਲਾਂਭੇ ਕਰਕੇ ਗੁਰੂ ਰਾਮਦਾਸ ਜੀ ਨੇ ਆਪਣੀ ਥਾਂ ਗੁਰੂ ਅਰਜਣ ਸਾਹਿਬ ਨੂੰ ਚੁਣ ਲਿਆ ਕਿਉਂਕਿ ਇਹਨਾਂ ਨੂੰ ਗੁਰਮਤ ਅਨੁਸਾਰੀ "ਨਾਮ" ਦੀ ਸਮਝ ਆ ਗਈ ਸੀ। ਇਸੇ ਤਰ੍ਹਾ ਇਹ ਸਿਲਸਲਾ ਅੱਗੇ ਤੋਂ ਅੱਗੇ ਨਿਰੰਤਰ ਚਲਦਾ ਰਿਹਾ। ਜਿਨਾਂ ਨੂੰ "ਨਾਮ" (ਗੁਰੂ ਹੁਕਮ) ਸਮਝ ਆ ਗਿਆ, ਉਹਨਾਂ ਨੇ ਸਭ ਸੁਖ ਤਿਆਗ ਕੇ, ਸਿਰਾਂ ਤੇ ਖੱਫਣ ਬੰਨ੍ਹ ਲਏ। ਹੋ ਰਹੇ ਜ਼ੁਲਮ ਨੂੰ ਮੇਟਣ ਵਾਸਤੇ ਖੰਡੇ ਹੱਥਾਂ ਵਿਚ ਫੜਕੇ ਹਿੱਕਾਂ ਤਾਣਕੇ, ਬੇਖੌਫ ਮੈਦਾਨ ਵਿਚ ਕੁੱਦ ਪਏ। ਸਮਾਜ ਵਿਚੋਂ ਹਰ ਤਰ੍ਹਾਂ ਦੇ ਦੁੱਖ ਦਰਦ ਜੜੋਂ ਖਤਮ ਕਰਨ ਵਾਸਤੇ ਟੁਰ ਪਏ। ਜਿਨਾ ਧਰਮੀਆਂ ਨੇ "ਨਾਮ ਜਪਿਆ", ਉਹਨਾਂ ਨੇ ਹੀ ਵੰਡ ਕੇ ਛਕਿਆ। ਉਹਨਾਂ ਨੇ ਹੀ ਦੇਗ ਚਲਾਈ, ਉਹਨਾਂ ਨੇ ਹੀ ਤੇਗ ਵਾਹੀ। ਉਹਨਾਂ ਦੇ ਬੰਦ-ਬੰਦ ਕੱਟੇ ਗਏ, ਖੋਪਰੀਆਂ ਉਤਰ ਗਈਆਂ, ਚਰਖੜੀਆਂ ਤੇ ਚੜ ਗਏ। ਮਾਤਾਵਾਂ ਨੇ ਬੱਚਿਆਂ ਦੇ ਟੁਕੜੇ ਝੋਲੀਆਂ ਵਿਚ ਪੁਆ ਲਏ। ਇਹੀ ਸਨ ਅਸਲੀ "ਨਾਮ ਜਪਣ ਵਾਲੇ"। ਅੱਜ ਦੇ "ਨਾਮ ਸਿਮਰਨ" ਵਾਲੇ ਖੁਦ, ਕਾਇਰਤਾ ਵਾਲਾ ਜੀਵਨ ਬਤੀਤ ਕਰ ਰਹੇ ਹਨ। ਪੰਥ ਨੂੰ ਇਨਕਲਾਬੀ ਕਣ ਖਤਮ ਕਰਕੇ, ਬੁਝਦਿਲ ਬਣਾ ਰਹੇ ਹਨ।

ਦਸਮੇਸ ਪਿਤਾ ਦੇ ਲਾਡਲੇ ਅੱਖਾਂ ਦੇ ਤਾਰੇ ਜਿਗਰ ਦੇ ਟੁਕੜੇ, ਮਾਤਾ ਸੁੰਦਰੀ ਜੀ ਦੀਆਂ ਪਿਆਰ ਲੋਰੀਆਂ ਵਿਚ ਪਲੇ, ਦਾਦੀ ਮਾਂ ਤੋਂ ਸ਼ੁਭ ਸਿਖਿਆਵਾਂ ਪ੍ਰਾਪਤ ਕਰਨ ਵਾਲੇ "ਨਿੱਕੀਆਂ ਜਿੰਦਾਂ", (ਛੋਟੇ ਸਾਹਿਬਜਾਦੇ) ਵੱਡਾ ਸਾਕਾ ਵਰਤਾਉਣ ਵਕਤ, ਕੇਵਲ ਸਤ ਸਾਲ ਤੇ ਨੌ ਸਾਲ ਦੇ ਸਨ। ਇੰਨੇ ਛੋਟੇ ਬਾਲਕਾਂ ਨੇ ਕਿਸ ਬਿਧੀ ਨਾਲ "ਨਾਮ ਜਪਿਆ" ਸੀ ? ਹਰ ਰੋਜ ਕਿੰਨੇ ਪਹਿਰ "ਸਿਮਰਨ" ਕਰਦੇ ਸਨ ? ਸਵੇਰੇ ਦੋ ਵਜੇ ਜਾਗਦੇ ਸਨ ਕਿ ਤਿੰਨ ਵਜੇ ? ਚੌਂਕੜਾ ਮਾਰ ਕੇ ਅੱਖਾਂ ਬੰਦ ਕਰਕੇ ਕਿੰਨਾ ਵਕਤ "ਮੰਤਰ ਜਾਪ" ਕਰਦੇ ਸਨ ? ਅਸਲ ਤੇ ਮੁਢਲੀ ਗਲ ਇਹ

ਹੈ ਕਿ ਉਹਨਾਂ ਨੂੰ ਗੁਰੂ ਘਰ ਦੇ ਉਚੇ ਸੁਚੇ ਅਸੂਲਾਂ ਦੀ ਸਮਝ ਆ ਗਈ। ਜਾਨ ਭਾਵੇਂ ਚਲੀ ਜਾਵੇ, ਸਿੱਖੀ ਸਿਦਕ ਕਾਇਮ ਰਹਿ ਜਾਵੇ। ਭਾਈ ਸੁਬੇਗ ਸਿੰਘ ਦਾ ਬੇਟਾ, ਸ਼ਾਹਬਾਜ ਸਿੰਘ ਬਾਰਾਂ ਤੇਰਾ ਕੁ ਸਾਲ ਦਾ ਸੀ। ਜਾਲਮ ਹਾਕਮਾਂ ਨੇ ਚਰਖੜੀ ਤੇ ਚਾਹੜ ਕੇ, ਅਸਹਿ ਕਸ਼ਟ ਦੇ ਕੇ ਸ਼ਹੀਦ ਕੀਤਾ ਸੀ। ਇਸ ਦਲੇਰ ਬਾਲਕ ਨੇ ਚੌਕੜੇ ਮਾਰ ਕੇ ਗੁਰ ਮੰਤਰ ਦਾ ਮਸ਼ੀਨੀ ਨਾਮ ਨਹੀਂ ਜਪਿਆ। ਹਾਂ ਇਸ ਨੂੰ ਮਾਤਾ ਪਿਤਾ ਤੋਂ ਸਿੱਖੀ ਦੇ ਪਾਵਨ ਅਸੂਲਾਂ ਦੀ ਸਮਝ ਆ ਗਈ ਸੀ। ਇਸੇ ਕਾਰਨ ਅਡੋਲ ਰਹਿ ਕੇ ਸਿੱਖੀ ਨੂੰ ਸੁਆਸਾਂ ਤੋਂ ਪਿਆਰੀ ਜਾਣਿਆ। ਇਹਨਾਂ ਹੀ ਸਮਿਆਂ ਵਿਚ, ਇਕ ਅੱਲੜ ਉਮਰ ਦਾ ਮੁੱਛ ਫੁੱਟ ਗੱਭਰੂ ਭਾਈ ਹਕੀਕਤ ਰਾਏ ਸੀ। ਸੌਹਰਾ ਪਰਵਾਰ ਸਿੱਖੀ ਵਿਚ ਓਤਪੋਤ ਸੀ। ਮਾਤਾ ਪਿਤਾ ਭੀ ਗੁਰੂ ਪਿਆਰ ਵਾਲੇ ਸਨ। ਭਾਵੇਂ ਹਾਲੀ "ਸਿੰਘ ਰੂਪ" ਨਹੀਂ ਧਾਰਨ ਕੀਤਾ ਸੀ। ਪਰ ਅੰਦਰ ਸਿੰਘਾਉਪੁਣਾ ਪ੍ਰਗਟ ਹੋ ਚੁਕਿਆ ਸੀ। ਮਾਮੂਲੀ ਜਿਹੇ ਬਹਾਨੇ ਘੜਕੇ, ਇਸ ਨੂੰ ਮੌਤ ਦਾ ਫਤਵਾ ਦੇ ਦਿਤਾ। ਜੇ ਆਪਣਾ ਧਰਮ ਤਿਆਗ ਕੇ, ਇਸਲਾਮ ਧਾਰਨ ਕਰ ਲਵੇ ਤਾਂ ਜਾਨ ਬਖਸ਼ੀ ਜਾ ਸਕਦੀ ਹੈ। ਇਸ ਅੱਲੜ ਜਿਹੇ ਨੌਜੁਆਨ ਨੇ, ਖਿੜੇ ਮੱਥੇ ਮੌਤ ਨੂੰ ਗਲਵਕੜੀ ਪਾ ਲਈ। ਜਾਨ ਪਿਆਰੀ ਨਾ ਕੀਤੀ। ਧਰਮ ਸ੍ਰੋਮਣੀ ਜਾਣਿਆ ਇਸ ਨੇ ਕਿਸ ਬਿਧੀ ਦੁਆਰਾ "ਨਾਮ" ਜਪਿਆ ਸੀ ? ਕੋਈ ਦਸ ਸਕੇਗਾ ?

ਦੂਜੇ ਬੰਨੇ "ਨਾਮ ਜਪਣ" ਦਾ ਨਾਟਕ ਕਰਨ ਵਾਲੇ ਭਿਆਨਕ ਰੋਗਾਂ ਨਾਲ ਅੱਡੀਆਂ ਰਗੜਦੇ, ਤੜਫ ਤੜਫ ਕੇ ਮਰ ਜਾਂਦੇ ਹਨ। ਪਰ ਮਨੁੱਖਤਾ ਲਈ, ਪੰਥ ਦੀ ਚੜਦੀ ਕਲਾ ਲਈ ਕੋਈ ਜ਼ਿਕਰਯੋਗ ਕੰਮ ਨਹੀਂ ਕਰਦੇ। ਪਾਠਾਂ ਦੀਆਂ ਲੜੀਆਂ, ਮੰਤਰ ਜਾਪ, ਅਰਦਾਸਾਂ, ਦਾਨ ਪੁੰਨ ਆਦਿ ਨਾਲ ਪੰਥ ਦੀ ਬਿਗੜੀ ਸੰਵਾਰ ਰਹੇ ਹਨ। ਕਾਜੂ, ਬਦਾਮ, ਗਿਰੀਆਂ, ਦੁੱਧ-ਮਲਾਈਆਂ ਛਕ ਕੇ, ਥੁੱਲ ਥੁੱਲ ਕਰਦੀਆਂ ਗੋਗੜਾਂ ਵਧਾ ਕੇ, "ਸਿਮਰਣ" ਕਰਕੇ ਇਹ ਵਿਹਨੜ ਟੋਲੇ, ਪੰਥ ਦੀ ਚੜਦੀ ਕਲਾ ਕਰ ਰਹੇ ਹਨ, ਕਿ ਪੰਥ ਦੀਆਂ ਬੇੜੀਆਂ ਵਿਚ ਸੂਰਾਖ ਕਰ ਰਹੇ ਹਨ ? ਸਗੋਂ ਆਪਣੇ ਡੇਰਿਆਂ ਵਿਚ ਗੁਲਾਮ ਬਿਰਤੀ ਵਾਲੇ ਨੌਜੁਆਨਾਂ ਨੂੰ ਰੱਖ ਕੇ, ਆਪਣੀ ਝੂਠੀ ਪ੍ਰਸੰਸਾ ਕਰਵਾਉਂਦੇ ਹਨ। ਅਨੈਤਿਕ ਕੰਮ ਕਰਾਉਂਦੇ ਹਨ। ਵੇਹਲੜਪੁਣੇ ਨੂੰ ਉਤਸ਼ਾਹਤ ਕਰਦੇ ਹਨ। ਤੇ ਨੌਜਵਾਨਾਂ ਦਾ ਭਵਿੱਖ ਬਰਬਾਦ ਕਰਦੇ ਹਨ। ਬੜਾ "ਨਾਮ" ਜਪਾਉਂਦੇ ਹਨ, ਇਸ ਤਰ੍ਹਾਂ ਦੇ ਢੰਗਾਂ ਨਾਲ, ਵਿਧੀਆਂ ਨਾਲ।

ਸਤਿਗੁਰੂ ਜੀ ਨੇ ਕਰਾਂਤੀਕਾਰੀ ਉਪਦੇਸ਼ ਰਾਹੀਂ ਜੜ ਬਣ ਚੁੱਕੇ ਲੋਕਾਂ ਨੂੰ

ਹਰਕਤ ਦਿਤੀ। ਪੱਥਰਾਂ ਨੂੰ ਤਰਾਸ ਕੇ ਮੂਰਤੀਆਂ ਬਣਾਇਆ। ਗੁੰਗਿਆਂ ਨੂੰ ਬੋਲਣਾ ਸਿਖਾਇਆ। ਪਿੰਗਲਿਆਂ ਨੂੰ ਟੁਰਨਾ ਸਿਖਾਇਆ। ਅੰਨਿਆਂ ਨੂੰ ਸਾਰਾ ਸੰਸਾਰ ਵੇਖਣ ਜੋਗੇ ਬਣਾਇਆ। ਪਸ਼ੂਆਂ ਵਰਗੇ ਇਨਸਾਨਾਂ ਨੂੰ ਸਹੀ ਅਰਥਾਂ ਵਿਚ ਮਨੁੱਖ ਹੋਣਾ ਸਮਝਾਇਆ। ਆਉ ਇਸ ਭਾਵਨਾ ਦਾ ਇਕ ਸ਼ਬਦ ਪੜ੍ਹੀਏ-

ਪਿੰਗਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ, ਗੁਰ ਭੇਟਿ ਪੁਨੀਤਾ॥
ਮਹਿਮਾ ਸਾਧੂ (ਗੁਰੂ) ਸੰਗ ਕੀ, ਸੁਨਹੁ ਮੇਰੇ ਮੀਤਾ॥
ਮੈਲ ਖੋਈ ਕੋਟਿ ਅਘ ਹਰੇ, ਨਿਰਮਲ ਭਏ ਚੀਤਾ॥ ਰਹਾਉ॥
ਐਸੀ ਭਗਤਿ ਗੋਵਿੰਦ ਕੀ, ਕੀਟਿ ਹਸਤੀ ਜੀਤਾ॥
ਸਿੰਘ ਬਿਲਾਈ ਹੋਇ ਗਇਓ, ਤ੍ਰਿਣੁ ਮੇਰੁ ਦਿਖੀਤਾ॥
ਸ੍ਰਮੁ ਕਰਤੇ ਦਮ ਆਢ ਕਉ, ਤੇ ਗਨੀ ਧਨੀਤਾ॥
ਕਵਨ ਵਡਾਈ ਕਹਿ ਸਕਉ, ਬੇਅੰਤ ਗੁਨੀਤਾ॥
ਕਰਿ ਕਿਰਪਾ ਮੁਹਿ ਨਾਮੁ ਦੇਹੁ ਨਾਨਕ ਦਰ ਸਰੀਤਾ॥
(809)

ਇਸ ਸ਼ਬਦ ਦੇ ਭਾਵ ਉਤੇ ਸੰਖੇਪ ਵਿਚ ਦਿੱਤੇ ਜਾ ਚੁੱਕੇ ਹਨ। ਸ਼ਬਦ ਅਰਥ ਇਸਦੇ ਜੋ ਕਰਦੇ ਹਨ, ਉਹ ਗਲਤ ਕਰਦੇ ਹਨ। ਇਕ ਹੋਰ ਸ਼ਬਦ ਵਿਚ ਅੱਖਾਂ ਖੋਹਲ ਕੇ ਗਿਆਨਵਾਨ ਬਣਕੇ, ਜੀਵਨ ਬਤੀਤ ਕਰਨ ਦਾ ਉਪਦੇਸ਼ ਹੈ। ਜਦੋਂ ਕਿ ਸਾਡੇ "ਨਾਮ ਜਾਪੀਏ" ਅੱਖਾਂ ਬੰਦ ਕਰਵਾ ਰਹੇ ਹਨ। ਪੜ੍ਹੋ-

ਅਖੀ ਮੀਟਿ ਚਲਿਅ ਅੰਧਿਆਰਾ, ਦਰੁ ਘਰੁ ਦਿਸੈ ਨਾ ਭਾਈ॥
ਜਮ ਦਰਿ ਬਾਧਾ ਠਉਰ ਨ ਪਾਵੈ ਅਪਨਾ ਕੀਆ ਕਮਾਈ॥ (596)
ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥
ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ॥
(612)

ਨਾਮ- ਦੇਖੋ ਅੰਗ੍ਰੇਜੀ (Name) ਨਾਉਂ, ਸੰਗਿਆ, ਕਿਸੇ ਵਸਤੂ ਦਾ ਬੋਧ ਕਰਾਉਣ ਵਾਲਾ ਸ਼ਬਦ। ਜਿਸ ਕਰਕੇ ਅਰਥ ਜਾਣਿਆ ਜਾਵੇ ਸੋ ਨਾਮ ਹੈ। ਨਾਮ ਦੇ ਮੁਖ ਭੇਦ ਦੋ ਹਨ- ਇਕ, ਵਸਤੂ ਵਾਚਕ, ਜੈਸੇ- ਮਨੁੱਖ, ਬੈਲ, ਪਹਾੜ ਆਦਿ। ਦੂਜਾ-ਭਾਵ ਵਾਚਕ ਜੈਸੇ- ਸੁੰਦਰਤਾ, ਕਠੋਰਤਾ, ਭਲਮਣਸਾਉ, ਭਰੱਪਣ ਆਦਿ। ਗੁਰਬਾਣੀ ਵਿਚ "ਨਾਮ" ਕਰਤਾਰ ਅਤੇ ਉਸ ਦਾ ਹੁਕਮ ਬੋਧਕ ਹੈ। ਯਥਾ ਨਾਮ

ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥ (285) ਸਮਰਣ, ਚੇਤਾ, ਪ੍ਰਸਿਧੀ, ਮਸ਼ਹੂਰੀ। (ਮਹਾਨ ਕੋਸ਼, ਪੰਨਾ- 697)

**ਸ਼ਬਦ**- ਸੰਗਿਆ-ਧੁਨਿ, ਆਵਾਜ, ਸੁਰ (2) ਪਦ, ਲਫਜ, (3) ਗੁਫਤਗੂ- ਸਬਦੌ ਹੀ ਭਗਤ ਜਾਪਦੇ ਜਿਨ ਕੀ ਬਾਣੀ ਸਚੀ ਹੋਇ॥ (429) (4) ਗੁਰਉਪਦੇਸ਼-ਭਵਜਲੁ ਬਿਨੁ ਸਬਦੈ ਕਿਉ ਤਰੀਐ॥ (ਭੈਰਉ ਮ.੧-1125) (5) ਬ੍ਰਹਮ ਕਰਤਾਰ-ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ॥ (ਸਿਧ ਗੋਸਟਿ ਮ.੧-943) (6) ਧਰਮ-ਮਜਹਬ-ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ॥ (ਵਾਰ ਆਸਾ-469) (7) ਪੈਗਾਮ-ਸੁਨੇਹਾ-ਧਨਵਾਢੀ ਪਿਰੁ ਦੇਸ ਨਿਵਾਸੀ, ਸਚੇ ਗੁਰੂ ਪਹਿ ਸਬਦੁ ਪਠਾਈ॥ ਮਲਾਰ ਮ: ੨-1273) (8) ਜੈਸੇ ਤੁਕਾ ਰਾਮ, ਨਾਮਦੇਵ ਆਦਿਕ ਭਗਤਾਂ ਦੀ ਪਦ ਰਚਨਾ "ਅਭੰਗ" ਹੈ ਅਤੇ ਸੂਰਦਾਸ, ਮੀਰਾਂਬਾਈ ਅਦਿਕ ਦੀ ਵਿਸ਼ਨੁ ਪਦ ਪ੍ਰਸਿਧ ਹੈ। ਤੈਸੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਛੰਦ ਰੂਪ ਵਾਕਯਾ "ਸ਼ਬਦ" ਆਖੀਦੇ ਹਨ। ਸ਼ਬਦ ਛੰਦ ਦੀ ਖਾਸ ਜਾਤਿ ਨਹੀਂ। ਅਨੇਕ ਛੰਦਾਂ ਦਾ ਰੂਪ ਸ਼ਬਦਾਂ ਵਿਚ ਦੇਖਿਆ ਜਾਂਦਾ ਹੈ। ਸ਼ਬਦ ਦਾ ਵਾਚਯ ਅਰਥ, ਸ਼ਬਦ ਦਾ ਮਕਸਦ-ਨ ਸ਼ਬਦੁ ਬੂਝੈ ਨਾ ਜਾਣੈ ਬਾਣੀ॥ (ਮਹਲਾ ੩-665) (ਭਾਈ ਕਾਹਨ ਸਿੰਘ ਨਾਭਾ, ਮਹਾਨ ਕੋਸ਼, ਪੰਨਾ- 156)

ਉਪਰੋਕਤ ਹਵਾਲੇ ਵਿਚ ਪਾਠਕਾਂ ਨੇ ਵੇਖ ਲਿਆ ਹੈ ਕਿ "ਨਾਮ ਜਾਂ ਸ਼ਬਦ" ਗੁਰਬਾਣੀ ਵਿਚ ਕਿਨਾਂ ਭਾਵਾਂ ਵਿਚ ਆਇਆ ਹੈ। ਇਹਨਾਂ ਰਹੱਸਮਈ ਗੁੰਝਲਦਾਰ ਅਰਥਾਂ ਦਾ ਪਤਾ ਨਾ ਹੋਣ ਕਰਕੇ ਆਮ ਇਨਸਾਨ "ਨਾਮ" ਦੇ ਸੀਮਤ ਜਿਹੇ ਅਰਥ ਜਾਣਦਾ ਹੈ, ਰੱਬ ਦਾ ਜਪਣ ਵਾਲਾ "ਨਾਮ"। ਇਸੇ ਤਰ੍ਹਾਂ ਸ਼ਬਦ ਬਾਰੇ ਭੁਲੇਖਾ ਪਿਆ ਹੋਇਆ ਹੈ। "ਸ਼ਬਦ" ਨੂੰ ਗੁਰਬਾਣੀ ਵਿਚ ਅਨੇਕ ਅਰਥਾਂ ਰਾਹੀਂ ਪ੍ਰਗਟਾਇਆ ਗਿਆ ਹੈ। ਆਮ ਜਗਿਆਸੂ "ਨਾਮ ਸ਼ਬਦ" ਕਿਸੇ ਸਾਧ ਤੋਂ ਗੁਰੂ ਤੋਂ ਮਿਲਣ ਵਾਲੀ ਜਪਣ ਵਾਲੀ ਕੋਈ ਚੀਜ ਸਮਝ ਬੈਠਿਆ ਹੈ, ਜਦੋਂ ਕਿ ਇਸ ਤਰ੍ਹਾਂ ਨਹੀਂ ਹੈ। ਆਉ ਇਕ ਹੋਰ ਹਵਾਲਾ ਡਾ. ਰਤਨ ਸਿੰਘ ਜੱਗੀ ਤੋਂ ਪੁੱਛ ਲਈਏ-

**ਨਾਮ**- ਅਧਿਆਤਮਿਕ ਸਾਧਨਾ ਵਿਚ "ਨਾਮ" ਪਰਮ ਸੱਤਾ ਦਾ ਸੂਚਕ ਹੈ। ਇਸ ਰਾਹੀਂ ਨਾਮੀ (ਰੱਬ) ਤੱਕ ਪਹੁੰਚਿਆ ਜਾ ਸਕਦਾ ਹੈ। ਨਾਮ ਸਾਧਨਾ ਪਿੱਛੇ ਅੰਸ਼ ਤੋਂ ਅੰਸ਼ੀ ਤਕ ਪਹੁੰਚਣ ਦਾ ਸਿਧਾਂਤ ਕੰਮ ਕਰਦਾ ਹੈ। ਇਹ ਇਕ ਟੂਣਾ ਵਿਧੀ ਹੈ। ਟੂਣਾ ਵਿਧਾਨ ਅਨੁਸਾਰ ਜੇ ਕਿਸੇ ਵਿਅਕਤੀ ਦਾ ਨਾਉਂ ਪਤਾ ਹੋਵੇ ਤਾਂ ਉਸ

ਨਉ ਦੁਆਰਾ ਰਹੱਸਾਤਮਕ ਢੰਗਾਂ ਰਾਹੀਂ, ਨਾਮੀ (ਵਿਅਕਤੀ) ਨੂੰ ਵਸ ਵਿਚ ਕੀਤਾ ਜਾ ਸਕਦਾ ਹੈ। ਪ੍ਰਾਚੀਨ ਕਾਲ ਵਿਚ, ਕਈ ਕਬੀਲਿਆਂ ਵਾਲੇ ਆਪਣਾ "ਮੂਲ ਨਾਮ" ਗੁਪਤ ਰਖਦੇ ਸਨ। ਲੋੜ ਵਾਸਤੇ ਵਿਹਾਰਕ ਨਾਵਾਂ ਦੀ ਵਰਤੋਂ ਕਰਦੇ ਸਨ। ....ਕਈ ਧਾਰਮਕ ਸੰਪਰਦਾਵਾਂ ਵਿਚ ਹੁਣ ਭੀ ਗੁਰਮੰਤ੍ਰ ਜਾਂ ਨਾਮ ਦੇਣ ਵੇਲੇ "ਨਾਮ" ਨੂੰ ਗੁਪਤ ਰੱਖਣ ਦੀ ਤਾਕੀਦ ਕੀਤੀ ਜਾਂਦੀ ਹੈ। ਇਸ ਪ੍ਰੰਪਰਾ ਵਿਚ "ਸਿਮਰਨ" ਦਾ ਆਧਾਰ ਭੀ ਨਾਮ ਰਾਹੀਂ ਨਾਮੀ (ਰੱਬ) ਤਕ ਪਹੁੰਚਣ ਦੀ ਗੁਪਤ ਯਾਤਰਾ ਹੈ। (ਸਿੱਖ ਪੰਥ ਵਿਸ਼ਵਕੋਸ਼- 1024)

**ਨਾਮ ਸਾਧਨਾ**- ਨਾਮ ਤੋਂ ਭਾਵ ਹੈ ਉਹ ਸੰਗਿਆ ਜਿਸ ਰਾਹੀਂ ਕਿਸੇ ਵਸਤੂ ਸਥਾਨ ਜਾਂ ਵਿਅਕਤੀ ਦੀ ਜਾਣਕਾਰੀ ਮਿਲੇ। ....ਪਰਮਾਤਮਾ ਲਈ ਕੋਈ ਵਿਸ਼ੇਸ਼ ਨਾਮ ਰਾਈ ਮਾਸਾ ਮਹੱਤਤਾ ਨਹੀਂ ਰੱਖਦਾ। ਪਰਮਾਤਮਾ ਅੰਤਰਯਾਮੀ ਹੈ, ਉਹ ਸਭ ਦੇ ਹਿਰਦੇ ਦੀਆਂ ਰਮਜਾਂ ਜਾਣਦਾ ਹੈ। ਇਸ ਲਈ ਉਸ ਨੂੰ ਕਿਸੇ ਭਾਸ਼ਾ ਜਾਂ ਪ੍ਰਤੀਕ ਰਾਹੀਂ ਸਮਝਾਉਣ ਦੀ ਲੋੜ ਨਹੀਂ ਹੈ। ਇਸ ਲਈ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਨੇ ਪਰਮਾਤਮਾ ਦਾ ਕੋਈ ਵਿਸ਼ੇਸ਼ ਨਾਮ ਨਹੀਂ ਦੱਸਿਆ। ਕਿਉਂਕਿ ਪ੍ਰਚਲਤ ਹੋ ਚੁੱਕੇ ਨਾਵਾਂ ਦੀ ਗਿਣਤੀ ਕਰਨੀ ਹੀ ਅਸੰਭਵ ਹੈ। "ਤੇਰੇ ਨਾਮ ਅਨੇਕਾਂ ਰੂਪ ਅਨੰਤਾ, ਕਹਣੁ ਨ ਜਾਹੀ ਤੇਰੇ ਗੁਣ ਕੇਤੇ"॥(358) ਪਰਮਾਤਮਾ ਦਾ ਅਸਲ ਨਾਮ ਤਾਂ ਉਹ ਹੈ ਜਿਸ ਦੁਆਰਾ ਉਸ ਦੀ ਹੋਂਦ ਦਾ ਬੋਧ ਹੁੰਦਾ ਹੈ। ਅਜਿਹਾ ਨਾਮ ਜੇ ਕੋਈ ਹੈ ਤਾਂ ਉਹ ਕੇਵਲ "ਸਤਿ" ਹੈ- ਤੇਰੇ ਸਚੁ ਨਾਮੁ ਪਰਮੇਸਰਾ॥ (1168) ਜੀਭ ਦੁਆਰਾ ਕਹੇ (ਜਪੇ) ਜਾਣ ਵਾਲੇ ਸਾਰੇ ਨਾਮ ਬਣਾਵਟੀ ਹਨ। ਗੁਰੂ ਅਰਜਣ ਸਾਹਿਬ ਅਨੁਸਾਰ- ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿਨਾਮੁ ਤੇਰਾ ਪਰਾ ਪੂਰਬਲਾ॥ (1083) (ਡਾ. ਰਤਨ ਸਿੰਘ ਜੱਗੀ- ਸਿੱਖ ਪੰਥ ਵਿਸ਼ਵ ਕੋਸ਼, ਪੰਨਾ- 1042)

ਇਹ ਲੰਮੇ ਹਵਾਲੇ ਦੇਣ ਦਾ ਮਕਸਦ ਸੀ ਕਿ ਪਾਠਕਾਂ ਨੂੰ ਤਸੱਲੀ ਹੋ ਜਾਵੇ ਅਤੇ "ਨਾਮ" ਦੇ ਅਰਥ ਭਾਵਾਂ ਬਾਰੇ ਕੋਈ ਭੁਲੇਖਾ ਨਾ ਰਹਿ ਜਾਵੇ। ਲੰਮੀ ਗੁਲਾਮੀ ਕਾਰਨ, ਗਰੀਬੀ ਬਿਮਾਰੀਆਂ ਤੇ ਅਗਿਆਨਤਾ ਕਾਰਨ, ਭਾਰਤਵਾਸੀ ਲੋਕ ਹਿੰਮਤ ਗਵਾ ਬੈਠੇ ਸਨ। ਪਹਾੜਾਂ ਤੇ ਗੁਫਾਵਾਂ ਵਿਚ, ਡੇਰਿਆਂ ਵਿਚ, ਤੇ ਧਰਮ ਸਥਾਨਾਂ ਵਿਚ, ਸਭ ਥਾਂਈ "ਮੰਤਰ ਜਾਪ" ਥੋਕ ਵਿਚ ਹੋ ਰਹੇ ਸਨ। ਹਾਰਿਆ ਹੋਇਆ ਸਾਹਸਤਹੀਣ ਹੋਇਆ ਮਨੁੱਖ, (ਸਮਾਜ) ਮੰਤਰ ਜਪ ਕੇ ਰੱਬ ਨੂੰ ਆਪਣੇ ਵਸ ਵਿਚ ਕਰਕੇ ਉਸ ਦੀ ਸਾਰੀ ਸ਼ਕਤੀ ਵਰਤ ਕੇ, ਵਿਗੜੇ ਕਾਰਜ ਰਾਸ ਕਰਨਾ

ਚਾਹੁੰਦਾ ਹੈ। ਨਸ਼ਿਆਂ ਵਿਚ ਗਰਕ ਹੋ ਜਾਣਾ ਜਾਂ ਜੂਆ ਖੇਡ ਕੇ ਰਾਤੋ-ਰਾਤ ਬਹੁਤਾ ਧਨ ਕਮਾ ਲਵਾਂ ਕਿ ਸਾਰੇ ਦਰਿਦਰ ਖਤਮ ਹੋ ਜਾਣ। ਅਜਿਹੀ ਨਿੱਘਰੀ ਹੋਈ ਸੋਚ ਭੀ ਜਿੰਦਗੀ ਦੇ ਹਰ ਮੈਦਾਨ ਵਿਚੋਂ ਹਾਰ ਚੁੱਕੇ ਲੋਕਾਂ ਅੰਦਰ ਡੂੰਘੀ ਧਸ ਜਾਂਦੀ ਹੈ। ਸਮਾਜ ਦੇ ਜਿਹਨਾਂ ਮੁਖੀਆਂ ਨੇ ਲੋਕਾਂ ਨੂੰ ਗਿਆਨ ਦੇਣਾ ਸੀ। ਸਰਬਪੱਖੀ ਅਗਵਾਈ ਦੇਣੀ ਸੀ। ਗੁਲਾਮੀ ਅਤੇ ਪਛੜੇਵੇਂ ਦੇ ਮੁਢਲੇ ਕਾਰਨ ਲਭ ਕੇ ਉਹਨਾਂ ਨੂੰ ਦੂਰ ਕਰਨ ਲਈ ਨੀਤੀਆਂ ਘੜਕੇ, ਸਹੀ ਸੇਧ ਦੇਣੀ ਸੀ। ਆਪਣੀ ਜਿੰਦਗੀ ਨੂੰ ਇਕ ਰੋਲ ਮਾਡਲ (ਨਮੂਨੇ ਦਾ ਸੁਚੱਜਾ ਜੀਵਨ) ਬਣਾ ਕੇ ਪੇਸ਼ ਕਰਨਾ ਸੀ। ਲੰਮੀ ਗੁਲਾਮੀ ਵਿਚ ਮੁਖੀ ਭੀ ਭਟਕ ਜਾਂਦੇ ਹਨ। ਆਪਣੇ ਲੋਕਾਂ ਨੂੰ ਖੁਦ ਹੀ ਗਲਤ ਰਾਹ ਪਾਉਣ ਲਗ ਪੈਂਦੇ ਹਨ। ਜਿਨ੍ਹਾਂ ਕੰਮਾਂ ਦੇ ਕਰਨ ਨਾਲ ਕੌਮੀ ਭਲਾ ਕੋਈ ਨਹੀਂ ਤੇ ਨੁਕਸਾਨ (ਦਿਸਦਾ ਜਾਂ ਅਣਦਿਸਦਾ) ਬਹੁਤਾ ਹੋਵੇ, ਉਹੀ ਕੰਮ ਬਾਰ-ਬਾਰ ਕਰਵਾਈ ਜਾਂਦੇ ਹਨ। ਅਗਿਆਨਤਾ ਵਿਚ ਡੁੱਬੇ ਅਤੇ ਹਿੰਮਤ ਹਾਰ ਚੁੱਕੇ ਵਿਅਕਤੀ ਆਪਣੀਆਂ ਮੁਸੀਬਤਾਂ ਨੂੰ "ਕਿਸਮਤ ਵਿਚ ਇਵੇਂ ਹੀ ਲਿਖਿਆ ਹੋਇਆ ਹੈ" ਮੰਨ ਕੇ, ਸਿਰ ਸੁੱਟ ਕੇ ਬੈਠ ਜਾਂਦੇ ਹਨ। ਅਜਿਹੇ ਹਾਰੇ ਹੋਏ ਲੋਕ ਫਿਰ ਕੇਵਲ "ਮੰਤਰ ਪੜਦੇ" ਹਨ। ਬਿਨਾਂ ਸਮਝੇ ਵਿਚਾਰੇ "ਪਾਠ" ਕਰਦੇ ਹਨ। ਸਮਾਧੀਆਂ ਲਾਉਂਦੇ ਹਨ। ਅੰਤਰ ਧਿਆਨ ਹੁੰਦੇ ਹਨ। "ਸਿਮਰਣ" ਕਰਦੇ ਹਨ, "ਨਾਮ ਜਪਦੇ" ਹਨ। ਦਸਮੇ ਦੁਆਰ ਦੀ ਯਾਤਰਾ ਕਰਦੇ ਹਨ। ਤੀਜਾ ਨੇਤਰ ਖੁੱਲ੍ਹਣ ਦੀ ਉਡੀਕ ਕਰਦੇ ਹਨ। ਹਾਲਾਤ ਨਾਲ "ਦੋ ਹੱਥ" ਕਰਨ ਵਾਸਤੇ ਅਕਲ ਅਤੇ ਹਿੰਮਤ ਦੀ ਵਰਤੋਂ ਕਰਨ ਤੋਂ ਮੂੰਹ ਮੋੜ ਲੈਂਦੇ ਹਨ। ਮੁਸੀਬਤਾਂ ਵਿਚ ਹੋਰ ਵਾਧਾ ਹੁੰਦਾ ਜਾਂਦਾ ਹੈ। ਇਹ ਬਰਬਾਦੀ ਦਾ ਸਿਲਸਿਲਾ ਅੱਗੇ ਤੋਂ ਅੱਗੇ ਚਲਦਾ ਰਹਿੰਦਾ ਹੈ।

ਇਹਨਾਂ ਸਤਰਾਂ ਦੇ ਲੇਖਕ ਨੂੰ ਛੇ ਕੁ ਸਾਲ ਫੌਜ ਵਿਚ ਨੌਕਰੀ ਕਰਨ ਦਾ ਸਮਾਂ ਮਿਲਿਆ। ਇਕ ਸਿਪਾਹੀ ਵਾਸਤੇ ਜੋ ਸਿਖਣਾ ਜ਼ਰੂਰੀ ਸੀ ਸਭ ਸਿੱਖਿਆ। ਕੁਝ ਅਫਸਰਾਂ ਨਾਲ ਨੇੜਤਾ ਹੋ ਗਈ। ਮੌਕਾ ਜਾਣ ਕੇ ਇਕ ਦਿਨ ਆਪਣੇ ਅਫਸਰ ਨੂੰ ਮੈਂ ਪੁੱਛਿਆ, "ਸਰ ਇਹ ਦਸੋ ਕਿ ਫੌਜੀਆਂ ਨੂੰ ਪ੍ਰੇਡ ਕਿਉਂ ਕਰਵਾਈ ਜਾਂਦੀ ਹੈ ?

ਅਫਸਰ- ਸਰੀਰ ਨੂੰ ਤੰਦਰੁਸਤ ਰੱਖਣ ਵਾਸਤੇ।

ਸਵਾਲ- ਪਰ ਸੇਹਤ ਲਈ ਤਾਂ ਪੀ.ਟੀ. (ਪੀ.ਟੀ. ਫਿਜੀਕਲ ਟ੍ਰੇਨਿੰਗ) ਕਰਵਾਈ ਜਾਂਦੀ ਹੈ ?

ਅਫਸਰ– (ਥੋੜਾ ਝਿਜਕ ਕੇ) ਦਰਅਸਲ ਫੌਜੀ ਜੁਆਨਾਂ ਨੂੰ ਆਪਣੇ ਲੀਡਰ ਦਾ ਹਰ ਹੁਕਮ ਬਿਨਾ ਕਿੰਤੂ ਮੰਨ ਲੈਣ ਦੀ ਆਦਤ ਪਾਉਣ ਵਾਸਤੇ ਇਹ ਪ੍ਰੇਡ (ਡਰਿਲ) ਕਰਵਾਈ ਜਾਂਦੀ ਹੈ।

ਸਵਾਲ– ਲੀਡਰ ਦਾ ਹੁਕਮ ਜੇ ਗਲਤ ਹੋਵੇ ?

ਅਫਸਰ– ਜੂਨੀਅਰ (ਛੋਟੇ ਦਰਜੇ ਵਾਲਾ) ਦਾ ਫਰਜ ਹੈ ਕਿ ਉਹ ਵੱਡੇ ਦਾ ਹਰ ਹੁਕਮ ਮੰਨੇ। ਜੇ ਇਥੇ ਕਿੰਤੂ ਪ੍ਰੰਤੂ ਹੋਣ ਲੱਗ ਪੈਣ ਤਾਂ ਜੰਗ ਵਿਚ ਜਾਣ ਤੋਂ ਹਰ ਇਕ ਸਿਪਾਹੀ ਸਵਾਲ ਕਰੇਗਾ ਕਿ ਉਸ ਦੇਸ਼ ਨਾਲ ਸਾਡਾ ਕੀ ਫਸਿਆ ਹੈ ? ਉਹਨਾਂ ਸਾਡਾ ਕੀ ਵਿਗਾੜਿਆ ਹੈ ? ਸਾਡੇ ਬਹੁਤ ਸਾਰੇ ਫੌਜੀ ਮਾਰੇ ਜਾਣਗੇ ਅਰਬਾਂ ਰੁਪਿਆ ਰੁੜ ਜਾਵੇਗਾ, ਕਾਹਦੇ ਵਾਸਤੇ ? ਜਿੱਤ ਕੇ ਭੀ ਅਤੇ ਹਾਰ ਕੇ ਭੀ ਮੁੜ ਸਮਝੌਤਾ ਕਰਕੇ ਫੌਜ ਪਿੱਛੇ ਹਟਾਉਣੀ ਪਵੇਗੀ। ਇਲਾਕਾ ਖਾਲੀ ਕਰਨਾ ਪਵੇਗਾ, ਪਹਿਲਾਂ ਲੜਾਈ ਛੇੜੀ ਹੀ ਕਿਉਂ ਜਾਵੇ ? ਇਸ ਲਈ ਸਿਪਾਹੀ ਨੇ ਸੋਚਣਾ ਨਹੀਂ ਕੇਵਲ ਕੰਮ ਕਰਨਾ ਹੈ, ਜਿਵੇਂ ਅਫਸਰ ਕਹੇ। ਸੋਚਣ ਵਾਸਤੇ ਅਫਸਰ ਜੁ ਹਨ। ਭਾਵੇਂ ਕਿ ਸਾਰੇ ਫੌਜੀ ਕਮ ਅਕਲ ਨਹੀਂ ਹਨ। ਸਮਾਜ ਵਿਚ ਫਿਰ ਭੀ ਇਹ ਅਖਾਣ ਪ੍ਰਚਲਤ ਹੈ, "ਫੌਜ ਵਿਚ ਭਰਤੀ ਵਕਤ ਅਕਲ ਜਮਾ ਕਰਵਾ ਲੈਂਦੇ ਹਨ, ਤੇ ਰਾਈਫਲ ਫੜਾ ਦਿੰਦੇ ਹਨ। ਨੌਕਰੀ ਮੁਕਾ ਕੇ ਘਰ ਆਉਣ ਵਕਤ ਰਾਈਫਲ ਭੀ ਜਮਾ ਕਰਵਾ ਲੈਂਦੇ ਹਨ।

ਭਾਰਤੀ ਲੋਕ (ਬਹੁਗਿਣਤੀ ਵਾਲਾ ਸਨਾਤਨੀ ਤਬਕਾ) ਇਸ ਗੱਲ ਦਾ ਬੜਾ ਮਾਣ ਕਰਦੇ ਹਨ ਕਿ ਅਸੀਂ "0" (ਜ਼ੀਰੋ–ਸੂਨਿਯ) ਦੀ ਮਹਾਨ ਦੇਣ ਗਣਿਤ ਨੂੰ ਦਿੱਤੀ ਹੈ। ਸੰਸਾਰ ਦੇ ਲੋਕ ਸਾਡੀ ਇਸ ਦੇਣ ਕਾਰਨ ਸਾਡਾ ਸਤਿਕਾਰ ਕਰਦੇ ਹਨ। ਵਾਹ ਮੇਰੇ ਦੇਸ਼ ਵਾਸੀਓ ਬਲਿਹਾਰ ਜਾਵਾਂ। ਦੁਨੀਆਂ ਨੂੰ ਜੇ ਕੁਝ ਦਿੱਤਾ ਭੀ ਤਾਂ ਦਿੱਤੀ ਜ਼ੀਰੋ, ਸੂਨਿਯ। ਇਸ "ਸਿਫਰ" (0) ਦੀ ਆਪਣੀ ਕੋਈ ਕੀਮਤ ਨਹੀਂ ਹੈ। ਇਕ ਤੋਂ ਲੈ ਕੇ ਭਾਵੇਂ ਹਜ਼ਾਰਾਂ ਸਿਫਰਾਂ ਲਿਖ ਦਿਓ, ਫੁੱਟੀ ਕੌਡੀ ਕੀਮਤ ਨਹੀਂ ਹੈ। ਇਸ ਦੀ ਜੇ ਕੀਮਤ ਪੈਣੀ ਹੈ ਤਾਂ ਇਸ ਦੇ ਖੱਬੇ ਪਾਸੇ (ਪਹਿਲਾਂ) ਏਕਾ ਦੂਆ (1,2) ਆਦਿ ਅੰਕ ਲਾਉਣੇ ਪੈਣਗੇ ਤਾਂ ਇਸ ਸਿਫਰ ਦਾ ਮੁੱਲ ਪਵੇਗਾ। ਗੁਰੂ ਨਾਨਕ ਸਾਹਿਬ ਜੀ ਨੇ ਅਪਾਰ ਕਿਰਪਾ ਕੀਤੀ ਕਿ ਦੁਨੀਆਂ ਨੂੰ ਸਿਫਰ ਨਹੀਂ ਦਿੱਤੀ "ਏਕਾ" (੧) ਦਿੱਤਾ ਹੈ। ਪਹਿਲਾਂ ਇਕ (ਇਕ ਹਿੰਦਸਾ ੧) ਲਿਖ ਕੇ ਮਗਰੋਂ ਭਾਵੇਂ ਜਿੰਨੀਆਂ ਮਰਜੀ ਸਿਫਰਾਂ ਹੀ ਲਾਈ ਚੱਲੋ, ਉਹਨਾਂ ਦੀ ਕੀਮਤ ਪੈ ਜਾਵੇਗੀ। ਇਕ ਇਕ "0" (ਜ਼ੀਰੋ) ਨਾਲ ਦਸ ਦਸ ਗੁਣਾ ਮੁੱਲ ਵਧਦਾ ਚਲਾ ਜਾਵੇਗਾ। ਇਕਾਈ,

ਦਹਾਈ, ਸੌ, ਹਜ਼ਾਰ ਤੇ ਦਸ ਹਜ਼ਾਰ...।"ਸੂਨਿਯ" ਤੇ ਮਾਣ ਕਰਨ ਵਾਲਿਆਂ ਦੀ ਕੀਮਤ (ਇੱਜ਼ਤ) ਵਧਾ ਦਿੱਤੀ। ਗੁਰੂ ਨਾਨਕ ਸਾਹਿਬ ਜੀ ਨੇ, ਏਕਾ ਦੇ ਕੇ, ਇਕ ਨਾਲ ਜੋੜਿਆ ਏਕੇ ਵਿਚ ਪਰੋਇਆ। ਏਕਤਾ ਕਰਵਾ ਕੇ ਮਹਾਨ ਤਾਕਤ ਬਖਸ਼ ਦਿੱਤੀ। ਇਸ "ਏਕੇ" ਤੋਂ ਸ਼ਕਤੀ ਅਤੇ ਅਗਵਾਈ ਲੈ ਕੇ, ਕਈ ਸਿੱਖ ਇਸ ਦੇਸ਼ ਦੇ ਬਾਦਸ਼ਾਹ ਬਣ ਗਏ ਸਨ। ਜਿਵੇਂ ਹੀ "ਏਕਾ" ਮਨੋ ਨਿਕਲਿਆ, ਸਿੱਖ ਕੌਮ ਦਾ ਦਿਵਾਲਾ ਨਿਕਲ ਗਿਆ।

ਹਿੰਦੂ ਧਰਮ ਸ਼ਾਸਤਰਾਂ ਨੇ ਇਨਸਾਨ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਜਿਥੇ ਹੋਰ ਅਨੇਕ ਘੁੰਮਣ ਘੇਰੀਆਂ ਵਿਚ ਪਾਇਆ ਹੈ, ਉਥੇ ਇਕ ਪ੍ਰਮੁੱਖ ਹਨੇਰੀ ਗੁਫਾ ਹੈ ਆਪਣੇ ਆਪ ਨੂੰ ਸੂਨਿਯ ਬਣਾ ਲੈਣਾ। ਵਿਆਹ ਨਾ ਕਰਵਾਉਣ "0" ਹੋ ਜਾਓ। ਮਾਤਾ-ਪਿਤਾ ਨੂੰ ਤਿਆਗ ਦਿਓ "0" ਹੋ ਜਾਓ। ਭੈਣਾਂ-ਭਰਾਵਾਂ ਨਾਲ ਕੋਈ ਰਿਸ਼ਤਾ ਨਾ ਰੱਖੋ "0" ਬਣ ਜਾਓ। ਜੇ ਪਹਿਲਾਂ ਵਿਆਹ ਹੋ ਗਿਆ, ਬੱਚੇ ਪੈਦਾ ਹੋ ਗਏ, ਤਾਂ ਉਹਨਾਂ ਦੇ ਮੋਹ ਬੰਧਨ ਵਿਚ ਪੈ ਕੇ, (ਵਿਲਕਦਿਆਂ ਨੂੰ ਧੱਕਾ ਦੇ ਕੇ) ਤਰਸ ਕਰਕੇ, ਕਿਤੇ ਜੀਵਨ "ਬਰਬਾਦ" ਨਾ ਕਰ ਲੈਣਾ। ਸਾਰੇ ਬੰਧਨਾਂ ਨੂੰ ਤੋੜ ਕੇ, ਮਨ ਨੂੰ ਤਕੜਾ ਕਰਕੇ "0" ਹੋ ਜਾਓ। ਚੰਗਾ ਖਾਣਾ, ਚੰਗਾ ਪਹਿਨਣਾ, ਚੰਗਾ ਘਰ ਬਿਸਤਰਾ ਤਿਆਗ ਦਿਓ ਤੇ ਸੂਨਿਯ ਹੋ ਜਾਓ। ਅੱਖਾਂ ਨਾਲ ਦੁਨੀਆਂ ਦੇ ਰੰਗ ਤਮਾਸ਼ੇ ਨਾ ਵੇਖੋ "0" ਹੋ ਜਾਓ। ਕੰਨਾਂ ਨਾਲ ਸੋਹਣੇ ਗੀਤ ਸੰਗੀਤ ਆਵਾਜਾਂ ਨਾ ਸੁਣੋ, ਕੰਨਾਂ ਨੂੰ ਸੂਨਿਯ ਕਰ ਦਿਓ। ਜੀਭ ਦੀ ਵਰਤੋਂ ਨਾ ਕਰੋ ਹੋ ਸਕੇ ਤਾਂ ਮੋਨ ਵਰਤ ਧਾਰਨ ਕਰ ਲਓ, ਜੀਭ ਸੂਨਿਯ ਰਖੋ। ਇਹਨਾਂ ਹੱਥਾਂ ਨਾਲ ਕੋਈ ਕੰਮ ਨਾ ਕਰੋ। ਸੰਸਾਰ ਮਿੱਥਿਆ ਹੈ ਕੀਹਦੇ ਵਾਸਤੇ ਕੰਮ ਕਰਨਾ ਹੈ ? ਹੱਥਾਂ ਨੂੰ ਸੂਨਿਯ ਕਰ ਦਿਓ। ਪੈਰਾਂ ਨੂੰ ਹਰਕਤ ਵਿਚ ਲਿਆਉਣ ਦੀ ਜ਼ਰੂਰਤ ਨਹੀਂ। ਇਕੋ ਥਾਵੇਂ ਚੌਕੜਾ ਮਾਰ ਕੇ ਪੱਥਰ ਵਾਂਗ ਅਹਿਲ ਹੋ ਜਾਓ। ਮਨ ਵਿਚ ਉਠ ਰਹੇ ਸਾਰੇ ਫੁਰਨੇ ਰੋਕ ਦਿਓ। ਮਨ ਨੂੰ ਸਭ ਤੋਂ ਵੱਡੀ "0" (ਸੂਨਿਯ) ਬਣਾਉ। ਕਿਉਂਕਿ ਸਾਰੇ ਫੁਰਨੇ ਇਥੋਂ ਹੀ ਸ਼ੁਰੂ ਹੁੰਦੇ ਹਨ। ਪਰਵਾਰ ਮਰਦਾ ਹੈ ਮਰ ਜਾਵੇ। ਦੇਸ ਉਜੜਦਾ ਹੈ ਉਜੜ ਜਾਵੇ। ਤੁਸੀਂ ਖੁਦ ਨੰਗੇ ਹੋ ਭੁਖੇ ਹੋ ਫਿਕਰ ਨਾ ਕਰੋ। ਤੁਹਾਡੀਆਂ ਬਹੂ ਬੇਟੀਆਂ ਨੂੰ ਕੋਈ ਜਬਰੀ ਹਿੱਕ ਕੇ ਲੈ ਜਾਵੇ, ਲੈ ਜਾਣ ਦਿਓ। ਤੁਹਾਡੇ ਤੇ ਕੋਈ ਥੁੱਕੇ, ਗਾਲ੍ਹਾਂ ਕੱਢੇ, ਜੁੱਤੀਆਂ ਮਾਰੇ, ਵਗਾਰ ਕਰਾਵੇ, ਕਤਲ ਕਰ ਦੇਵੇ, ਬੁਰਾ ਨਹੀਂ ਮੰਨਣਾ। ਇਹ ਸਭ ਤੁਹਾਡੇ ਇਮਤਿਆਨ ਹਨ, ਕਿ ਸਾਧਕ ਪੂਰੀ ਤਰ੍ਹਾਂ ਸੂਨਿਯ ਹੋਇਆ ਹੈ ਕਿ ਨਹੀਂ । ਇਹ ਜੀਵਨ ਤੇ ਇਹ ਸਾਰਾ ਸੰਸਾਰ

ਮਿਥਿਆ ਹੈ। ਇਸ ਨੂੰ "ਸੁਪਨੇ ਕੀ ਨਿਆਈ" ਜਾਣੋ। ਫਿਰ ਤੁਸੀਂ ਸਹੀ ਸਾਧੂ ਹੋ। ਅਸਲੀ ਜੋਗੀ ਹੋ। ਅਸਲੀ ਮਹਾਤਮਾ ਹੋ। ਮਹਾਨ ਬ੍ਰਹਮ ਗਿਆਨੀ ਹੋ। ਰੱਬ ਦਾ ਰੂਪ ਹੋ। ਤੁਸੀਂ ਖੁਦ ਹੀ ਭਗਵਾਨ ਹੋ...।

ਇਹਨਾਂ "ਮੰਤਰ" ਪੜ੍ਹਨ ਵਾਲੇ "ਜਾਪ" ਕਰਨ ਵਾਲੇ "ਸਿਮਰਣ" ਦੀਆਂ ਡੀਂਗਾਂ ਮਾਰਨ ਵਾਲੇ, ਪਾਖੰਡੀ (ਧਾਰਮਕ ਲਿਬਾਸ ਵਿਚ) ਧਰਮੀਆਂ ਨੇ ਪੂਰੇ ਦੇਸ਼ ਨੂੰ ਸਿਫਰ ਬਣਾ ਧਰਿਆ। ਖੇਤੀ ਵਪਾਰ ਨੌਕਰੀ ਆਦਿਕ ਵਿਕਾਸ ਮੁਖੀ ਸਾਰੇ ਕੰਮ ਤਿਆਗ ਦਿੱਤੇ। ਆਰਥਕ ਪੱਖੋਂ ਦੇਸ ਵਾਸੀ ਭੁੱਖੇ ਮਰਨ ਲੱਗੇ॥ ਪਹਿਰਾਵਾ ਕੇਵਲ ਲੰਗੋਟੀ ਧਾਰਨ ਜੋਗੇ ਰਹਿ ਗਏ। ਨੰਗੇ ਹੋ ਕੇ ਘੁੰਮਣ ਨੂੰ ਤਿਆਗ ਦਾ ਸ਼੍ਰੋਮਣੀ ਲਾਈਸੈਂਸ ਤੇ ਸੰਤਗੀਰੀ ਦੀ ਸਿਖਰਲੀ ਮੰਜ਼ਲ ਮੰਨਿਆ ਜਾਣ ਲੱਗਾ। ਦੂਜੇ ਪਾਸੇ ਇਸ ਤਿਆਗੀਆਂ ਬ੍ਰਹਮਚਾਰੀਆਂ ਦੇ ਦੇਸ਼ ਵਿਚ ਬੱਚੇ ਜੰਮਣ ਦੀ ਦਰ ਸਭ ਤੋਂ ਜ਼ਿਆਦਾ ਹੈ। ਬਦੇਸ਼ ਵੱਲ ਭੇਜਣ ਲਈ ਭਾਰਤ ਸਰਕਾਰ ਕੋਲ ਹੋਰ ਭਾਵੇਂ ਕੁਝ ਭੀ ਨਹੀਂ ਹੈ, ਪਰ ਬੰਦੇ ਬਾਹਰ ਭੇਜਣ ਲਈ ਵਾਧੂ ਮੁਕਾਇਆ ਨਹੀਂ ਮੁਕਦੇ। ਰਿਸ਼ੀਆਂ ਮੁਨੀਆਂ ਦੇਵਤਿਆਂ ਦੀ ਧਰਤੀ ਤੇ ਗਰੀਬੀ ਭੁਖਮਰੀ ਇੰਨੀ ਜ਼ਿਆਦਾ ਹੈ ਕਿ ਹਰ ਕੋਈ ਇਥੋਂ ਨੱਸ ਜਾਣ ਲਈ "ਰੱਸੇ ਤੁੜਾ" ਰਿਹਾ ਹੈ।

ਇਸੇ "ਸੂਨਿਯ" ਵਾਲੇ ਰਾਹ ਤੇ ਸਿੱਖਾਂ ਵਿਚਲੇ "ਨਾਮ ਸਿਮਰਣ ਕਰਨ ਵਾਲੇ ਸੂਰਮੇ" ਟੁਰ ਰਹੇ ਹਨ। ਹਰ ਥਾਂ ਇਹੀ ਪ੍ਰਚਾਰਿਆ ਜਾ ਰਿਹਾ ਹੈ, ਭਾਈ ਜਿੰਨਾਂ ਨਾਮ ਜਪ ਲਉਗੇ ਓਨਾ ਹੀ ਲਾਹੇਵੰਦਾ ਹੈ। ਬਾਕੀ ਧੰਦੇ ਤਾਂ ਸਭ ਝੂਠੇ ਨੇ। ਨਾਮ ਜਪ ਕੇ ਪਰਲੋਕ ਸੰਵਾਰ ਲਓ..."। ਸਤਿਗੁਰੂ ਜੀ ਨੇ ਇਸੇ ਧਰਤੀ ਉਤੇ ਜਨਮ ਲਿਆ। ਇਸੇ ਧਰਤੀ ਦੇ ਲੋਕਾਂ ਨੂੰ ਸੰਬੋਧਨ ਕੀਤਾ। ਇਥੇ ਹੀ ਜੁਲਮ ਕਰਨ ਵਾਲੇ ਰਾਜਿਆਂ ਨਵਾਬਾਂ ਨੂੰ ਫਿਟਕਾਰਾਂ ਪਾਈਆਂ। ਇਥੇ ਦੇ ਚੰਡਾਲ ਬਿਰਤੀ ਵਾਲੇ ਹਾਕਮਾਂ ਨੇ ਸਤਿਗੁਰੂ ਸਹਿਬ ਨਾਲ ਜਾਲਮਾਨਾਂ ਵਰਤਾਉ ਕੀਤਾ। ਇਸੇ ਧਰਤੀ ਦੇ ਲੋਕ ਦੁੱਖਾਂ ਵਿਚ ਤੜਪਦਿਆਂ ਨੂੰ ਸਤਿਗੁਰੂ ਨੇ ਨਾਮ (ਗਿਆਨ ਉਪਦੇਸ਼) ਦੇ ਕੇ, ਏਕੇ ਦੇ ਸੂਤਰ ਵਿਚ ਪਰੋ ਕੇ, ਮਹਾਨ ਸਿਰੜੀ ਸਿਦਕੀ, ਤੇਗ ਦੇ ਧਨੀ, ਜੋਧੇ ਬਣਾਇਆ। ਇਸੇ ਧਰਤੀ ਤੇ ਹਲੇਮੀ ਰਾਜ ਦੀ ਸਥਾਪਨਾ ਕਰਨ ਦਾ ਵਿਸ਼ਵਾਸ਼ ਦੁਆਇਆ। ਸਿੰਘਾਂ ਨੇ ਸੌ ਸਾਲ ਤਕ ਅਸਾਵੀਂ ਜੰਗ ਲੜਕੇ, ਇਸੇ ਧਰਤੀ ਤੇ ਅਜਿਹਾ ਰਾਜ ਕਾਇਮ ਕੀਤਾ, ਜਿਥੇ "ਸੁਖੀ ਵਸਣ ਹਿੰਦੂ ਮੁਸਲਮਾਨ ਦੋਵੇ"। (ਸ਼ਾਹ ਮੁਹੰਮਦ) ਇਹ ਰਾਜ ਮਾਲਾ ਫੇਰ ਕੇ, ਅੱਖਾਂ ਮੀਟ ਕੇ ਚੌਕੜੇ ਮਾਰ ਕੇ, ਅੰਮ੍ਰਿਤ ਵੇਲੇ ਜਾਗ ਕੇ, ਨਾਮ ਸਿਮਰਣ ਕਰਕੇ ਨਹੀਂ ਆਇਆ। ਜਿਨਾਂ ਬਹਾਦਰਾਂ ਦੇ ਰੋਮ ਰੋਮ ਵਿਚ

ਖ਼ੂਨ ਦੇ ਕਤਰੇ ਕਤਰੇ ਵਿਚ ਸੁਆਸ ਸੁਆਸ ਵਿਚ "ਨਾਮ" (ਗੁਰੂ ਦੀ ਸਿੱਖਆ) ਰਮਿਆ ਹੋਇਆ ਸੀ। ਇਹ ਅਕਹਿ ਤੇ ਅਸਹਿ ਕਸਟ ਉਹਨਾਂ ਨੇ ਝੱਲੇ ਹਨ। "ਨਾਮ ਜਪਣ" ਦਾ ਢਕਵੰਜ ਕਰਨ ਵਾਲੇ ਦੁੱਧ ਪੀਣੇ ਮਜਨੂਆਂ ਨੇ ਤਾਂ ਗੋਗੜਾ ਵਧਾਈਆਂ ਹਨ। ਸਿੱਧੇ ਸਾਦੇ ਲੋਕਾਂ ਨੂੰ ਕੁਰਾਹੇ ਪਾਇਆ ਹੈ, ਬੇਰਹਿਮੀ ਨਾਲ ਲੁੱਟਕੇ ਖਾਧਾ ਹੈ। ਬੜਾ "ਨਾਮ" ਜਪਦੇ ਹਨ ਇਹ ਮਹਾਂਪੁਰਖ?

ਆਪਣੀ ਅਕਲ ਦੇ ਸਦਾ ਦਰਵਾਜੇ ਬੰਦ ਰੱਖਣ ਵਾਲੇ ਲੋਕ, ਹਮੇਸ਼ਾਂ ਸੁਪਨਿਆਂ ਦੀ ਦੁਨੀਆਂ ਵਿਚ ਜਿਉਂਦੇ ਹਨ। ਗੁਰਬਾਣੀ ਨੂੰ ਸਮਝ ਵਿਚਾਰ ਕੇ ਪੜ੍ਹਨ ਨਾਲ, ਕਿਸੇ ਭੁਲੇਖੇ ਦੀ ਗੁੰਜਾਇਸ ਨਹੀਂ ਰਹਿ ਜਾਂਦੀ। ਜਿਨ੍ਹਾਂ ਬਾਣੀਆਂ ਨੂੰ ਲਗਪਗ ਹਰ ਰੋਜ ਪੜਿਆ ਜਾ ਰਿਹਾ ਹੈ, ਜੇ ਉਹਨਾਂ ਦੇ ਹੀ ਅਰਥ ਸਮਝ ਲਏ ਜਾਂਦੇ ਤਾਂ ਸਿੱਖ ਕੌਮ ਦੀ ਆਹ ਹਾਲਤ ਕਦੇ ਨਾ ਹੁੰਦੀ। ਜਪੁਜੀ ਨੂੰ ਧਿਆਨ ਪੂਰਬਕ ਵਾਚਿਆ ਹੁੰਦਾ। ਅਨੰਦ ਬਾਣੀ ਨੂੰ ਸਮਝਿਆ ਹੁੰਦਾ। ਸੁਖਮਨੀ ਨੂੰ ਸਮਝ ਕੇ ਹਿਰਦੇ ਬਸਾਇਆ ਹੁੰਦਾ। ਆਸਾ ਕੀ ਵਾਰ ਦੇ ਦੋ ਚਾਰ ਸਲੋਕ ਖੋਪਰੀ ਦੇ ਕਿਸੇ ਖਾਨੇ ਵਿਚ ਵੜੇ ਹੁੰਦੇ। ਤਦ ਜਿੰਦਗੀ ਵਿਚ ਇਕ ਨਵਾਂ ਇਨਕਲਾਬ ਆ ਜਾਣਾ ਸੀ। ਜੋ ਨਿੱਘਰੀ ਹੋਈ ਦਸਾ ਸਿੱਖਾਂ ਦੀ ਅੱਜ ਨਜਰ ਆ ਰਹੀ ਹੈ, ਫਿਰ ਇਹ ਨਾਂ ਹੁੰਦੀ। ਜਰਾ ਸੋਚੋ। ਸਾਡੇ ਸਕੂਲਾਂ, ਕਾਲਜਾਂ ਵਿਚ ਪੜ੍ਹਨ ਵਾਲੇ ਬੱਚੇ ਸਾਰੇ ਸਲੇਬਸ ਵਿਚੋਂ ਦੋ ਚਾਰ ਲਾਈਨਾਂ ਯਾਦ ਕਰਕੇ ਉਹਨਾਂ ਦੀ ਹੀ ਮਾਲਾ ਫੇਰਦੇ ਰਹਿਣ, ਕੀ ਉਹ ਅਗਲੀ ਜਮਾਤ ਚੜ੍ਹ, ਸਕਣਗੇ? ਕਦੀ ਨਹੀਂ। ਵਿਦਿਆਰਥੀਆਂ ਨੂੰ ਆਪਣਾ ਸਾਰਾ ਸਲੇਬਸ ਪੜ੍ਹਨਾ ਪਵੇਗਾ। ਜੇ ਡਾਕਟਰ ਆਪਣੇ ਕਿੱਤੇ ਵਿਚ ਮੁਹਾਰਤ ਹਾਸਲ ਕਰਨ ਦੀ ਬਜਾਏ, ਦੋ ਤਿੰਨ ਅੱਖਰਾਂ ਵਾਲਾ ਕੋਈ ਮੰਤਰ ਪੜਨ ਲੱਗ ਪਵੇ ਤਾਂ ਕੀ ਉਹ ਕਾਮਯਾਬ ਡਾਕਟਰ ਬਣ ਸਕੇਗਾ? ਜੀ ਨਹੀਂ। ਇਸੇ ਤਰ੍ਹਾਂ ਵਕੀਲ, ਇੰਜਨੀਅਰ, ਕਿਸਾਨ, ਨੌਕਰੀ ਕਰਲ ਵਾਲੇ ਮੁਲਾਜਮ, ਕੋਈ ਕੰਮ ਨਾ ਕਰਨ, ਬਸ ਮੰਤਰ ਪੜਦੇ ਰਹਿਣ। ਕੀ ਇਸ ਤਰ੍ਹਾਂ ਕਰਨ ਨਾਲ ਉਹ ਕਾਮਯਾਬ ਹੋ ਸਕਣਗੇ? ਅੱਜ ਸਿੱਖਾਂ ਦੀ ਅਕਲ ਦਾ ਜਨਾਜਾ ਨਿਕਲਿਆ ਸਪਸ਼ਟ ਵੇਖਿਆ ਜਾ ਸਕਦਾ ਹੈ। ਜਦੋਂ ਗੁਰਬਾਣੀ ਸਮਝ ਕੇ, ਉਸ ਮੁਤਾਬਕ ਆਪਣਾ ਜੀਵਨ ਬਣਾਉਣ ਦੀ ਥਾਵੇਂ "ਵਾਹਿਗੁਰੁ ਮੰਤਰ" ਦੇ ਘਰਾਟ ਚਲਾਏ ਜਾ ਰਹੇ ਹਨ। ਆਓ ਜਰਾ ਸੁਖਮਨੀ ਵਿਚੋਂ ਨਾਮ ਸਿਮਰਣ ਬਾਰੇ ਪੜ੍ਹੀਏ–

ਪ੍ਰਭ ਕੈ ਸਿਮਰਨਿ, ਰਿਧਿ ਸਿਧਿ ਨਉ ਨਿਧਿ॥
ਪ੍ਰਭ ਕੈ ਸਿਮਰਨਿ, ਗਿਆਨੁ ਧਿਆਨੁ ਤਤੁ ਬੁਧਿ॥

ਪ੍ਰਭ ਕੈ ਸਿਮਰਨਿ, ਜਪ ਤਪ ਪੂਜਾ॥

ਪ੍ਰਭ ਕੈ ਸਿਮਰਨਿ, ਬਿਨਸੈ ਦੂਜਾ॥... (ਸੁਖਮਨੀ 262)

ਸੇ ਸਿਮਰਹਿ, ਜਿਨ ਆਪਿ ਸਿਮਰਾਏ॥

ਨਾਨਕ ਤਾ ਕੈ ਲਾਗਉ ਪਾਇ॥

ਹੇ ਭਾਈ! ਨਿਰੰਕਾਰ ਦੀ ਯਾਦ (ਗੁਰੂ ਦੇ ਹੁਕਮ ਵਿਚ) ਵਿਚ ਹੀ ਸਾਰੀਆਂ ਰਿਧੀਆਂ ਸਿਧੀਆਂ ਹਨ। ਸਿਮਰਨ ਦਾ ਮਤਲਬ ਹੈ, ਕਿ ਸੇਵਕ ਗਿਆਨਵਾਨ ਤੇ ਉਚੀ ਬੁੱਧੀ ਵਾਲਾ ਹੋ ਜਾਂਦਾ ਹੈ। ਜਪ ਤਪ ਤੇ (ਮੂਰਤੀ) ਪੂਜਾ ਦੀ ਥਾਂ ਨਿਰੰਕਾਰ ਨੂੰ ਯਾਦ ਰਖੋ। ਨਿਰੰਕਾਰ ਨੂੰ ਧਿਆਉਣ ਦਾ ਨਤੀਜਾ ਇਹ ਨਿਕਲਦਾ ਹੈ ਕਿ ਦਵੈਤ ਭਾਵ ਖਤਮ ਹੋ ਜਾਂਦਾ ਹੈ। ਅਜਿਹਾ "ਸਿਮਰਨ" (ਗੁਰੂ ਦਾ ਹੁਕਮ) ਉਹ ਕਰਦੇ ਹਨ, ਜਿਨਾਂ ਨੂੰ ਪਰਮੇਸਰ ਆਪ ਕਰਵਾ ਲਏ। ਮੇਰੀ ਨਮਸਕਾਰ ਹੈ ਅਜਿਹੇ ਨੇਕ ਜੀਵਾਂ ਨੂੰ

ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥ ਪ੍ਰਭ ਕੇ ਸਿਮਰਨਿ ਸਭੁ ਕਿਛੁ ਸੁਝੈ॥

ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ॥ ਪ੍ਰਭ ਕੈ ਸਿਮਰਨਿ ਪੂਰਨ ਆਸਾ॥

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥ (262)

ਹੇ ਭਾਈ! "ਸਿਮਰਨ" ਦਾ ਮਤਲਬ ਹੈ ਕਿ ਇਸ ਨਾਲ ਤ੍ਰਿਸਨਾ ਖਤਮ ਹੋ ਜਾਵੇ । "ਸਿਮਰਨ" (ਗੁਰੂ ਦਾ ਗਿਆਨ) ਨਾਲ ਸਭ ਤਰ੍ਹਾਂ ਦੀ ਸੂਝ ਸਮਝ ਆ ਜਾਂਦੀ ਹੈ। "ਸਿਮਰਨ" ਨਾਲ ਮੌਤ ਦਾ ਭੈ ਮੁੱਕ ਜਾਂਦਾ ਹੈ। "ਸਿਮਰਨ" ਨਾਲ (ਗਿਆਨ) ਸਾਰੀਆਂ ਲੋੜਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ। "ਸਿਮਰਨ" ਦਾ ਮਤਲਬ ਹੈ, ਕਿ ਮਨ ਅੰਦਰੋਂ ਵਿਕਾਰਾਂ ਦੀ ਮੈਲ ਕੱਢ ਕੇ ਸੁੱਟ ਦਿਤੀ ਜਾਵੇ। ਇਹ ਹਰੀ ਨਾਮ (ਗੁਰੂ ਦੀ ਮੱਤ) ਹਿਰਦੇ ਵਿਚ ਵਸ ਜਾਵੇ।

ਪ੍ਰਭ ਕਉ ਸਿਮਰਹਿ ਸੇ ਧਨਵੰਤੇ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ॥

ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ॥ ਪ੍ਰਭ ਕਉ ਸਿਮਰਹਿ ਸੇ ਪੁਰਖ ਪਰਧਾਨ॥

ਪ੍ਰਭ ਕਉ ਸਿਮਰਹਿ ਸੇ ਬੇਮੁਹਤਾਜੇ॥ ਪ੍ਰਭ ਕਉ ਸਿਮਰਹਿ ਸੇ ਸਰਬ ਕੇ ਰਾਜੇ॥

ਪ੍ਰਭ ਕਉ ਸਿਮਰਹਿ ਸੇ ਸੁਖਵਾਸੀ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ॥...

ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ॥
ਪ੍ਰਭ ਕਉ ਸਿਮਰਹਿ ਤਿਨ ਸਦਾਬਲਿਹਾਰੀ॥
ਪ੍ਰਭ ਕਉ ਸਿਮਰਿਹ ਸੇ ਮੁਖ ਸੁਹਾਵੇ॥
ਪ੍ਰਭੁ ਕਉ ਸਿਮਰਹਿ ਤਿਨ ਸੂਖਿ ਬਿਹਾਵੈ॥
ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ॥
ਪ੍ਰਭ ਕਉ ਸਿਮਰਹਿ ਤਿਨ ਆਤਮ ਜੀਤਾ॥

(ਸੁਖਮਨੀ-263)

ਹੇ ਭਾਈ! ਨਿਰੰਕਾਰ ਦਾ "ਸਿਮਰਣ" (ਗੁਰੂ ਦਾ ਗਿਆਨ) ਕਰਨ ਵਾਲੇ, ਅਕਲ ਪੱਖੋਂ ਧਨੀ ਹੋ ਜਾਂਦੇ ਹਨ। ਸਿਮਰਨ ਕਰਨ ਵਾਲੇ ਹਰ ਥਾਂ ਸੋਭਾ ਪਾਉਂਦੇ ਹਨ। ਕਿਉਂਕਿ ਉਹ ਨੇਕ ਇਨਸਾਨ ਹੁੰਦੇ ਹਨ। "ਸਿਮਰਣ" ਕਰਨ ਵਾਲੇ ਹਰ ਥਾਂ ਪ੍ਰਵਾਨ (ਮੋਹਰੀ) ਕੀਤੇ ਜਾਂਦੇ ਹਨ। "ਸਿਮਰਨ" ਵਾਲੇ ਇਨਸਾਨ ਸਾਰਿਆਂ ਦੇ ਆਗੂ ਬਣਦੇ ਹਨ। ਯਾਦ ਰਹੇ। ਨਿਰੰਕਾਰ ਦਾ ਸਿਮਰਨ ਕਰਨ ਵਾਲੇ ਕਿਸੇ ਦੇ ਮੁਹਤਾਜ ਨਹੀਂ ਹੁੰਦੇ। ਅਜਿਹੇ ਉੱਤਮ ਮਨੁੱਖ ਤਾਂ ਮਾਨੋਂ ਸਾਰਿਆਂ ਦੇ ਰਾਜੇ ਹੁੰਦੇ ਹਨ। "ਸਿਮਰਨ" ਕਰਨ ਵਾਲੇ, ਸਦਾ ਸੁਖੀ ਰਹਿੰਦੇ ਹਨ। "ਸਿਮਰਨ" ਕਰਨ ਵਾਲੇ ਜੀਵ ਕੇਵਲ ਅਬਿਨਾਸੀ ਦਾ ਭੈ ਮੰਨਦੇ ਹਨ, ਹੋਰ ਕਿਸੇ ਦਾ ਨਹੀਂ। "ਸਿਮਰਨ" ਕਰਨ ਵਾਲੇ ਨਿਜ ਤੋਂ ਉਪਰ ਉਠ ਕੇ, ਦੂਜਿਆਂ ਦਾ ਭਲਾ ਕਰਦੇ ਹਨ। ਅਜਿਹਾ "ਸਿਮਰਨ" ਕਰਨ ਵਾਲਿਆਂ ਤੋਂ ਮੈਂ ਬਲਿਹਾਰ ਜਾਵਾਂ। ਨਿਰੰਕਾਰ ਨੂੰ ਯਾਦ ਰੱਖਣ ਵਾਲੇ ਛਲ ਕਪਟ ਤੋਂ ਰਹਿਤ, ਸੋਹਣੇ ਮਨੁੱਖ ਹਨ। "ਸਿਮਰਨ" ਵਾਲੇ ਇਸ ਤਰ੍ਹਾਂ ਵਿਕਾਰਾਂ ਤੋਂ ਬਚ ਕੇ ਸਦਾ ਸੁਖੀ ਜੀਵਨ ਬਤੀਤ ਕਰਦੇ ਹਨ। ਨਿਰੰਕਾਰ ਨੂੰ "ਸਿਮਰਨ" ਦਾ ਮਤਲਬ ਹੈ ਕਿ ਮਨ ਤੇ ਕਾਬੂ ਪਾ ਲਿਆ। ਪ੍ਰਭੂ ਨੂੰ ਸਿਮਰਨ ਵਾਲਿਆਂ ਦੇ ਸਾਰੇ ਕਾਰਜ, ਮੈਲ ਰਹਿਤ, ਪਾਪ ਰਹਿਤ, ਧੋਖਾ ਰਹਿਤ, ਹੋ ਜਾਂਦੇ ਹਨ। ਉਹਨਾਂ ਦੀ ਹਰ ਇਕ ਰੀਤੀ (ਜੀਵਨ ਢੰਗ) ਵਿਕਾਰਾਂ ਤੋਂ ਰਹਿਤ ਹੋ ਜਾਂਦਾ ਹੈ।

ਪਾਠਕ ਜਨੋਂ! ਇਹ ਲੰਮੀ ਗੁਰਬਾਣੀ ਟੂਕ ਹਾਲੀ ਇਥੇ ਹੀ ਖਤਮ ਨਹੀਂ ਹੋਈ। ਅੱਗੇ ਚਲਦੀ ਜਾ ਰਹੀ ਹੈ। ਹੋਰ ਹਜ਼ਾਰਾਂ ਪੰਕਤੀਆਂ ਮੌਜੂਦ ਹਨ, ਜੋ ਮਨੁੱਖ ਨੂੰ ਬੁਰੇ ਰਾਹ ਤੋਂ ਵਰਜਦੀਆਂ ਹਨ। ਨੇਕੀ ਦੇ ਰਾਹ ਤੇ ਟੁਰਨ ਦੀ ਜ਼ੋਰਦਾਰ ਪ੍ਰੇਰਨਾ ਕਰਦੀਆਂ ਹਨ। ਪਰ ਸਿੱਖਾਂ ਵਿਚਲੇ "ਕਿਰਪਾਨਧਾਰੀ ਬ੍ਰਾਹਮਣ" ਸਿੱਖ ਪੰਥ ਨੂੰ ਗੁਰਬਾਣੀ ਦੇ ਲਾਸਾਨੀ ਗਿਆਨ ਤੋਂ ਹੋੜ ਕੇ, ਅਖੌਤੀ "ਸਿਮਰਨ" ਦੇ ਕਰਮ

ਕਾਂਡੀ ਜਾਲ ਵਿਚ ਉਲਝਾ ਚੁੱਕੇ ਹਨ। ਆਮ ਸਿੱਖ ਨੂੰ ਦੋ ਪੰਕਤੀਆਂ ਗੁਰਬਾਣੀ ਯਾਦ ਨਹੀਂ ਹੈ। ਗੁਰਬਾਣੀ ਦੀ ਵਡਿਆਈ, ਅਰਥ ਭਾਵ ਬਹੁਪੱਖੀ ਗਿਆਨ, ਆਮ ਮਨੁੱਖ ਤੱਕ ਪੁਚਾਇਆ ਹੀ ਨਹੀਂ ਹੈ। ਬਸ ਇਕੋ ਰਟੀ ਰਟਾਈ ਮੂਰਖਤਾ ਵਾਲੀ ਗਲ ਸੁਣਨ ਨੂੰ ਮਿਲਦੀ ਹੈ, "ਨਾਮ ਜਪਿਆ ਕਰੋ, ਸਿਮਰਨ ਕਰੋ, ਸਿਮਰਨ ਕਰਿਆ ਕਰੋ, ਇਹੀ ਸਭ ਤੋਂ ਉਤਮ ਕੰਮ ਹੈ, ਇਹੀ ਨਾਲ ਨਿਭੇਗਾ ਭਾਈ।"

ਸਿੱਖਾਂ ਦੇ ਇਕੱਠਾਂ ਵਿਚ, ਗੁਰਦੁਆਰਿਆਂ ਦੀਆਂ ਸਟੇਜਾਂ ਤੇ, ਨਾਮੀ ਕੀਰਤਨੀਏ, ਗੁਰਬਾਣੀ ਦਾ ਕੀਰਤਨ, ਸੁਣਾਉਣ ਦੀ ਥਾਵੇਂ, ਕਿੰਨਾ ਸਾਰਾ ਵਕਤ "ਵਾਹਿਗੁਰੂ ਵਾਹਿਗੁਰੂ ਦਾ ਸਿਮਰਨ" ਕਰਾਉਂਦਿਆਂ ਅਜਾਈ ਗੁਆ ਦਿੰਦੇ ਹਨ। ਸੰਗਤਾਂ ਵਲੋਂ ਸ਼ਰਧਾ ਅਧੀਨ ਦਿਤੀ ਮਾਇਆ ਨੂੰ ਪ੍ਰਬੰਧਕ ਸੱਜਣ ਬੜੀ ਬੇਰਹਿਮੀ ਨਾਲ (ਆਪਣਾ ਹਿੱਸਾ ਕੱਟ ਕੇ) "ਰਾਗੀਆਂ" ਦੀ ਝੋਲੀ ਵਿਚ ਪਾ ਦਿੰਦੇ ਹਨ। ਬੁਲਾਉਂਦੇ ਹਨ ਕੀਰਤਨ ਲਈ ਬਹੁਤਾ ਸਮਾ ਸਟੇਜ ਤੇ "ਸਿਮਰਨ" ਜਾਂ ਪਹਿਲਾਂ ਰਿਕਾਰਡ ਕਰਵਾਈਆਂ ਆਪਣੀਆਂ ਹੀ ਕੈਸਟਾਂ ਵਿਚੋਂ, ਸ਼ਬਦ ਜਾਂ ਫਿਰ ਕੱਚੀਆਂ ਪਿਲੀਆਂ ਝੂਠੀਆਂ ਕਹਾਣੀਆਂ ਸੁਣਾ ਕੇ, ਸੰਗਤਾਂ ਦੀ ਆਗਿਆਨਤਾ ਵਿਚ, ਢੇਰ ਸਾਰਾ ਵਾਧਾ ਕਰਕੇ ਚਲਦੇ ਬਣਦੇ ਹਨ। ਸਾਧ ਲਾਣਾ ਤਾਂ ਗੁਰਬਾਣੀ ਦੀ ਹੋਰ ਭੀ ਜੱਖਣਾ ਪੁੱਟਦਾ ਆ ਰਿਹਾ ਹੈ। ਜਿਵੇਂ ਗੁਰਬਾਣੀ ਲਿਖੀ ਹੋਈ ਹੈ, ਉਸ ਤਰ੍ਹਾਂ ਨਹੀਂ ਗਾਉਣੀ, ਤੋੜ ਮਰੋੜ ਕੇ ਉਸ ਦੀ "ਧਾਰਨਾ" ਬਣਾ ਕੇ, ਭੁੜਕ ਭੁੜਕ ਕੇ, ਬੜਾ ਸੋਹਣਾ "ਕੀਰਤਨ" ਕਰਦੇ ਹਨ। ਜੋ ਵਿਚਕਾਰ ਸਾਖੀਆਂ ਸੁਣਾਉਂਦੇ ਹਨ, ਉਹਨਾਂ ਦਾ ਨਾ ਸਿਰ ਨਾ ਪੈਰ। ਹਿੰਦੂਆਂ ਦੇ ਕਲਪਤ ਦੇਵੀ ਦੇਵਤੇ, ਗੁਰੂ ਗ੍ਰੰਥ ਸਾਹਿਬ ਜੀ ਹਜ਼ੂਰੀ ਵਿਚ, ਸਿੱਖ ਸੰਗਤਾਂ ਦੇ ਅੰਦਰ ਤੁੰਨੇ ਜਾ ਰਹੇ ਹੁੰਦੇ ਹਨ। ਜਾਂ ਅੱਧਾ ਕੁ ਸਮਾਂ ਸਟੇਜ ਤੇ "ਸਿਮਰਨ" ਦਾ ਪਾਖੰਡ ਕੀਤਾ ਜਾਂਦਾ ਹੈ। ਗੁਰੂ ਸਾਹਿਬ ਜੀ ਨੇ ਇਸ ਕੂੜ ਵਰਤਾਰੇ ਨੂੰ "ਸਿਮਰਨ" ਕਿਹਾ ਹੈ ? ਗੁਰਬਾਣੀ ਤਿਆਗ ਕੇ ਜੋ ਹਸਰ ਅਜ ਸਿੱਖ ਕੌਮ ਦਾ ਹੋਇਆ ਹੈ, ਜੋ ਨਾ ਸੰਭਲੇ ਤਾਂ ਆਉਣ ਵਾਲੇ ਸਮੇਂ ਅੰਦਰ ਹੋਰ ਬੁਰੇ ਦਿਨ ਵੇਖਣ ਲਈ ਤਿਆਰ ਰਹੋ।

ਮੁਸਲਮਾਨ ਲੋਕ ਆਪਣੇ ਧਰਮ ਪ੍ਰਤੀ ਬਹੁਤ ਕਠੋਰ ਹਨ। ਮਾਮੂਲੀ ਜਿਹੀ ਧਾਰਮਕ ਉਲੰਘਣਾ ਕਰਨ ਤੇ ਸਖਤ ਸਜਾਵਾਂ ਦੇ ਦਿੰਦੇ ਹਨ। ਇਕ ਖ਼ੂਬੀ ਉਹਨਾਂ ਵਿਚ ਹੈ ਉਸ ਦਾ ਜ਼ਿਕਰ ਕਰਨਾ ਬੜਾ ਜ਼ਰੂਰੀ ਹੈ। ਉਹ ਇਹ ਹੈ ਕਿ ਆਪਣੀ ਧਰਮ ਪੁਸਤਕ ਕੁਰਾਨ ਉਹਨਾਂ ਨੇ ਹਰਇਕ ਦੀ ਪਹੁੰਚ ਵਿਚ ਕੀਤੀ ਹੋਈ ਹੈ। ਮਸਜਿਦਾਂ ਵਿਚ ਮੇਜ ਕੁਰਸੀਆਂ ਤੇ ਬੈਠ ਕੇ, ਜੁੱਤੀਆਂ ਪਹਿਨ ਕੇ, ਜਿਵੇਂ ਸੌਖ

ਰਹੇ, ਕੁਰਾਨ ਦਾ ਪਾਠ ਕੀਤਾ ਜਾ ਸਕਦਾ ਹੈ। ਕਈ ਕਈ ਪੋਥੀਆਂ ਉਹਨਾਂ ਨੇ ਪਾਠਕਾਂ ਲਈ ਰੱਖੀਆਂ ਹੁੰਦੀਆਂ ਹਨ। ਦੁਨੀਆਂ ਦੀਆਂ ਸਾਰੀਆਂ ਬੋਲੀਆਂ ਵਿਚ ਕੁਰਾਨ ਅਨੁਵਾਦ ਹੋ ਚੁੱਕੀ ਹੈ। ਇਸੇ ਕਾਰਨ (ਅਤੇ ਹੋਰ ਕਈ ਖ਼ੂਬੀਆਂ ਕਾਰਨ) ਇਸਲਾਮ ਧਰਮ ਦੁਨੀਆਂ ਦਾ ਸਭ ਤੋਂ ਵੱਡਾ, ਦੂਜਾ ਧਰਮ ਹੈ। ਸੰਸਾਰ ਪੱਧਰ ਦੇ ਨਾਮੀ ਖੇਡਾਰੀ, ਮੁਸਲਮਾਨ ਬਣ ਜਾਂਦੇ ਹਨ। ਇੰਗਲੈਂਡ ਦੀ ਮਹਾਰਾਣੀ ਡਾਇਨਾ, ਇਕ ਮੁਸਲਮਾਲ (ਡੋਡੀ) ਦੀਆਂ ਪਿਆਰ ਪੀਘਾਂ ਝੂਟਦੀ ਈਸਾਈ ਧਰਮ ਨੂੰ ਬਾਏ ਬਾਏ ਕਰਨ ਹੀ ਵਾਲੀ ਸੀ ਕਿ ਗੋਰਿਆਂ ਨੇ ਆਪਣੀ "ਇੱਜਤ" ਦਾ ਤੇ ਲੱਗੀ ਜਾਣ ਕੇ, ਡਾਇਨਾ ਡੋਡੀ ਤੋਂ ਖਹਿੜਾ ਛੁਡਾਣਾ ਹੀ ਬੇਹਤਰ ਸਮਝਿਆ, ਤੇ ਉਹਨਾਂ ਦੋਵਾਂ ਦਾ "ਐਕਸੀਡੈਂਟ" ਹੋ ਗਿਆ ਦੋਵੇਂ ਮਰ ਗਏ। ਮੁਸਲਮਾਨ ਨੌਜੁਆਨ ਜਾਨਾਂ ਤੇ ਖੇਲ ਕੇ, ਆਪਣੇ ਧਰਮ ਦਾ ਨਾਮ ਰੌਸ਼ਨ ਕਰਦੇ ਹਨ। (ਸਿੱਖਾਂ ਵਿਚਲੇ ਬਹਾਦਰ ਮੁਆਫ ਕਰਨ, ਉਹਨਾਂ ਦੇ ਯੋਗਦਾਨ ਨੂੰ ਬਾਰ-ਬਾਰ ਪ੍ਰਣਾਮ ਹੈ)। ਸਿੱਖਾਂ ਅੰਦਰ ਬਹੁ ਗਿਣਤੀ ਬੁਝਦਿਲ, ਟੋਲੇ ਆਪਣੀ ਕੌਮ ਨੂੰ ਗਰਕ ਕਰਨ ਵਾਸਤੇ, ਚੌਕੜੇ ਮਾਰਕੇ, ਅੱਖਾਂ ਬੰਦ ਕਰਕੇ, "ਨਾਮ ਸਿਮਰਨ" ਕਰਵਾ ਰਹੇ ਹਨ। ਰੈਣ ਸਬਾਈ ਕੀਰਤਨ ਕਰਵਾ ਰਹੇ ਹਨ। ਅਖੰਡਪਾਠਾਂ ਦੀਆਂ ਕੋਤਰੀਆਂ ਚਲਾ ਰਹੇ ਹਨ। ਨਗਰ ਕੀਰਤਨ ਤੇ ਚੇਤਨਾ ਮਾਰਚਾਂ ਰਾਹੀਂ, ਸੜਕਾਂ ਤੇ ਦੌੜਾਂ ਲਗਵਾ ਰਹੇ ਹਨ। ਇਹਨਾਂ ਗਲਤ ਕੰਮਾਂ ਨਾਲ ਅੱਜ ਤੱਕ ਜੇ ਕੋਈ ਪ੍ਰਾਪਤੀ ਨਹੀਂ ਹੋਈ, ਤਾਂ ਅੱਗੋਂ ਕਿਸ ਪ੍ਰਾਪਤੀ ਦੀ ਆਸ ਕੀਤੀ ਜਾ ਸਕਦੀ ਹੈ ? ਹਾਂ ਕੌਮੀ ਸਰਮਾਇਆ "ਗਰੀਬ ਦਾ ਮੂੰਹ ਗੁਰੂ ਕੀ ਗੋਲਕ" ਨੂੰ ਬੇਰਹਿਮੀ ਨਾਲ ਉਜਾੜਿਆ ਜਾ ਰਿਹਾ ਹੈ। ਜੇ ਸਤਿਗੁਰੂ ਜਾਣੀ ਜਾਣ ਹਨ, ਜੇ ਸਤਿਗੁਰ ਸਰਬਕਲਾ ਸਮਰੱਥ ਹਨ। ਫਿਰ ਸਿੱਖਾਂ ਦੇ ਲੋਟੂ ਟੋਲਿਆਂ ਨੂੰ , ਗੋਲਕਾਂ ਕਿਉਂ ਲੁੱਟਣ ਦਿੰਦੇ ਹਨ ? ਇਹਨਾਂ ਨੂੰ ਪੰਥ ਦੋਖੀ ਕਾਰਵਾਈਆਂ ਕਿਉਂ ਕਰਨ ਦਿੰਦੇ ਹਨ ? ਕੀਤੇ ਬੁਰੇ ਕੰਮਾਂ ਦੀ ਕਰਾਰੀ ਸਜਾ ਕਿਉਂ ਨਹੀਂ ਦਿੰਦੇ ? ਤਾਂ ਕਿ ਅੱਗੋਂ ਲਈ ਕੋਈ ਵਿਅਕਤੀ ਪਾਪ ਕਰਮ ਕਰਨ ਦੀ ਹਿੰਮਤ ਨਾ ਕਰ ਸਕੇ। ?

ਗੁਰਬਾਣੀ ਤਾਂ ਇਹ ਆਦੇਸ਼ ਭੀ ਦੇ ਰਹੀ ਹੈ ਕਿ ਐ ਸੰਸਾਰ ਦੇ ਲੋਕੋ ! ਪਰਮੇਸਰ ਕਿਸੇ ਨੇ ਨਹੀਂ ਬਣਾਇਆ। ਸਗੋਂ ਨਿਰੰਕਾਰ ਨੇ ਖੁਦ ਸਾਰੀ ਦਿਸਦੀ, ਅਣਦਿਸ ਦੀ ਸ੍ਰਿਸਟੀ ਬਣਾਈ ਹੈ। ਰੱਬ ਸ੍ਰਿਸਟੀ ਬਣਨ ਤੋਂ ਪਹਿਲਾਂ ਹੀ ਸੀ, ਹੁਣ ਭੀ ਹੈ ਤੇ ਅੱਗੋਂ ਭੀ ਰਹੇਗਾ। ਕੁਦਰਤ ਬਾਦ ਵਿਚ ਬਣੀ ਹੈ। ਰੱਬ ਨੇ ਤਾਂ ਕੁਦਰਤ ਵਿਚਲੇ ਕਿਸੇ ਜੀਵ, ਪਸ਼ੂ-ਪੰਛੀ ਪੌਦੇ ਜਾਂ ਮਨੁੱਖਾਂ ਦਾ ਨਾਮ ਕਰਨ ਭੀ ਨਹੀਂ

ਕੀਤਾ। ਹਰ ਜੀਵ ਦਾ "ਨਾਮ" ਮਨੁੱਖ ਨੇ ਕਲਪਿਆ ਤੇ ਰੱਖਿਆ ਹੈ। ਇਸੇ ਤਰ੍ਹਾਂ ਰੱਬ ਦੇ ਨਾਮ ਇਕ ਨਹੀਂ ਹਜ਼ਾਰਾਂ ਦੀ ਗਿਣਤੀ ਵਿਚ, ਮਨੁੱਖ ਨੇ ਕਲਪੇ ਜਾਂ ਰੱਖੇ ਹਨ। ਜੋ ਪੈਦਾ ਬਾਦ ਵਿਚ ਹੋਇਅ, ਪਰ ਇੰਨਾ "ਸਿਆਣਾ" ਬਣ ਬੈਠਾ ਕਿ ਆਪਣੇ ਜਨਮ ਦੇਣ ਵਾਲੇ ਦਾ ਨਾਮ ਧਰਨ ਦੀ "ਗੁਸਤਾਖੀ" ਤਕ ਕਰਨ ਲਗ ਪਿਆ। ਫਿਰ ਆਪਣੇ ਬਣਾਏ ਫਰਜੀ "ਨਾਮ ਦਾ ਸਿਮਰਣ ਕਰਕੇ" ਕਈ ਸਾਰੀਆਂ ਪ੍ਰਾਪਤੀਆਂ ਦੀਆਂ ਡੀਂਗਾਂ ਤਕ ਮਾਰਨ ਲੱਗ ਪਿਆ। ਗੁਰਬਾਣੀ ਮੁਤਾਬਕ ਰੱਬ ਨੇ ਆਪਣਾ "ਨਾਮ" ਆਪੇ (ਖੁਦ) ਰੱਖਿਆ ਹੈ। ਫਿਰ ਉਸ ਆਪੇ ਰੱਖੇ ਅਸਲੀ ਨਾਮ ਦਾ ਪਤਾ ਲਾਉਣਾ ਪਵੇਗਾ। ਮਨੁੱਖ ਵੱਲੋਂ ਰੱਖੇ ਨਾਮ ਤਾਂ ਬਣਾਵਟੀ ਹਨ। ਪੜ੍ਹੋ, ਗੁਰਬਾਣੀ ਦਾ ਫੈਸਲਾ-

ਆਪੀਨੈ ਆਪ ਸਾਜਿਓ "ਆਪੀ ਨੈ ਰਚਿਓ ਨਾਉ ॥"
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥

(463)

ਗੁਰਬਾਣੀ ਦੇ ਸੁੰਦਰ ਉਪਦੇਸ਼ ਦੁਆਰਾ, ਸਤਿਗੁਰੂ ਬੇਅੰਤ ਢੰਗ ਵਰਤਕੇ, ਮਨੁੱਖ ਨੂੰ ਬਦੀ ਵਲੋਂ ਮੋੜ ਕੇ, ਨੇਕੀ ਦੇ ਰਾਹ ਟੋਰਨਾ ਚਾਹੁੰਦੇ ਹਨ। ਸਮਾਜ ਵਿਚਲੇ ਆਮ ਪ੍ਰਾਣੀਆਂ ਨਾਲੋ, ਸਤਿਗੁਰੂ ਕਰੋੜਾਂ ਗੁਣਾ ਸਿਆਣੇ ਹਨ। ਉਹਨਾਂ ਨੇ ਆਪਣੇ ਅਨੁਭਵ ਰਾਹੀਂ ਮਹਿਸੂਸ ਕਰ ਲਿਆ ਕਿ ਇਥੋਂ ਦੇ ਜਾਨਵਰਾਂ ਵਰਗੇ ਮਨੁੱਖਾਂ ਨੂੰ ਸਹੀ ਇਨਸਾਨ ਬਣਾ ਕੇ ਰਲ ਮਿਲਕੇ ਭਰਾਤਰੀ ਭਾਵ ਨਾਲ ਰਹਿਣ ਦੀ ਜਾਚ ਸਿਖਾਉਣੀ ਹੈ। ਸਭ ਤਰ੍ਹਾਂ ਦੀਆਂ ਵਿੱਥਾ ਮਿਟਾ ਕੇ, ਇਕੋ ਪਿਤਾ ਦੇ ਪੁੱਤਰ ਧੀਆਂ ਸਕੇ ਪ੍ਰਵਾਰਿਕ ਮੈਂਬਰ ਹੋਣ ਦਾ ਅਹਿਸਾਸ ਕਰਾਉਣਾ ਹੈ। ਆਮ ਮਨੁੱਖ ਹੱਥ ਅੱਖਾਂ ਜੀਭ ਸਰੀਰ ਤੇ ਮਨ ਦੀ ਗਲਤ ਵਰਤੋਂ ਕਰਦਾ ਆ ਰਿਹਾ ਹੈ। ਜਿਵੇਂ ਸਰਕਸ ਵਿਚ ਰੱਖੇ ਵਿਅਕਤੀਆਂ ਅਤੇ ਜਾਨਵਰਾਂ ਦੇ ਅਨੋਖੇ ਕਰਤਬ ਵੇਖ ਕੇ, ਆਮ ਇਨਸਾਲ ਵਾਹ ਵਾਹ ਕਰਦਾ ਮੂੰਹ ਵਿਚ ਉਗਲਾਂ ਪਾ ਲੈਂਦਾ ਹੈ। ਉਹਨਾਂ ਨੇ ਅਜਿਹੇ ਕੌਤਕ ਕਿਵੇਂ ਸਿੱਖ ਲਏ? ਸਿਆਣੇ ਰਿੰਗ ਮਾਸਟਰ (ਉਸਤਾਦ+ਸਤਿਗੁਰੂ) ਦੀ ਲਗਾਤਾਰ ਦੀ ਕਰੜੀ ਨਿਗਰਾਨੀ ਅਤੇ ਸਿਖਿਆ ਨਾਲ। ਇਸੇ ਤਰ੍ਹਾਂ ਚੰਗੀ ਖੁਰਾਕ ਖਾਣ ਵਾਲੇ ਨੌਜਵਾਨ , ਤਜਰਬੇਕਾਰ ਉਸਤਾਦ ਤੋਂ ਸਿਖਿਆ ਲੈ ਕੇ, ਖੇਢਾਂ ਦੇ ਬਾਦਸ਼ਾਹ ਬਣ ਜਾਂਦੇ ਹਨ। ਲੋਕੀਂ ਪੈਸੇ ਖਰਚ ਕੇ ਟਿਕਟਾਂ ਖਰੀਦ ਕੇ, ਟੌਲੀਆਂ ਬੰਨ੍ਹ ਕੇ, ਨੌਜੁਆਨਾ ਦੇ ਕਰਤਬ ਵੇਖਣ ਜਾਂਦੇ ਹਨ। ਇਸੇ ਤਰ੍ਹਾਂ ਆਮ ਇਨਸਾਨ ਨੂੰ ਲਗਾਤਾਰ ਦੀ ਸਿਖਿਆ ਦੇ ਕੇ, ਔਗੁਣ ਕੱਢ ਕੇ

ਗੁਣਾਂ ਨਾਲ ਭਰ ਕੇ ਗੁਰਸਿੱਖ ਜਾਂ ਖਾਲਸੇ ਬਣਾ ਕੇ, ਅਜਿਹੇ ਬੇਜੋੜ ਮੁੱਖ ਕਾਰਜ ਕਰਨ ਦੇ ਸਮਰੱਥ ਬਣਾ ਦਿਤੇ, ਕਿ ਦੁਨੀਆਂ ਦੰਗ ਰਹਿ ਗਈ। ਵੱਡੇ-ਵੱਡੇ ਜੰਗੀ ਜਰਨੈਲ, ਅਫਗਾਨਿਸਤਾਨ ਅਤੇ ਦਿੱਲੀ ਦੇ ਤਖਤ ਬੇ ਆਬਰੂ ਕਰਨ ਵਾਲੇ ਆਕੜ ਖਾਨਾ ਨੂੰ, ਸਿੰਘਾਂ ਨੇ ਅਜਿਹੀ ਮਾਰ ਮਾਰੀ, ਮੁੜ ਪੰਜਾਬ ਵੱਲ ਅੱਖ ਪੁੱਟਕੇ ਵੇਖਣ ਦੀ ਹਿੰਮਤ ਨਾ ਕਰ ਸਕੇ। ਕੀ ਇਹ ਸਭ "ਨਾਮ ਸਿਮਰਣ" ਨਾਲ ਹੋਇਆ ਸੀ? ਅੱਜ ਦੇ ਜਥੇ ਡੇਰੇ ਟਕਸਾਲਾਂ, ਸਾਧ ਸੰਤ, ਸੁਆਸ ਸੁਆਸ ਨਾਮ ਜਪਣ ਦੀ ਬੜੀ ਡੀਂਗ ਮਾਰਦੇ ਹਨ। ਕੀ ਇਹਨਾਂ ਵਿਚ ਕੋਈ ਅਜਿਹਾ ਹੈ, ਜੋ "ਨਾਮ ਜਪ" ਕੇ ਮਿਸਲਾਂ ਦੇ ਸਮੇਂ ਦੇ ਸਿੰਘਾਂ ਵਰਗਾ ਬਹਾਦਰ ਹੋਵੇ? ਅਜਿਹਾ "ਨਾਮ" ਜੋ ਅੱਜ ਪ੍ਰਚਾਰਿਆ ਜਾ ਰਿਹਾ ਹੈ, ਸਿੱਖ ਪੰਥ ਨੂੰ ਹੋਰ ਡੂੰਘੀ ਖਾਈ ਵਿਚ ਗਰਕ ਕਰੇਗਾ। ਸਰੀਰ ਦੇ ਅੰਗਾਂ ਨੂੰ ਸਫਲੇ ਕਰਨ ਵਾਲੇ, ਗੁਰਵਾਕਾਂ ਨੂੰ ਕੌਣ ਪੜ੍ਹੇਗਾ? ਕੌਣ ਸਮਝੇਗਾ?

ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ, ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥
ਤੇ ਸ੍ਰਵਨ ਭਲੇ ਸੋਭ ਨੀਕ ਹਹਿ ਮੇਰੀ ਜਿੰਦੁੜੀਏ,
ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ॥
ਸੋ ਸੀਸੁ ਭਲਾ ਪਵਿਤ੍ਰ ਪਾਵਨ ਹੈ ਮੇਰੀ ਜਿੰਦੁੜੀਏ,
ਜੋ ਜਾਇ ਲਗੈ ਗੁਰ ਪੈਰੇ ਰਾਮ॥
ਗੁਰ ਵਿਟਹੁ ਨਾਨਕ ਵਾਰਿਆ ਮੇਰੀ ਜਿੰਦੁੜੀਏ,
ਜਿਨ ਹਰਿ ਹਰਿ ਨਾਮੁ ਚਿਤੇਰੇ ਰਾਮ॥
ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ,
ਜੋ ਸਾਧੂ ਸਤਿਗੁਰੂ ਦੇਖਹਿ ਰਾਮ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੜੀਏ,
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ,
ਜੋ ਮਾਰਗ ਧਰਮ ਚਲੇਸਹਿ ਰਾਮ॥
ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ,
ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥

ਹੇ ਭਾਈ! ਉਹ ਜੀਭ ਧੰਨਤਾ ਜੋਗ ਹੈ, ਜੋ ਸਦਾ ਪ੍ਰਭੂ ਦੇ ਗੁਣ ਗਾਉਂਦੀ ਹੈ। ਉਹ ਕੰਨ ਭਲੇ, ਸੋਭਾ ਕਰਨ ਜੋਗ ਹਨ, ਜੋ ਨਿਰੰਕਾਰ ਦਾ ਜਸ ਸਦਾ ਸੁਣਦੇ

ਰਹਿੰਦੇ ਹਨ। ਉਹ ਸਿਰ ਭਲਾ ਤੇ ਪਵਿੱਤਰ ਹੈ, ਜੋ ਗੁਰੂ ਦੇ ਹੁਕਮ ਨੂੰ ਬਿਨਾ ਹੁੱਜਤ ਕੀਤਿਆ ਖਿੜੇ ਮੱਥੇ ਪਰਵਾਨ ਕਰਦਾ ਹੈ। ਨਾਨਕ ਉਹਨਾਂ ਤੋਂ ਬਲਿਹਾਰ ਜਾਂਦਾ ਹੈ, ਜੋ ਹਰ ਸਮੇਂ ਪਰਮੇਸਰ ਦੀ ਯਾਦ ਵਿਚ ਜੁੜੇ ਰਹਿਦੇ ਹਨ। ਉਹ ਅੱਖਾਂ ਅਤੀ ਪਵਿੱਤਰ ਹਨ, ਜੋ ਸਤਿਗੁਰੂ ਜੀ ਦੇ ਦਰਸ਼ਨ (ਅੱਜ ਬਾਣੀ ਪੜਕੇ) ਕਰਦੀਆਂ ਹਨ। ਉਹ ਹੱਥ ਪਵਿੱਤਰ ਹਨ ਜੋ ਨਿਰੰਕਾਰ ਦਾ ਨਾਮ ਸਦਾ ਲਿਖਦੇ ਹਨ। (ਭਾਵ- ਹੱਥਾਂ ਨਾਲ ਭਲੇ ਕੰਮ ਕਰਦੇ ਹਨ) ਉਹਨਾਂ ਗੁਰਮੁਖ ਜਨਾ ਦੀ ਸਾਰੀ ਕਰਣੀ (ਜੀਵਨ) ਪੂਜਣਯੋਗ ਹੈ, ਸਿੱਖਿਆ ਪ੍ਰਾਪਤ ਕਰਨ ਜੋਗ ਹੈ। ਜੋ ਗੁਰੂ ਦਰਸਾਏ ਧਰਮ (ਨੇਕੀ) ਦੇ ਰਾਹ ਤੇ ਚਲਦੇ ਹਨ। ਨਾਨਕ ਉਹਨਾਂ ਤੋਂ ਕੁਰਬਾਨ ਜਾਂਦਾ ਹੈ, ਜਿਨਾਂ ਨੇ ਹਰੀ ਦਾ ਨਾਮ (ਗੁਰੂ ਦੀ ਸਿੱਖਿਆ) ਸੁਣਕੇ, ਸਮਝ ਕੇ ਮੰਨ ਲਿਆ, ਜਿੰਦਗੀ ਵਿਚ ਧਾਰਨ ਕਰ ਲਿਆ। ਆਪਣਾ ਸਾਰਾ ਜੀਵਨ ਗੁਰੂ ਹੁਕਮਾ ਵਿਚ ਢਾਲ ਲਿਆ।

ਉਪਰ ਬਿਆਨ ਕੀਤੇ ਗਏ ਉਪਦੇਸ (ਨਾਮ) ਨੂੰ ਪਾਖੰਡੀ ਲੋਕ ਸਮਝਣਾ ਸੁਣਨਾ ਹੀ ਨਹੀਂ ਚਾਹੁੰਣਗੇ ਕਿਉਂਕਿ ਇਹ ਤਾਂ ਬਹੁਤੇ ਮਸੀਨੀ ਕਿਸਮ ਦਾ "ਨਾਮ" ਜਪ ਰਹੇ ਹਨ। ਜਿਵੇਂ ਟੇਪ ਰਿਕਾਰਡ ਤੇ ਕੈਸਟ ਚਾਲੂ ਕਰ ਦੇਈਏ। ਕੈਸਟ ਚਲੇਗੀ, ਸੁਣਨ ਵਾਲਾ ਸੁਣੇਗਾ। ਟੇਪ ਰਿਕਾਰਡ ਨੂੰ ਖੁਦ ਕੋਈ ਪਤਾ ਨਹੀਂ ਕਿ ਕੀ ਚਲ ਰਿਹਾ ਹੈ? ਚੰਗਾ ਚਲਾਉ ਬੁਰਾ ਚਲਾਉ, ਉਹ ਅਭਿੱਜ ਹੈ। ਬਹੁਤੇ "ਨਾਮ" ਜਪਣ ਵਾਲੇ ਲੋਕ ਬਸ ਅਜਿਹੇ ਹੀ ਮਿਲਣਗੇ। ਨਿਰੰਕਾਰ ਜੀ ਸਭ ਕੁਝ ਆਪ ਹੀ ਆਪ ਹੈ। ਸਿਮਰਣ ਕੀਹਦਾ ਕੀਰੀਏ? ਕਿਉਂਕਿ ਉਸ ਤੋਂ ਬਿਨਾਂ ਹੋਰ ਕੁਝ ਹੈ ਹੀ ਨਹੀਂ। ਜੀਵਾਂ ਮਨੁੱਖਾਂ ਦੇ ਅੰਦਰ ਉਹ ਆਪ ਹੀ ਹੈ। ਫਿਰ ਆਪਣੇ ਆਪ ਦਾ ਸਿਮਰਣ ਕਰੀਏ? ਜਾਂ ਜੀਵ ਜੰਤੂਆਂ ਦਾ, ਧਰਤੀ ਹਵਾ ਪਾਣੀ ਦਾ?

ਆਪਿ ਮਰੈ ਮਾਰੇ ਭੀ ਆਪਿ। ਆਪਿ ਉਪਾਇ ਥਾਪਿ ਉਥਾਪਿ॥

ਸ੍ਰਿਸਟਿ ਉਪਾਈ ਜੋਤੀ ਤੂੰ ਜਾਤਿ॥ ਸਬਦੁ ਵੀਚਾਰਿ ਮਿਲਣੁ ਨਹੀਂ ਭ੍ਰਾਤਿ॥ (413)

ਹੇ ਭਾਈ ਜਨੋ! ਸਭ ਨਿਰੰਕਾਰ ਹੀ ਨਿਰੰਕਾਰ ਹੈ। ਉਹ ਜਨਮ ਭੀ ਖੁਦ ਹੀ ਲੈਂਦਾ ਹੈ। ਮਰਦਾ ਭੀ ਖੁਦ ਹੀ ਹੈ, ਤੇ ਮਾਰਨ ਵਾਲਾ ਭੀ ਕੋਈ ਵੱਖਰਾ ਨਹੀਂ ਉਹ ਖੁਦ ਮਾਰਦਾ ਹੈ, ਖੁਦ ਮਰਦਾ ਹੈ। ਸਾਰੇ ਜੀਵਾਂ ਵਿਚ ਖੁਦ ਹੀ ਰਸਿਆ ਹੋਇਆ ਹੈ। ਸਾਰੀ ਕਾਇਨਾਤ ਅੰਦਰ ਤੂੰ ਹੀ ਜੋਤ ਰੂਪ ਵਿਚ ਮੌਜੂਦ ਹੈ। ਸਬਦ ਦੇ ਗਿਆਨ ਰਾਹੀ, ਉਸ ਦੀ ਹਸਤੀ ਬਾਰੇ ਸਮਝ ਪੈਦੀ ਹੈ। ਫਿਰ ਸਦਾ ਮਿਲਾਪ ਹੀ ਮਿਲਾਪ ਹੈ।

ਕੋਈ ਭਰਮ ਭੁਲੇਖਾ ਨਹੀਂ ਰਹੇਗਾ।

ਪਾਠਕ ਨੋਟ ਕਰਦੇ ਜਾਣ ਕਿ "ਸਿਮਰਨ" ਕਉਣ ਕਰੇ ਤੇ ਕੀਹਦਾ ਕਰੇ? ਕਿਉਂਕਿ ਹੈ ਹੀ ਹਰ ਥਾਂ ਨਿਰੰਕਾਰ, ਉਸ ਤੋਂ ਬਗੈਰ ਕੋਈ ਨਹੀਂ ਹੈ।

ਇਕ ਸ਼ਬਦ ਵਿਚ ਗੁਰੂ ਨਾਨਕ ਸਾਹਿਬ, ਪਸੂ ਪੰਛੀ ਹੋਣਾ ਲੋਚਦੇ ਹਨ। ਆਮ ਗੁਰਬਾਣੀ ਵਿਚ ਮਨੁੱਖ ਨੂੰ ਲਾਹਣਤਾ ਪਾਉਣ ਵਾਸਤੇ ਪਸ਼ੂ ਵਰਗਾ ਆਖਿਆ ਹੈ। ਇਸ ਸ਼ਬਦ ਵਿਚ ਵਿਚਾਰ ਇਉਂ ਭੀ ਲਿਖੇ ਹਨ -

ਹਰਣੀ ਹੋਵਾ ਬਨਿ ਬਸਾ, ਕੰਦ ਮੂਲ ਚੁਣਿ ਖਾਉ॥
ਗੁਰਪਰਸਾਦੀ ਮੇਰਾ ਸਹੁ ਮਿਲੈ, ਵਾਰਿ ਵਾਰਿ ਹਉ ਜਾਉ ਜੀਉ॥.
ਕੋਕਿਲ ਹੋਵਾਂ ਅੰਬਿ ਬਸਾ, ਸਹਜਿ ਸਬਦ ਬੀਚਾਰੁ॥
ਸਹਜਿ ਸੁਭਾਇ ਮੇਰਾ ਸਹੁ ਮਿਲੈ, ਦਰਸਨਿ ਰੂਪਿ ਅਪਾਰੁ।
ਮਛੁਲੀ ਹੋਵਾ ਜਲਿ ਬਸਾ, ਜੀਅ ਜੰਤ ਸਭਿ ਸਾਰਿ॥
ਉਰਵਾਰਿ ਪਾਰਿ ਮੇਰਾ ਸਹੁ ਵਸੈ, ਹਉ ਮਿਲਉਗੀ ਬਾਹ ਪਸਾਰਿ॥
ਨਾਗਨਿ ਹੋਵਾ ਧਰ ਵਸਾ, ਸਬਦੁ ਵਸੈ ਭਉ ਜਾਇ॥
ਨਾਨਕ ਸਦਾ ਸੋਹਾਗਣੀ, ਜਿਨ ਜੋਤੀ ਜੋਤਿ ਸਮਾਇ॥ (157)

ਹੇ ਭਾਈ! ਜਿਵੇਂ ਨਿਰਛਲ ਹਿਰਣੀ ਬਣ ਵਿਚ ਰਹਿੰਦੀ ਹੋਈ, ਘਾਹ ਪੱਤੇ ਆਦਿ ਖਾ ਕੇ ਗੁਜਾਰਾ ਕਰਦੀ ਹੈ, ਮੈਂ ਉਹੋ ਜਿਹਾ ਬਣਾ ਜਾਵਾ। ਭੋਲੇਪਣ ਵਿਚ ਤਰੁਠ ਕੇ ਮੈਨੂੰ ਗੁਰੂ ਦੀ ਕਿਰਪਾ ਨਾਲ ਪ੍ਰਭੂ ਪਤੀ ਮਿਲ ਜਾਵੇ। ਉਸ ਤੋਂ ਸਦਕੇ ਜਾਵਾ। ਮੈਂ ਜੇ ਕੋਇਲ ਬਣ ਜਾਵਾ। ਰੁੱਖ ਤੇ ਬੈਠ ਕੇ, ਮਿੱਠੇ ਅੰਬ ਖਾਵਾਂ ਤੇ ਮਿੱਠੀ ਬੋਲੀ ਬੋਲਾਂ। ਇਸ ਤਰ੍ਹਾਂ ਸਹਿਜ ਵਿਚ, ਜੀਵਨ ਬਤੀਤ ਕਰਾਂ। ਸਹਿਜ ਭਾ ਮੇਰਾ ਪ੍ਰੀਤਮ ਮਿਲ ਪਵੇ ਤੇ ਮੇਰੀ ਪਿਆਸ ਬੁਝ ਜਾਵੇ। ਕਾਸ ਕਿ ਮੈਂ ਮਛਲੀ ਹੋਵਾਂ, ਤੇ ਜਲ ਵਿਚ ਵਾਸਾ ਕਰ ਲਵਾਂ। ਜਿਥੇ ਜੀਵਾਂ ਦੀ ਸੰਭਾਲ ਪਰਮੇਸਰ ਆਪ ਹੀ ਕਰਦਾ ਹੈ। ਪਾਰਲੇ ਬੰਨੇ ਮੇਰਾ ਪ੍ਰੀਤਮ ਪਿਆਰਾ ਹੈ, ਮੈਂ ਬਾਂਹ ਪਸਾਰ ਕੇ ਉਸਨੂੰ ਛੇਤੀ ਮਿਲ ਲਵਾਂ। ਜੇ ਮੈਂ ਨਾਗਿਨ ਬਣਾ ਜਾਵਾਂ, ਧਰਤੀ ਅੰਦਰ ਰਹਿਣ ਲਗ ਪਵਾਂ। ਗੁਰੂ ਦਾ ਸ਼ਬਦ ਹਿਰਦੇ ਵਿਚ ਬਸ ਜਾਵੇ। ਹੇ ਨਾਨਕ ਉਹ ਜੀਵ ਇਸਤਰੀਆਂ ਸਦਾ ਪਤੀ (ਪਰਮੇਸ਼ਰ) ਦੇ ਸਾਥ ਦਾ ਅਨੰਦ ਭੋਗਦੀਆਂ ਹਨ, ਜਿਹੜੀਆਂ ਆਪਣੇ ਆਪ ਨੂੰ ਰੱਬੀ ਜੋਤ ਨਾਲ ਇਕ ਮਿਕ ਕਰ ਲੈਂਦੀਆਂ ਹਨ।

ਜਰਾ ਧਿਆਨ ਦਿਓ! ਸਤਿਗੁਰੂ ਜੀ ਆਪਣੇ ਆਪ ਨੂੰ ਹਿਰਣੀ ਕੋਇਲ, ਮੱਛੀ ਤੇ ਨਾਗਿਨ ਬਣ ਕੇ ਰੱਬ ਦਾ ਸਿਮਰਣ ਕਰਨਾ ਚਾਹੁੰਦੇ ਹਨ। ਕੀ ਇਹ ਸੰਭਵ

ਹੈ ? ਇਹਨਾਂ ਪੰਛੀਆਂ ਪਸ਼ੂਆਂ ਨਾਲੋਂ ਤਾਂ ਮਨੁੱਖੀ ਜੀਵਨ ਬਹੁਤ ਉਚਾ ਹੈ। ਫਿਰ ਨੀਵੇਂ ਪੱਧਰ ਤੇ ਜਾਣ ਦੀ ਕਿਉਂ ਲੋੜ ਪਈ ? ਪਾਠਕ ਜਨੋ ਗੁਰਬਾਣੀ ਕਵਿਤਾ ਵਿਚ ਲਿਖੀ ਹੋਈ ਹੈ। ਇਸ ਕਾਵਿਕ ਵਿਧੀ ਵਿਚ ਮਾਨਸਿਕ ਉਡਾਰੀਆਂ ਲਾਈਆਂ ਜਾਣੀਆਂ ਗੈਰ ਮੁਨਾਸਬ ਨਹੀਂ ਹਨ। ਗੁਰਬਾਣੀ ਵਿਚ ਅਨੇਕ ਪ੍ਰਕਾਰ ਦੇ ਢੰਗ ਤਰੀਕੇ ਵਰਤਕੇ, ਮਨੁੱਖੀ ਮਨ ਨੂੰ ਗੁਰੂ ਦੀ ਮੱਤ ਅਨੁਸਾਰੀ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਜਿਨ੍ਹਾਂ ਲੋਕਾਂ ਨੂੰ ਸਤਿਗੁਰੂ ਦਾ ਮਕਸਦ ਸਮਝ ਆ ਗਿਆ, ਉਹਨਾਂ ਦਾ ਪਹਿਲਾਂ ਵਾਲਾ ਘਟੀਆਂ ਜੀਵਨ ਬਦਲਣਾ ਸ਼ੁਰੂ ਹੋ ਗਿਆ। ਉਹ ਲੋਕ ਸਰੀਰ ਦੇ ਸੁਆਦਾਂ ਤੋਂ ਉਪਰ ਉਠ ਗਏ। ਨਿੱਜ ਸੁਆਰਥਾਂ ਤੋਂ ਮੁਕਤ ਹੋ ਗਏ। ਆਪਣੇ ਨਿੱਜੀ ਦੁਖਾਂ ਦਾ ਰੋਣਾ ਛੱਡਕੇ ਮਨੁਖਤਾ ਦੇ ਸਾਂਝੇ ਦਰਦ ਨੂੰ ਸੀਨੇ ਵਿਚ ਟਿਕਾ ਲਿਆ। ਸਭ ਤਰ੍ਹਾਂ ਦੇ ਪ੍ਰਵਾਰਿਕ ਮੋਹ ਐਸ਼ ਆਰਾਮ ਤਿਆਗ ਕੇ, ਮੌਤ ਤਕ ਦਾ ਖੌਫ ਮਨ ਵਿਚੋਂ ਭੁਲਾ ਕੇ, ਪੂਰੀ ਤਰ੍ਹਾਂ ਸੋਚ ਸਮਝਕੇ, ਬਦੀ ਤੇ ਜਿੱਤ ਹਾਸਲ ਕਰਕੇ ਨੇਕੀ ਦਾ ਝੰਡਾ ਉਚਾ ਕਰਨ ਲਈ ਮੈਦਾਨ ਵਿਚ ਕੁੱਦ ਪਏ। ਇਹ ਸੀ ਅਸਲੀ "ਸਿਮਰਨ"।

ਜੰਗਲਾਂ ਵਿਚ, ਪਹਾੜਾਂ ਦੀਆਂ ਗੁਫਾਵਾਂ ਵਿਚ, ਮੰਦਰਾਂ ਦੇ ਤਹਿਖਾਨਿਆਂ ਵਿਚ (ਅੱਜ ਕੱਲ ਡੇਰਿਆਂ ਠਾਠਾਂ ਦੇ ਵਾਤਅਨਕੂਲ ਭੋਰਿਆਂ ਵਿਚ) "ਨਾਮ ਸਿਮਰਨ" ਕਰਨ ਦਾ ਪੱਜ ਲੈਕੇ, ਧਾੜਾਂ ਦੀਆਂ ਧਾੜਾਂ ਸਾਧ ਘੁੰਮ ਰਹੇ ਸਨ। ਖੁਦ ਧਰਤੀ ਤੇ ਭਾਰ ਬਣੇ ਹੋਏ ਹਨ। ਲੋਕਾਂ ਨੂੰ ਪਾਪਾਂ ਦੇ ਭਾਰ ਤੋਂ ਸੁਰਖਰੂ ਕਰਨ ਦੇ ਦਮਗਜੇ ਮਾਰਦੇ ਹਨ। ਗੁਰੂ ਨਾਨਕ ਸਾਹਿਬ ਨੇ ਇਹਨਾਂ ਨੂੰ ਸਮਝਾਉਣ ਦੀਆਂ ਬੜੀਆਂ ਕੋਸ਼ਿਸ਼ਾਂ ਕੀਤੀਆਂ। ਮੁਖੀਆਂ ਨੂੰ ਮਿਲਕੇ ਦੇਸ਼ ਦੀ ਨਿੱਘਰੀ ਹੋਈ ਹਾਲਤ ਸਾਹਮਣੇ ਰੱਖੀ। ਭਰੇ ਇਕੱਠਾ ਵਿਚ ਬਹਿਸਾਂ ਕਰਕੇ, ਇਹਨਾਂ ਦੀ ਚੰਗੀ ਖੁੰਬ ਠੱਪੀ। ਸਫ਼ਰ ਦੀਆਂ ਔਕੜਾਂ ਪਾਰ ਕਰਕੇ, ਪਹਾੜਾਂ ਵਿਚ ਇਹਨਾਂ ਦੇ ਠਿਕਾਣਿਆ ਤਕ ਪਹੁੰਚੇ। ਹਰ ਤਰੀਕਾ ਵਰਤ ਕੇ ਉਹਨਾਂ ਨੂੰ ਫਰੇਬ ਵਾਲੇ "ਨਾਮ ਸਿਮਰਨ" ਤੋਂ ਮੋੜ ਕੇ, "ਇਨਸਾਨੀਅਤ ਦੀ ਭਲਾਈ ਵਾਲਾ ਨਾਮ ਸਿਮਰਨ" ਰਲ ਮਿਲ ਕੇ ਕਰਨ ਦੀ ਪ੍ਰੇਰਨਾ ਕੀਤੀ। ਉਹ ਪੱਥਰ ਹੋ ਚੁਕੇ ਜੋਗੀ, ਟੱਸ ਤੋਂ ਮੱਸ ਨਾ ਹੋਏ। ਆਖਰ ਸਤਿਗੁਰੂ ਜੀ ਨੂੰ ਕੋੜੀਆ ਕੁਸੈਲੀਆਂ ਕਹਿਣ ਤੇ ਮਜ਼ਬੂਰ ਹੋਣਾ ਪਿਆ।

ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥
ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥
ਸਾਸਤੁ ਬੇਦੁ ਨ ਮਾਨੈ ਕੋਇ॥ ਆਪੋ ਆਪੈ ਪੂਜਾ ਹੋਇ॥

ਕਾਜੀ ਹੋਇਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੇ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥
ਤੁਰਕ ਮੀਤ੍ਰ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥
ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥
ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥
ਜੋਗੁ ਨ ਪਾਇਆ ਜੁਗਤਿ ਗਵਾਈ। ਕਿਤੁ ਕਾਰਣਿ ਸਿਰਿ ਛਾਈ ਪਾਈ॥
ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥
(951)

ਹੇ ਭਾਈ! (ਆਉ ਤੁਹਾਨੂੰ ਭਾਰਤੀ ਲੋਕਾਂ ਦਾ ਪਾਖੰਡ ਵਿਖਾਵਾ) ਦਾਨੀ ਲੋਕ ਪਹਿਲਾਂ ਧੋਖੇ, ਮਕਾਰੀਆਂ ਤੇ ਬੇਈਮਾਨੀਆਂ ਨਾਲ ਪੈਸਾ ਇਕੱਠਾ ਕਰਦੇ ਹਨ। ਫਿਰ ਉਸ ਵਿਚੋਂ ਦਾਨ ਕਰਕੇ ਵੱਡੇ (ਹੰਕਾਰੀ) ਦਾਨੀ ਅਖਵਾਉਂਦੇ ਹਨ। ਝੂਠੇ ਗੁਰੂ ਘਰ ਘਰ ਜਾ ਕੇ (ਚੇਲੇ ਬਣਾਉਣ ਲਈ) ਦੀਖਿਆ ਮੰਤਰ ਦੇ ਰਹੇ ਹਨ। ਇਸਤਰੀ ਤੇ ਪੁਰਖ ਬਸ ਪੈਸੇ ਪਿਛੇ ਪਾਗਲ ਹੋਏ ਦਿਸਦੇ ਹਨ। ਇਹਨਾਂ ਨੂੰ ਕੋਈ ਲੱਜਾ ਨਹੀਂ ਰਹੀ। ਪੈਸੇ ਕਾਰਨ ਜਿੰਨਾ ਮਰਜੀ ਮੰਦਾ ਕੰਮ ਕਰਵਾ ਲਉ। ਧਰਮ ਗ੍ਰੰਥਾਂ ਦੇ ਹਵਾਲੇ ਬੜੇ ਦਿਤੇ ਜਾਂਦੇ ਹਨ। ਉਹਨਾਂ ਵਿਚਲੀ ਲਿਖਤ ਨੂੰ ਕੋਈ ਨਹੀਂ ਮੰਨਦਾ। ਧਰਮ ਦੀ ਆੜ ਵਿਚ, ਖੁਦ ਧਰਮ ਗੁਰੂ ਬਣਕੇ, ਆਪਣੀ ਨਿੱਜੀ ਪੂਜਾ ਕਰਵਾਈ ਜਾ ਰਹੇ ਹਨ। ਕਾਜੀ (ਜੱਜ) ਇਨਸਾਫ ਦੀ ਕੁਰਸੀ ਤੇ ਬੈਠ ਕੇ, ਧਰਮ ਗ੍ਰੰਥ ਦੀ ਕਸਮ ਖਾ ਕੇ, ਸੱਚ ਤੇ ਪਹਿਰਾ ਦੇਣ ਦਾ ਵਚਨ ਲੈਂਦਾ ਹੈ। ਰੱਬ ਨੂੰ ਹਾਜਰ ਨਾਜਰ ਦਸਦਾ ਹੈ। ਮਾਲਾ ਬੜੀ ਫੇਰਦਾ ਹੈ। ਪਰ ਭਾਰੀ ਰਿਸ਼ਵਤ ਲੈ ਕੇ ਗੁਨਾਹਾਗਾਰਾਂ ਨੂੰ ਬਰੀ ਕਰ ਦਿੰਦਾ ਹੈ। ਕਮਜੋਰ ਬੇਦੋਸ਼ਿਆਂ ਨੂੰ ਸਖਤ ਸਜਾਵਾਂ ਸੁਣਾ ਦਿੰਦਾ ਹੈ। ਜੇ ਕੋਈ "ਇਨਸਾਫ" ਤੇ ਇਤਰਾਜ ਕਰੇ, ਤਾਂ ਆਪਣੀ ਮਰਜੀ ਵਾਲਾ ਕੁਰਾਨ ਦਾ ਕੋਈ ਸਲੋਕ ਪੜ੍ਹ ਕੇ ਸੁਣਾ ਦਿੰਦਾ ਹੈ। ਕਿ ਵੇਖੋ ਜੀ ਮੈਂ ਤਾਂ ਇਹ ਸ਼ਰ੍ਹਾ ਦੇ ਮੁਤਾਬਕ ਫੈਸਲਾ ਕੀਤਾ ਹੈ। ਹਿੰਦੂ ਲੋਕ ਜਿਨਾਂ ਮੁਸਲਮਾਨਾਂ ਨੂੰ ਬੁਰੇ ਕਹਿੰਦੇ ਹਨ। ਉਹਨਾਂ ਦੇ ਧਰਮ ਸਾਸਤਰ ਅੰਦਰ ਵੜਕੇ ਪੜਦੇ ਹਨ। ਲੋਕਾਂ ਤੋਂ ਦਾਨ ਰੂਪ ਵਿਚ ਧਨ ਲੈ ਕੇ ਲੁੱਟ ਕੇ ਖਾ ਰਹੇ ਹਨ। ਹੋਰ ਵੇਖੋ! ਮਿੱਟੀ ਅਤੇ ਗੋਹੇ ਨਾਲ ਲਿੱਪ ਕੇ ਚੌਂਕਾ ਪਵਿੱਤਰ ਕਰਨ ਦਾ ਪਾਖੰਡ ਕਰਦੇ ਹਨ। ਆਪਣਾ ਜੀਵਨ ਘਟੀਆ ਤੇ ਅਪਵਿੱਤਰ ਹੈ। ਕੀ ਫਾਇਦਾ ਚੌਂਕਾ ਦਿਤੇ ਦਾ? ਜੋਗੀ ਬਣ ਗਏ ਗ੍ਰਿਸਤ ਤਿਆਗ ਗਏ, ਜਟਾਂ ਵਧਾ ਲਈਆਂ, ਸਰੀਰ ਤੇ ਸੁਆਹ ਮਲ ਲਈ। ਇਹਨਾਂ

ਮੂਰਖਾਂ ਨੇ ਸੋਚਿਆ ਹੀ ਨਹੀਂ ਕਿ ਪਰਵਾਰ ਦੀ, ਧੀਆਂ ਪੁੱਤਰਾਂ ਦੀ ਸੰਭਾਲ ਕੌਣ ਕਰੇਗਾ। ਵਿਲਕਦਿਆਂ ਨੂੰ ਛੱਡ ਕੇ, ਜੰਗਲਾਂ ਨੂੰ ਚਲੇ ਜਾਂਦੇ ਹਨ। ਰੱਬ ਨਾਲ ਮਿਲਾਪ ਤਾਂ ਕੀ ਹੋਣਾ ਸੀ, ਸਗੋਂ ਜਿੰਦਗੀ ਬਰਬਾਦ ਕਰ ਲਈ, ਕੁਰਾਹੇ ਪੈ ਗਏ। ਮੂਰਖਾਂ ਵਾਂਗ ਸਿਰ ਵਿਚ ਸੁਆਹ ਕਿਉ ਪਾ ਲਈ ? ਹੇ ਨਾਨਕ ! ਏਹ ਹੈ ਕਲਜੁਗ ਦੀ ਸਹੀ ਪਛਾਣ। ਜਿਥੇ ਅਜਿਹੇ ਗਏ ਗੁਜਰੇ ਕੰਮ ਹੋਣਗੇ। ਧਰਮ ਮੁਖੀ ਹੀ ਕੁਰਾਹੇ ਪੈ ਕੇ ਲੋਕਾਂ ਨੂੰ ਬਰਬਾਦ ਕਰਨਗੇ, ਸਮਝੋ ਉਥੇ ਹੀ ਕਲਿਜੁਗ ਹੈ। ਹਰ ਕੋਈ ਆਪਣੇ ਆਪ ਨੂੰ ਹੀ ਖੁਦਾ ਮੰਨੀ ਬੈਠਾ ਹੈ। ਨਿਰੰਕਾਰ ਤਾਂ ਇਹਨਾਂ ਭੁਲਾ ਹੀ ਦਿਤਾ ਹੈ।

ਲਛਮਣ ਦਾਸ ਨਾਮ ਦਾ ਇਕ ਨੌਜੁਆਨ, ਛੋਟੀ ਉਮਰ ਵਿਚ ਬੜੇ ਉਤਸ਼ਾਹ ਨਾਲ ਲੋੜੀਦੇ ਕੰਮ ਸਿੱਖਦਾ ਰਿਹਾ। ਖੇਤੀ ਦੇ ਕੰਮ, ਸ਼ਸ਼ਤਰ ਚਲਾਉਣ ਤੇ ਸ਼ਿਕਾਰ ਛੇਤੀ ਹੀ ਸਿੱਖ ਗਿਆ। ਇਹ ਬਹਾਦਰ ਮੁੰਡਾ ਦੇਸ ਧਰਮ ਲਈ ਕੁਝ ਕਰਨਾਂ ਚਾਹੁੰਦਾ ਸੀ। ਔਘੜ ਨਾਥ ਨਾਮੀ ਸਾਧ ਨੇ ਅਜਿਹੀ ਪੁੱਠੀ ਮੱਤ ਦਿਤੀ, ਕਿ ਘਰੋਂ ਨਿਕਲ ਗਿਆ, ਸਾਧ ਬਣ ਗਿਆ। "ਅਹਿੰਸਾ ਪਰਸੋ ਧਰਮ" ਦੀ ਮਾਲਾ ਫੇਰਨ ਲਗ ਪਿਆ। ਸਾਰਾ ਦੇਸ ਗੁਲਾਮ ਹੈ, ਧਰਮ ਅਸਥਾਨ ਢਾਹੇ ਜਾ ਰਹੇ ਹਨ। ਨੌਜੁਆਨਾ ਨੂੰ ਗੁਲਾਮ ਬਣਾਇਆ ਜਾ ਰਿਹੈ। ਜੇ ਕੋਈ ਹੀਲ ਹੁੱਜਤ ਕਰੇ, ਕਤਲ ਕੀਤਾ ਜਾਂਦਾ ਹੈ। ਧੀਆਂ ਭੈਣਾਂ ਦੀਆਂ ਇੱਜਤਾਂ ਕੱਖੋਂ ਹੋਲੀਆ ਕੀਤੀਆ ਜਾ ਰਹੀਆਂ ਹਨ। ਹਰ ਪਾਸੇ ਵੈਣ ਸੁਣਾਈ ਦੇ ਰਹੇ ਹਨ। ਮਾਧੋਦਾਸ ਜੀ ਆਪਣੇ ਮੱਠ ਵਿਚ, ਚੇਲਿਆ ਚੇਲੀਆਂ ਤੋਂ ਮਾਲਸਾਂ ਕਰਵਾਉਂਦੇ ਹਨ। ਦੁੱਧ ਮਲਾਈਆਂ ਛਕਦੇ ਹਨ। ਸਮਾਧੀਆਂ ਲਾਉਂਦੇ ਨ। ਪੁੱਤਰਾਂ ਦੀਆਂ ਦਾਤਾਂ ਬਖਸ਼ਦੇ ਹਨ। ਵਰਦਾਨ ਦੇ ਕੇ ਅੰਨ ਧੰਨ ਦੇ ਭੰਡਾਰੇ ਭਰ ਰਹੇ ਹਨ। ਕਰਾਮਾਤੀ ਸ਼ਕਤੀਆਂ ਬਸ ਵਿਚ ਹੋਣ ਦੀਆਂ ਡੀਗਾਂ ਮਾਰਦੇ ਹਨ। ਸੁਰਤੀਆਂ ਚੜਾਉਦੇ ਹਨ। ਸੁਰਤੀਆਂ ਉਤਾਰਦੇ ਹਨ। " ਨਾਮ ਜਪਦੇ, ਸਿਮਰਣ ਕਰਾਉਂਦੇ ਹਨ।"

ਦਸਮ ਪਾਤਿਸ਼ਾਹ ਹਜੂਰ ਸਿੰਘਾਂ ਸੂਰਮਿਆਂ ਸਮੇਤ, ਦੇਸਵਾਸੀਆਂ ਦੀ ਗ਼ੁਲਾਮੀ ਕੱਟਣ ਲਈ, ਲਾਮਿਸਾਲ ਬਹਾਦਰੀ ਨਾਲ ਜੰਗਾਂ ਲੜਦੇ ਰਹੇ ਹਨ। ਅਣਗਿਣਤ ਮੁਸੀਬਤਾਂ ਸਿਰ ਤੇ ਆਈਆਂ ਵੇਖ ਕੇ ਭੀ ਡੋਲਦੇ ਨਹੀਂ, ਹੋਸਲਾਂ ਨਹੀਂ ਛਡਦੇ। ਹੋਰ ਤਾਕਤਵਰ ਬਣਕੇ ਹੋਰ ਫੌਜਾਂ ਲੈ ਕੇ, ਹੋਰ ਯੁੱਧ ਨੀਤੀ ਵਾਲੇ ਦਾਉ ਪੇਚ ਲੈ ਕੇ, ਮੈਦਾਨ ਵਿਚ ਦੁਸ਼ਮਣਾਂ ਨੂੰ ਕੀਤੇ ਦੀ ਸਜਾ ਦੇ ਰਹੇ ਹਨ। ਮੰਤਰ ਨਹੀਂ ਪੜ ਰਹੇ, ਮਾਲਾ ਨਹੀਂ ਫੇਰ ਰਹੇ। ਚੋਕੜਾ ਮਾਰਕੇ ਅੱਖਾਂ ਬੰਦ ਕਰਕੇ, ਸਮਾਧੀ

ਸਥਿਤ ਨਹੀਂ ਹੁੰਦੇ। ਸਗੋਂ ਤੇਗਾਂ ਸੂਤਕੇ, ਜੈਕਾਰੇ ਗਜਾਉਂਦੇ, ਰਣ ਤੱਤੇ ਵਿਚ ਉਤਰਦੇ ਹਨ। ਉਮਰ ਭਰ ਅਸਾਵੀਂ ਜੰਗ ਲੜਦਿਆਂ, ਸਤਿਗੁਰੂ ਨੇ ਹਾਰ ਨਹੀਂ ਮੰਨੀ। ਭਾਵੇਂ ਸਾਰਾ ਪ੍ਵਾਰ ਸ਼ਹੀਦ ਹੋ ਗਿਆ। ਸਿੰਘ ਸ਼ਹੀਦ ਹੋ ਗਏ। ਅਨੰਦਪੁਰ ਉੱਜੜ ਗਿਆ। ਪਰ ਹੌਸਲਾ ਅਜੇ ਉਸੇ ਤਰ੍ਹਾਂ ਬਰਕਰਾਰ ਸੀ। ਅਜਿਹਾ ਬਹੁਤ ਕੁੱਝ ਵਾਪਰਨ ਤੋਂ ਮਗਰੋਂ, ਸਤਿਗੁਰੂ ਜੀ ਨਾਦੇੜ ਪਹੁੰਚ ਗਏ। ਮਾਧੋਦਾਸ ਨਾਮੀ ਸਾਧ ਦੀ ਕੁਟੀਆ ਵਿਚ। ਪੁੱਛਣ ਤੇ ਮਾਧੋਦਾਸ ਨੇ ਦੱਸਿਆ ਕਿ ਅਸੀਂ ਤਾਂ ਭਜਨ ਬੰਦਗੀ ਵਿਚ ਜੀਵਨ ਸੁਰਖਰੂ ਕਰਨ ਲੱਗੇ ਹੋਏ ਹਾਂ। ਸਤਿਗੁਰੂ ਜੀ ਨੇ ਮਾਧੋਦਾਸ ਨੂੰ ਬੰਦਗੀ ਦੇ ਅਰਥ ਸਮਝਾਏ। ਮਨੁੱਖਤਾ ਦਾ ਦੁਖ ਦੂਰ ਕਰਨਾ ਹੀ ਅਸਲ ਸਿਮਰਣ ਹੈ। ਗੁਲਾਮੀ ਗਲੋਂ ਉਤਾਰਕੇ, ਲੋਕਾਂ ਨੂੰ ਆਜਾਦ ਜੀਵਨ ਦੀਆਂ ਖੁਸੀਆਂ ਬਖਸ ਕੇ ਹੀ ਤੁਸੀਂ ਕਹਿ ਸਕਦੇ ਹੋ ਕਿ "ਨਾਮ ਸਿਮਰਣ" ਕੀਤਾ ਹੈ। ਦੇਸ਼ ਦਾ ਹਰ ਨਾਗਰਿਕ ਗੁਲਾਮੀ ਕਾਰਨ ਪੀੜਤ ਹੈ। ਗਰੀਬੀ ਹੈ, ਬਿਮਾਰੀਆਂ ਹਨ, ਅਗਿਆਨਤਾ ਹੈ। ਦੇਸ ਵਾਸੀ ਹਰ ਪੱਖੋਂ ਅਸ਼ਾਂਤ ਹਨ। ਤੂੰ ਸਮਾਧੀ ਸਥਿਤ ਹੋ ਕੇ, ਮੰਤਰ ਪੜਕੇ, "ਸਿਮਰਣ" ਕਰਕੇ, ਸ਼ਾਂਤੀ ਭਾਲ ਰਿਹਾ ਹੈ? ਤੇਰੇ ਹੋਸ ਹਵਾਸ ਟਿਕਾਣੇ ਹੈਗੇ ਨੈ? ਕਿਸ ਮੂਰਖਤਾ ਭਰੇ ਰਾਹ ਚੱਲ ਰਿਹਾ ਹੈ? ਹੋਸ਼ ਕਰ ਹੋਸ਼"....।

ਮਾਧੋ ਦਾਸ ਸਤਿਗੁਰੂ ਜੀ ਦੇ ਚਰਨਾਂ ਤੇ ਢੈਹ ਪਿਆ। ਸਾਰੀ ਹੋਈ ਬੀਤੀ ਧਿਆਨਪੂਰਵਕ ਸੁਣੀ। ਸਾਰੇ ਵਾਪਰੇ ਖੂਨੀ ਕਾਂਡ ਸਿੰਘਾਂ ਨੇ ਸੁਣਾਏ। ਦਸਮ ਪਾਤਿਸ਼ਾਹ ਨੂੰ ਬੇਨਤੀ ਕਰਕੇ, ਖੰਡੇ ਕੀ ਪਾਹੁਲ ਲਈ। ਸਤਿਗੁਰੂ ਨੇ ਪੰਥ ਦਾ ਜਰਨੈਲ ਥਾਪਕੇ, ਪੰਜਾਬ ਵਲ ਕੂਚ ਕਰਨ ਦੀ ਆਗਿਆ ਕੀਤੀ ਤਾਂ ਕਿ ਪੰਜਾਬ ਵਿਚੋਂ ਜੁਲਾਮ ਦੀ ਜੜ ਪੁੱਟੀ ਜਾ ਸਕੇ। ਜੋ ਅਦੁੱਤੀ ਕਾਰਜ ਬੰਦਾ ਸਿੰਘ ਬਹਾਦਰ ਨੇ, ਅੱਠ ਕੁ ਸਾਲ ਦੇ ਥੋੜੇ ਸਮੇ ਵਿਚ ਕਰ ਵਿਖਾਏ, ਉਹ ਸਿੱਖਾਂ ਲਈ ਫ਼ਖ਼ਰਜੋਗ ਦਾਤਸਵੇਜ ਹਨ। ਇਕ "ਨਾਮ ਜਪਣ" ਵਾਲੇ ਨੂੰ, ਗੁਰੂ ਗੋਬਿੰਦ ਸਿੰਘ ਨੇ "ਸਿਮਰਨ" ਕਰਨ ਤੋਂ ਰੋਕ ਦਿਤਾ। ਤਲਵਾਰ ਹੱਥ ਵਿਚ ਫੜਾ ਦਿੱਤੀ। ਇਹ ਕੀ ਕੀਤਾ ਸਤਿਗੁਰੂ ਨੇ? ਜੀ ਹਾਂ! ਅਜਿਹੇ ਲੋਕ ਸਮਾਜ ਪ੍ਰਤੀ ਜਿੰਮੇਵਾਰੀਆਂ ਤੋਂ ਭਗੌੜੇ ਹਨ। ਡੇਰਿਆਂ ਗੁਫਾਵਾਂ ਭੋਰਿਆਂ ਵਿਚ ਵੜਕੇ, ਦਿਨ ਕਟੀ ਕਰ ਰਹੇ ਹੁੰਦੇ ਹਨ। ਢੌਂਗ "ਨਾਮ ਸਿਮਰਣ" ਕਰਨ ਦਾ ਕਰਦੇ ਹਨ।

ਪੰਜਾਬ ਵਿਚ ਚਲੇ ਖੂਨੀ ਦੌਰ ਵਿਚ ਅਕਾਲੀਆਂ ਨੇ ਆਪਣੇ ਤਰੀਕੇ (ਸ਼ਾਂਤਮਈ) ਮੌਰਚੇ ਲਾਏ। ਖਾੜਕੂਆਂ ਨੇ ਆਪਣੇ ਤਰੀਕੇ ਗੁਰੀਲਾ ਜੰਗ ਲੜੀ।

ਪੰਦਰਾਂ ਸਾਲ ਤਕ ਚੱਲੇ, ਇਸ ਮਾਰੂ ਸੰਘਰਸ਼ ਵਿਚ ਕੋਈ "ਨਾਮ ਰਸੀਆ", ਸੰਤ ਮਹੰਤ ਨਜ਼ਰ ਨਹੀਂ ਆਇਆ। ਇਹਨਾਂ ਸਾਰੇ ਡੇਰਿਆਂ ਤੇ ਪੁਲਿਸ ਦੀ ਮੇਹਰਬਾਨੀ ਭਰੀ ਨਿਗਾਹ ਰਹੀ ਹੈ। ਕਿਸੇ "ਸੰਤ" ਨੂੰ ਕੁੱਟ ਨਹੀਂ ਪਈ, ਹੱਡ ਨਹੀਂ ਤੋੜੇ। ਕਿਸੇ ਸਾਧ ਦਾ ਮੁਕਾਬਲਾ ਨਹੀਂ ਬਣਿਆ ਸਗੋਂ ਭਰੋਸੇਯੋਗ ਰਿਪੋਰਟਾਂ ਤਾਂ ਇਹ ਹਨ, ਕਿ ਡੇਰਿਆਂ ਵਿਚ ਆਏ ਖਾੜਕੂਆਂ ਦੀ ਖ਼ੂਬ ਖਾਤਰਦਾਰੀ ਕੀਤੀ ਜਾਂਦੀ। ਹਰ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕੀਤੀਆਂ ਜਾਂਦੀਆਂ। ਮੰਗ ਮੁਤਾਬਕ ਨਗਦ ਰਾਸ਼ੀ ਭੀ ਦੇ ਦਿਤੀ ਜਾਂਦੀ। ਖਾੜਕੂਆਂ ਦੇ ਚਲੇ ਜਾਣ ਤੇ ਉਹਨਾਂ ਬਾਰੇ ਸਾਰੀ ਜਾਣਕਾਰੀ ਪੁਲਿਸ ਨੂੰ ਪੁਚਾ ਦਿਤੀ ਜਾਂਦੀ। ਆਪਣੀ ਇੱਛਾ ਮੁਤਾਬਕ ਪੁਲਿਸ ਵਾਲੇ ਦੱਸੀ ਨਿਸ਼ਾਨਦੇਹੀ ਤੇ ਜਾ ਕੇ "ਖਾੜਕੂਆਂ ਦਾ ਮੁਕਾਬਲਾ" ਬਣਾ ਕੇ ਖਤਮ ਕਰ ਦਿੰਦੇ। "ਸੰਤ" ਜੀ ਫਿਰ ਆਪਣੇ "ਧਰਮ ਅਸਥਾਨ" ਵਿਚ ਬੈਠਕੇ "ਨਾਮ ਸਿਮਰਣ ਕਰਦਿਆਂ ਅਨੰਦ ਮਾਣਦੇ...।"

ਸਰਕਾਰ ਨੇ ਪੰਜਾਬ ਵਿਚ "ਪੂਰਨ ਸ਼ਾਂਤੀ" ਬਹਾਲ ਕਰ ਦਿਤੀ। ਉਸ ਤੋਂ ਮਗਰੋਂ, ਯੋਗ ਅਗਵਾਈ ਦੀ ਘਾਟ ਕਾਰਨ, ਸਿੱਖ ਨੌਜੁਆਨ (ਸਰਕਾਰੀ ਦਮਨ ਅਤੇ ਦਹਿਸ਼ਤ ਕਾਰਨ) ਖੁਦ ਹੀ ਦਾਹੜੀ ਕੇਸ ਕਟਾਉਣ ਲੱਗ ਪਏ। ਦਾੜ੍ਹੀ ਕੇਸਾਂ ਵਾਲਾ ਹਰ ਸਿੱਖ ਨੌਜਵਾਨ ਪੁਲਿਸ ਦੀਆਂ ਨਜ਼ਰਾਂ ਵਿਚ ਖ਼ਤਰਨਾਕ ਖਾੜਕੂ ਸੀ। ਭਵਿੱਖ ਧੁੰਦਲਾ ਹੋਣ ਕਾਰਨ, ਮਾਯੂਸੀ ਵਿਚ ਗੋਤੇ ਖਾਂਦਿਆਂ ਨੂੰ "ਹੌਸਲਾ" ਦੇਣ ਵਾਸਤੇ, ਪੰਜਾਬ ਵਿਚ ਨਸ਼ਿਆਂ ਦੇ ਭੰਡਾਰ ਖੋਹਲ ਦਿੱਤੇ। ਨਸ਼ੇ ਕਾਰਨ ਜਮੀਨ ਵੇਚੋ ਘਰ ਵੇਚੋ, ਜ਼ਮੀਰ ਵੇਚੋ, ਜੁਆਨੀ ਦਾਅ ਤੇ ਲਾਉ, ਮੜੀਆਂ ਦੇ ਰਾਹ ਟੁਰ ਪਉ। ਸਿੱਖਾਂ ਦੇ ਧਰਮ ਮੁਖੀ ਅਤੇ ਰਾਜ ਨੇਤਾ ਬੜੇ ਅਰਾਮ ਨਾਲ "ਰਾਜ ਕਰ ਰਹੇ ਹਨ, ਧਰਮ ਕਮਾ ਰਹੇ ਹਨ, ਸਿਮਰਣ ਕਰ ਰਹੇ ਹਨ।" ਅਜਿਹੇ ਭੈ ਭੀਤ ਹਾਲਾਤ ਵਿਚੋਂ ਬਗਾਵਤ ਫੁੱਟਣ ਦੇ ਚਾਨਸ, ਮਾਮੂਲੀ ਰਹਿ ਜਾਂਦੇ ਹਨ। ਹਾਂ ਦੁਖਾਂ ਕਲੇਸਾਂ ਜਿਆਦਤੀਆਂ, ਬੇਇਨਸਾਫੀਆਂ ਦਾ ਪ੍ਰੇਸ਼ਾਨ ਕੀਤਾ ਮਨੁੱਖ ਆਖਰੀ ਹਥਿਆਰ ਵਜੋਂ "ਆਤਮ ਹੱਤਿਆ" ਕਰਨ ਜੋਗਾ ਰਹਿ ਜਾਂਦਾ ਹੈ। ਸਿੱਖਾਂ ਤੋਂ ਵਿਦਿਆ ਖੋਹ ਲਈ, ਰੋਜਗਾਾਰ ਖੋਹ ਲਿਆ, ਪਾਣੀ ਖੋਹ ਲਿਆ, ਪੰਜਾਬੀ ਬੋਲੀ ਖੋਹ ਲਈ, ਰਾਜਧਾਨੀ ਤੇ ਪੰਜਾਬੀ ਬੋਲਦੇ ਇਲਾਕੇ ਖੋਹ ਲਏ। ਸਵੈਮਾਣ ਖੋਹ ਲਿਆ, ਇੱਜ਼ਤ ਆਬਰੂ ਖੋਹ ਲਈ। ਗੁਰੂ ਗ੍ਰੰਥ ਸਾਹਿਬ ਦੀ ਉਤਮ ਵੀਚਾਰਧਾਰਾ ਖੋਹ ਲਈ। ਉਸ ਦੇ ਥਾਂ ਬਚਿੱਤਰ ਨਾਟਕ ਉਭਾਰ ਕੇ ਸਿੱਖਾਂ ਦੇ ਪੇਟੇ ਪਾਇਆ ਜਾ ਰਿਹਾ ਹੈ। ਬਾਕੀ ਸਭ ਕੁਝ ਖੁਸ ਗਿਆ, ਪਰ "ਸਾਧ ਸੰਤ ਬ੍ਰਹਮਗਿਆਨੀ" ਹਜਾਰਾਂ ਦੀ ਤਾਦਾਦ

ਵਿਚ ਸਿੱਖ ਕੌਮ ਨੂੰ ਬਖਸ ਦਿਤੇ। ਇਹਨਾਂ ਬੜੀ ਕਰਪਾ ਕੀਤੀ ਪੰਥ ਤੇ "ਨਾਮ ਸਿਮਰਣ ਦਾ ਬਬਲ ਗੰਮ" ਸਿੱਖ ਕੌਮ ਦੇ ਮੂੰਹ ਵਿਚ ਪਾ ਦਿਤਾ। ਰਬੜ ਦੇ ਟੁਕੜੇ ਨੂੰ ਚਬਦੇ ਜਾਉ ਚਬਦੇ ਜਾਉ, ਢਿੱਡ ਭਰਨ ਲਈ ਉਸ ਵਿਚੋਂ ਕੁਝ ਨਹੀਂ ਲੱਭੇਗਾ। ਸਿੱਖਾਂ ਦੀਆਂ ਜਥੇਬੰਦੀਆਂ ਅਤੇ ਕੀਰਤਨੀਏ ਭੀ ਇਸੇ ਹਨ੍ਹੇਰੀ ਵਿਚ ਰੁੜ ਗਏ। ਗੁਰਬਾਣੀ ਦਾ ਉਪਦੇਸ਼ ਛੱਡਕੇ, "ਨਾਮ ਸਿਮਰਣ, ਮੰਤਰ ਜਾਪ, ਵਾਹਿਗੁਰੂ ਜਾਪ" ਹੀ ਚਾਰੇ ਪਾਸੇ ਸੁਣਾਈ ਦੇ ਰਿਹਾ ਹੈ। ਪੂਰੀ ਕੌਮ ਅੰਧਕਾਰ ਵਿਚ ਡੋਬ ਦਿਤੀ ਹੈ।

ਅਗਲੇ ਹਿੱਸੇ ਵਿਚ ਅਸੀਂ ਗੁਰਬਾਣੀ ਦੇ ਉਹਨਾਂ ਸ਼ਬਦਾਂ, ਪ੍ਰਮਾਣਾਂ ਦੀ ਵੀਚਾਰ ਕਰਾਂਗੇ, ਜਿਨ੍ਹਾਂ ਵਿਚ "ਨਾਮ" ਦੇ ਸਮਅਰਥੀ ਹੋਰ ਸ਼ਬਦ ਵਰਤੇ ਗਏ ਹਨ। ਭਾਵ ਕਿ ਇਕੋ ਗਲ ਨੂੰ ਕਹਿਣ ਜਾਂ ਸਮਝਾਉਣ ਦੇ ਤਰੀਕੇ ਵੱਖ-ਵੱਖ ਅਪਣਾਏ ਗਏ ਹਨ। ਗੁਰਬਾਣੀ ਵਿਚ ਨਾਮ, ਨਾਮੁ, ਨਾਮੋ ਆਦਿ ਰੂਪਾਂ ਵਿਚ 5234 ਵਾਰੀ ਆਇਆ ਹੈ।

✲✲✲

# ਠ। □ੈ□□□ਦੇ (□ਦੇ□)

1. ਦਸੰਬਰ 1705 ਵਿਚ ਜਦੋਂ ਦਸਮ ਪਾਤਿਸ਼ਾਹ ਨੂੰ ਅਨੰਦਪੁਰ ਛੱਡ ਕੇ ਸਿੰਘਾਂ ਸਮੇਤ ਕੂਚ ਕਰਨਾ ਪਿਆ ਹੈ, ਅਜੇ ਥੋੜੀ ਦੂਰ ਹੀ ਗਏ ਸਨ ਕਿ ਪਿਛੋਂ ਦੁਸ਼ਮਣ ਨੇ ਹਮਲਾ ਕਰ ਦਿੱਤਾ। ਰਾਹ ਚਲਦਿਆਂ ਨੂੰ "ਅੰਮ੍ਰਿਤ ਵੇਲਾ" ਹੋ ਗਿਆ। ਇਥੇ ਇਕ ਬੜੀ ਹਾਸੋਹੀਣੀ ਕਹਾਣੀ ਘੜ ਕੇ ਨੱਥੀ ਕੀਤੀ ਗਈ ਹੈ। ਜੋ ਇਸ ਤਰ੍ਹਾਂ ਚਲਦੀ ਹੈ–

ਸਤਿਗੁਰੂ ਜੀ ਨੇ ਹੁਕਮ ਕੀਤਾ, "ਸਿੰਘੋ ! ਅੰਮ੍ਰਿਤ ਵੇਲਾ ਨਹੀਂ ਖੁੰਝਾਉਣਾ, ਨਿਤਨੇਮ ਕਰੋ ਤੇ ਆਸਾ ਕੀ ਵਾਰ ਦਾ ਕੀਰਤਨ ਕਰੋ।"

ਸਿੱਖਾਂ ਨੇ ਬੇਨਤੀ ਕੀਤੀ, "ਹਜ਼ੂਰ ਦੁਸ਼ਮਣ ਮਾਰੋ ਮਾਰ ਕਰਦਾ ਅੱਗੇ ਵੱਧ ਰਿਹਾ ਹੈ, ਕੀਰਤਨ ਕਿਵੇਂ ਕਰ ਸਕਦੇ ਹਾਂ ?"

ਦਸਮੇਸ਼ ਜੀ : "ਸਿੰਘਾਂ ਸੂਰਮਿਆਂ ਦਾ ਇਕ ਤਕੜਾ ਜਥਾ ਦੁਸ਼ਮਣ ਨਾਲ ਜੰਗ ਕਰ ਕੇ ਉਸ ਨੂੰ ਅੱਗੇ ਵਧਣ ਤੋਂ ਰੋਕੇਗਾ। ਅਸੀਂ ਸਾਰੇ ਕੀਰਤਨ ਤੇ ਸਿਮਰਨ ਕਰਾਂਗੇ।"

ਕਹਿੰਦੇ ਨੇ ਅਜਿਹੀ ਮੁਸ਼ਕਿਲ ਵਿਚ ਭੀ ਕੀਰਤਨ ਅਤੇ ਸਿਮਰਨ ਵਿਚ ਬਿਘਨ ਨਹੀਂ ਪੈਣ ਦਿੱਤਾ। ਆਖੋ ਸਾਧ ਸੰਗਤ ਜੀ ਵਾਹਿਗੁਰੂ। ਦਸਮ ਪਾਤਿਸ਼ਾਹ ਜ਼ਿੰਦਗੀ ਅਤੇ ਮੌਤ ਦੀ ਖੂੰਖਾਰ ਜੰਗ ਲੜ ਰਹੇ ਸਨ। ਘੜੀ ਪਲ ਨੂੰ ਕੀ ਭਾਣਾ ਵਾਪਰਨ ਵਾਲਾ ਹੈ, ਕੋਈ ਪਤਾ ਨਹੀਂ ਹੈ। ਜਾਂਬਾਜ਼ ਸਿੱਖ ਸੂਰਮੇ, ਮਨੁੱਖਤਾ ਦੇ ਦੋਖੀਆਂ ਨਾਲ ਦਿਨ ਰਾਤ ਅਸਾਵੀਂ ਜੰਗ ਲੜ ਰਹੇ ਹਨ। ਇਨ੍ਹਾਂ ਸਭਨਾਂ ਨੇ ਪ੍ਰਵਾਰਾਂ ਦਾ ਮੋਹ ਤਿਆਗ ਦਿੱਤਾ। ਘਰ ਜ਼ਮੀਨਾਂ ਛੱਡ ਦਿੱਤੇ। ਘਰਾਂ ਦੇ ਸੁੱਖ ਆਰਾਮ ਤਿਆਗੇ। ਨਿਰੰਕਾਰ ਦਾ ਆਸਰਾ ਤੱਕ ਕੇ ਅੱਗ ਦੇ ਦਰਿਆ ਵਿਚ ਕੁੱਦ ਪਏ। ਸਿਰਾਂ 'ਤੇ ਖੱਫਣ ਬੰਨ੍ਹ ਕੇ ਦੇਸ਼ ਦੀ ਆਬਰੂ ਬਣਾਉਣ ਲਈ ਹਥਿਆਰ ਸੂਤ

ਕੇ ਮੈਦਾਨ ਵਿਚ ਕੁੱਦ ਪਏ। ਸਤਿਗੁਰੂ ਜੀ ਨੇ ਸਾਰੇ ਸੁੱਖ ਆਰਾਮ ਤਿਆਗ ਕੇ ਮਨੁੱਖਤਾ ਦਾ ਦਰਦ ਆਪਣੇ ਸੀਨੇ ਵਿਚ ਟਿਕਾ ਲਿਆ। ਆਪਣੇ ਖ਼ੂਨ ਦਾ ਆਖ਼ਰੀ ਕਤਰਾ ਤਕ ਦੁਖਿਆਰੇ ਲੋਕਾਂ ਤੇ ਨਿਛਾਵਰ ਕਰ ਦਿਤਾ। ਸਤਿਗੁਰੂ ਜੀ ਇਕ ਇਕ ਸੁਆਸ ਮਨੁੱਖਤਾ ਦੇ ਕਲਿਆਣ ਲਈ ਲੇਖੇ ਲਾ ਰਹੇ ਸਨ। ਉਨ੍ਹਾਂ ਦੀ ਸਾਰੀ ਜ਼ਿੰਦਗੀ "ਨਾਮ ਦਾ ਸਾਕਾਰ ਨਮੂਨਾ ਸੀ।"

ਪਰ ਖ਼ੁਦਗਰਜ ਪੁਜਾਰੀਆਂ ਤੇ ਵਿਕਾਊ ਲੇਖਕਾਂ ਨੇ ਗੁਰੂ ਗੋਬਿੰਦ ਸਿੰਘ ਨੂੰ ਵਰ੍ਹਦੀਆਂ ਗੋਲੀਆਂ, ਸ਼ੂਕਦੇ ਤੀਰਾਂ, ਲਿਸ਼ਕਦੀਆਂ ਤੇਗਾਂ ਵਾਲੀ ਖ਼ੂਨੀ ਜੰਗ ਦੌਰਾਨ "ਕੀਰਤਨ ਅਤੇ ਸਿਮਰਨ ਕਰਨ ਲਈ ਚੌਂਕੜੇ ਮਾਰ ਕੇ, ਅੱਖਾਂ ਬੰਦ ਕਰਵਾ ਕੇ ਬਿਠਾ ਦਿੱਤਾ।" ਅੱਜ ਦੇ ਸਿੱਖਾਂ ਨੂੰ ਕੀ ਸੰਦੇਸ਼ ਮਿਲਿਆ ਇਸ ਸਾਖੀ ਵਿਚੋਂ ? ਇਹੀ ਕਿ ਵਰ੍ਹਦੀ ਅੱਗ ਵਿਚ ਸਿਮਰਨ ਕਰਨ ਲਗ ਪਉ। ਦੁਸ਼ਮਣ ਦਾ ਕੰਮ ਆਸਾਨ ਕਰ ਦਿਓ।

"ਹਰਿ ਜਪਿ" ਪੜੀਐ ਗੁਰ ਸ਼ਬਦ ਵੀਚਾਰਿ॥
"ਹਰਿ ਜਪਿ" ਪੜੀਐ ਹਉਮੈ ਮਾਰਿ॥
"ਹਰਿ ਜਪਿ" ਪੜੀਐ ਭਾਇ ਸਚਿ ਪਿਆਰਿ॥
ਨਾਨਕ ਨਾਮੁ "ਗੁਰਮਤਿ" ਉਰਧਾਰਿ॥ (423)

ਹੇ ਭਾਈ! ਹਰੀ (ਨਿਰੰਕਾਰ) ਦਾ ਜਪਣਾ ਕੀ ਹੈ ? ਹਰੀ ਦਾ ਪੜਨਾ ਕੀ ਹੈ ? ਗੁਰੂ ਦੇ ਸ਼ਬਦ ਦੀ ਵੀਚਾਰ ਕਰਨੀ, ਸਮਝਣਾ ਹਰੀ ਦਾ ਜਪਣਾ ਹੈ ਕਿ ਹੰਕਾਰ ਆਦਿ ਦੀ ਬਿਰਤੀ ਖ਼ਤਮ ਹੋ ਜਾਵੇ। ਹਰੀ ਦਾ ਜਪਣਾ ਕੀ ਹੈ ਸੱਚ ਦੇ ਮਾਰਗ ਤੇ ਚੱਲ ਪੈਣਾ। ਸਚਾਈ ਵਾਲੇ ਸਾਰੇ ਕਾਰਜ ਚੰਗੇ ਲੱਗਣੇ। ਭਾਈ ਨਿਚੋੜ ਦੀ ਸਹੀ ਗੱਲ ਇਹ ਹੈ ਕਿ ਗੁਰੂ ਦੀ ਮੱਤ (ਸਿੱਖਿਆ-ਉਪਦੇਸ਼) ਨੂੰ ਧਾਰਨ ਕਰੋ। ਇਹੀ ਹੈ ਸਹੀ ਨਾਮ ਜਪਣਾ।

ਜਾਸੁ "ਜਪਤ" ਮਨ ਸੀਤਲ ਹੋਵੈ॥ ਜਾਸੁ "ਜਪਤ" ਮਲੁ ਸਗਲੀ ਖੋਵੈ॥
ਅਖੰਡ "ਕੀਰਤਨੁ" ਤਿਨਿ ਭੋਜਨ ਚੂਰਾ॥
ਕਹੁ ਨਾਨਕ ਜਿਸੁ ਸਤਿਗੁਰ ਪੂਰਾ॥ (237)

ਹੇ ਭਾਈ! ਜਿਸ ਪਰਮੇਸਰ ਦਾ "ਨਾਮ ਜਪਣ" ਨਾਲ ਮਨ ਵਿਚ ਠੰਢ ਪੈਂਦੀ ਹੈ। ਜਿਸਦਾ "ਨਾਮ ਜਪਣ" ਨਾਲ ਵਿਕਾਰਾਂ ਦੀ ਮੈਲ ਉਤਰ ਜਾਂਦੀ ਹੈ। ਆਤਮਕ ਖੁਰਾਕ (ਸਦਾ ਅਗਵਾਈ) ਲਈ ਪਰਮੇਸਰ ਦਾ ਨਾਮ ਰੂਪ ਚੂਰਮਾ ਹੋਵੇ। ਇਹ ਸਭ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ, ਜਿਹਨਾਂ ਨੇ ਪੂਰੇ ਸਤਿਗੁਰੂ ਦੀ ਅਗਵਾਈ ਕਬੂਲ

ਕੀਤੀ ਹੈ। ਇਥੇ ਕੀਰਤਨ ਅਤੇ ਜਪਣਾ ਇਕੋ ਅਰਥਾਂ ਵਿਚ ਹੈ। ਭਾਵ ਕਿ ਗੁਰੂ ਦੀ ਮੱਤ।

"ਜਪਿ" ਮਨ ਸਤਿਨਾਮੁ ਸਦਾ ਸਤਿਨਾਮੁ॥
ਹਲਤ ਪਲਤ ਮੁਖ ਊਜਲ ਹੋਈ ਹੈ
ਨਿਤ "ਧਿਆਧੀਐ" ਹਰਿ ਪੁਰਖ ਨਿਰੰਜਨਾ॥ (670)

ਹੇ ਮੇਰੇ ਮਨ! ਸਤਿਨਾਮੁ ਨੂੰ ਜਪਦਾ ਰਹੁ। ਸਦਾ ਹੀ ਸਤਿਨਾਮ ਨੂੰ ਯਾਦ ਰੱਖ (ਜੋ ਸਚ ਹੈ, ਨਿਰੋਲ ਸਚਾਈ ਹੈ) ਵਰਤਮਾਨ ਅਤੇ ਭਵਿੱਖ ਵਿਚ ਤੂੰ ਸਦਾ ਇੱਜਤ ਨਾਲ ਜੀਵਨ ਬਤੀਤ ਕਰ ਸਕੇਗਾਂ। ਇਸੇ ਲਈ ਨਿਤ ਨਿਤ ਹਰੀ ਪੁਰਖ ਨੂੰ ਧਿਆਉਦਾ ਰਹੀਂ। (ਭਾਵ ਕਿ ਗੁਰੂ ਦੀ ਸਿਖਿਆ ਤੇ ਚਲਦਾ ਰਹੁ)।

ਸੋ "ਜਪੁ ਸੋ ਤਪੁ" ਜਿ ਸਤਿਗੁਰ ਭਾਵੈ॥
ਸਤਿਗੁਰ "ਕੈ ਭਾਣੈ" ਵਡਿਆਈ ਪਾਵੈ॥
ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ॥
(509)

ਹੇ ਭਾਈ! ਸਤਿਗੁਰੂ ਦੇ ਦੱਸੇ ਰਾਹ ਤੇ ਚੱਲ ਪੈਣਾ ਹੀ ਅਸਲੀ ਜਪ ਹੈ, ਅਸਲੀ ਤਪ ਹੈ। (ਹੋਰ ਵੱਖਰਾ ਕੋਈ ਜਪ ਤਪ ਨਹੀਂ ਹੈ) ਸਤਿਗੁਰੂ ਦੇ ਹੁਕਮ ਵਿਚ ਚਲਦਿਆਂ ਤੂੰ ਵਡਿਆਈ ਦਾ ਪਾਤਰ ਬਣੇਗਾ। (ਕਿਉਂਕਿ ਗੁਰੂ ਤੈਨੂੰ ਨੇਕ ਰਾਹ ਟੋਰੇਗਾ) ਆਪਣੇ ਆਪੇ ਨੂੰ (ਮੈ ਮੇਰੀ ਨੂੰ) ਤਿਆਗ, ਨਿਮਰਤਾ ਵਿਚ ਰਹਿ ਕੇ ਗੁਰੂ ਤੋਂ ਗਿਆਨ ਪ੍ਰਾਪਤ ਕਰਕੇ, ਗੁਰੂ ਦੀਆਂ ਨਜਰਾਂ ਵਿਚ ਪ੍ਰਵਾਨ ਹੋ ਜਾਵੇਗਾ।

ਨਿਤ "ਜਪੀਐ" ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ॥
ਜਿਸਨੋ ਕਰੇ ਰਹੰਮ ਤਿਸੁ ਨ ਵਿਸਾਰਦਾ॥ (518)

ਹੇ ਭਾਈ! ਨਿਤ ਦਿਨ ਸੁਆਸ ਸੁਆਸ ਪਰਵਦਿਗਾਰ ਦਾ ਨਾਉ ਜਪਦੇ ਰਹੀਏ। ਜਿਸ ਤੇ ਪਰਮੇਸਰ ਆਪ ਰਹਿਮ ਕਰੇ (ਜੀਵ ਨੂੰ ਇਸ ਪਾਸੇ ਲਾ ਦੇਵੇ) ਉਹੀ ਮਨੁੱਖ ਰੱਬ ਨੂੰ ਸਦਾ ਯਾਦ ਰੱਖਦਾ ਹੈ। (ਭਾਵ ਕਿ ਨਿਰੰਕਾਰ ਦੀ ਭੈ ਭਾਵਨੀ ਵਿਚ ਰਹਿਕੇ ਚੰਗੇ ਕੰਮ ਕਰਨੇ ਹਨ)।

ਕਾਮੁ ਕ੍ਰੋਧ ਲੋਭੁ ਛੋਡੀਐ, ਦੀਜੈ ਅਗਨਿ ਜਲਾਇ॥
ਜੀਵਦਿਆ ਨਿਤ "ਜਾਪੀਐ", ਨਾਨਕ ਸਚਾ ਨਾਉ॥
(519)

ਹੇ ਭਾਈ! ਕਾਮ ਵਾਸਨਾ ਤੇ ਕਾਬੂ ਰੱਖੋ। ਕਰੋਧ ਨੂੰ ਬੇਕਾਬੂ ਨਾ ਹੋਣ ਦਿਓ।

ਲੋਭ ਬਿਰਤੀ ਨੂੰ ਭਾਰੂ ਨਾ ਹੋਣ ਦਿਓ। ਅਗਰ ਇਹ ਬੇਕਾਬੂ ਹੋ ਗਏ ਤਾਂ ਤੈਨੂੰ ਸਾੜ ਕੇ ਸੁਆਹ ਕਰ ਦੇਣਗੇ। ਆਪਣੇ ਆਪ ਨੂੰ ਸਹੀ ਮਹਿਨਿਆ ਵਿਚ ਜੀਵਤ ਰੱਖਣ ਲਈ ਸੱਚੇ ਨਾਮ (ਸੱਚ ਧਰਮ ਦਾ ਰਾਹ) ਨਾਲ ਜੁੜਿਆ ਰਹੇ।

ਸੋ ਜੀਵਤ ਜਿਹ ਜੀਵਤ ਜਪਿਆ॥ ਪ੍ਰਗਟ ਭਏ ਨਾਨਕ ਨਹ ਛਪਿਆ॥ (253)

ਹੇ ਭਾਈ! ਨਿਰੰਕਾਰ ਸਦਾ ਜੀਵਤ ਹੈ। ਉਸਤੇ ਕਦੇ ਸਮੇਂ ਜਾਂ ਕਾਲ ਦਾ ਅਸਰ ਨਹੀਂ ਹੁੰਦਾ। ਉਸ ਜੀਵਤ ਨਿਰੰਕਾਰ ਨੂੰ ਯਾਦ ਰੱਖ, ਤਾਂ ਹੀ ਤੂੰ ਜੀਵਤ ਅਖਵਾ ਸਕਦਾ ਹੈ। ਤੇਰੇ ਰੱਬੀ ਗੁਣਾ (ਨੇਕੀ ਵਾਲੇ) ਕਾਰਨ ਤੈਨੂੰ ਸਭ ਥਾਂ ਸਤਿਕਾਰ ਮਿਲੇਗਾ। ਆਪਣੇ ਪਰਉਪਕਾਰਾਂ ਕਾਰਨ ਤੂੰ ਛੁਪਿਆ ਰਹਿ ਹੀ ਨਹੀਂ ਸਕਦਾ। (ਜਪੁ, ਜਪੁ, ਜਪਿ, ਜਪਣਾ, ਜਪੀਐ, ਜਪਹੁ ਆਦਿ 1150 ਵਾਰੀ ਵਰਤਿਆ ਹੈ)

✵✵✵

# ਙ। ਗ਼ੈ□□□ (□ਦੇ□)

ਰਸਨਾ ਨਾਮੁ ਕਰਨ ਸੁਣਿ ਜੀਵੈ॥
ਪ੍ਰਭ "ਸਿਮਰਿ ਸਿਮਰਿ" ਅਮਰ ਥਿਰੁ ਥੀਵੈ॥
ਗੰਗਾ ਜਲੁ ਗੁਰ ਗੋਬਿੰਦ ਨਾਮ॥
ਜੋ" ਸਿਮਰੈ" ਤਿਸਕੀ ਗਤਿ ਹੋਵੈ, ਪੀਵਤ ਬਹੁੜਿ ਨ ਜੋਨਿ ਭ੍ਰਮਾਮ॥ (1137)

ਹੇ ਭਾਈ! ਜੀਭ ਦੁਆਰਾ ਅਕਾਲ ਪੁਰਖ ਦਾ "ਨਾਮ" ਜਪਦੇ ਰਹੋ। ਕੰਨਾ ਨਾਲ ਉਸਦਾ ਨਾਮ ਸੁਣਦੇ ਰਹੋ। ਇਸ ਤਰ੍ਹਾਂ ਮਨੁੱਖ ਨੂੰ ਜੀਵਤ ਮੰਨਿਅ ਜਾ ਸਕਦਾ ਹੈ। ਲੋਕੀ ਗੰਗਾ ਦੇ ਪਾਣੀ ਨੂੰ ਪਵਿੱਤਰ ਮੰਨੀ ਜਾ ਰਹੇ ਹਨ। ਅਸਲ ਵਿਚ ਨਿਰੰਕਾਰ ਦਾ "ਨਾਮ" ਹੀ ਅਸਲੀ ਗੰਗਾ ਜਲ ਹੈ। ਅਜਿਹਾ "ਨਾਮ ਜਲ" ਜੋ ਇਨਸਾਨ "ਪੀਵੇਗਾ" ਉਹ ਮੁਕਤ (ਬੰਧਨ ਮੁਕਤ) ਹੋ ਜਾਵੇਗਾ। ਉਸਦੀ ਅਨੇਕ ਪ੍ਰਕਾਰੀ ਭਟਕਣਾ ਮੁੱਕ ਜਾਵੇਗੀ। (ਭਾਵ ਗੁਰੂ ਦੇ ਗਿਆਨ ਦੁਆਰਾ)।

ਹਰਿ ਜਨ "ਸਿਮਰਹੁ" ਹਿਰਦੈ ਰਾਮ॥

ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ॥ (702)

ਹੇ ਹਰੀ ਦੇ ਸੇਵਕ ਜਨੋ! ਨਿਰੰਕਾਰ ਨੂੰ ਵਿਖਾਵੇ ਮਾਤਰ ਨਹੀਂ, ਹਿਰਦੇ ਵਿਚੋਂ ਯਾਦ ਕਰੋ। ਜੇ ਤੁਸੀਂ ਹਿਰਦੇ ਵਿਚ ਹਰੀ ਦਾ ਵਾਸਾ ਕਰ ਲਿਆ, ਫੇਰ ਤੁਹਾਡੇ ਤੇ ਵਿਕਾਰਾਂ ਦਾ ਹਮਲਾ ਨਹੀਂ ਹੋ ਸਕੇਗਾ। (ਅਡੋਲ ਜਿੰਦਗੀ ਬਤੀਤ ਕਰੋਗੇ)।

ਪੂਰੇ ਗੁਰਕਾ ਸੁਨਿ "ਉਪਦੇਸੁ"॥ ਪਾਰ ਬ੍ਰਹਮੁ ਨਿਕਟਿ ਕਰਿ ਪੇਖੁ॥

ਸਾਸਿ ਸਾਸਿ "ਸਿਮਰਹੁ" ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥

ਹੇ ਭਾਈ! ਪੂਰੇ ਗੁਰੂ ਦਾ ਉਪਦੇਸ਼ ਧਿਆਨ ਨਾਲ (ਤੇ ਮੰਨ) ਸੁਣ। ਪਰਮਾਤਮਾ ਤੈਨੂੰ ਨੇੜੇ ਤੋਂ ਨੇੜੇ ਗੁਰੂ ਵਿਖਾ ਦੇਵੇਗਾ। ਸਾਸ ਸਾਸ ਲਗਾਤਾਰ ਕਰਤਾਰ ਜੀ ਨੂੰ ਯਾਦ ਰੱਖੋ। ਇਸ ਤਰ੍ਹਾਂ ਕਰਨ ਨਾਲ ਮਨ ਦੀਆਂ ਚਿੰਤਾਵਾਂ ਸਭ ਖਤਮ ਹੋ ਜਾਣਗੀਆਂ। (ਸਿਮਰਨ ਸ਼ਬਦ ਸਿਮ੍ਰਿਤੀ ਤੋਂ ਬਣਿਆ ਹੈ, ਜਿਸਦਾ ਅਰਥ ਹੈ : ਸਦਾ ਯਾਦ ਕਰਨਾ) ਉਹ ਤਰੀਕਾ ਵਰਤ ਕੇ ਸਤਿਗੁਰੂ ਜੀ ਮਨੁੱਖ ਨੂੰ ਗੁਣ ਭਰਪੂਰ ਬਣਾਉਣਾ ਚਾਹੁੰਦੇ ਹਨ।

ਨਦਰਿ ਕਰੇ ਤਾਂ "ਸਿਮਰਿਆ" ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥ (661)

ਹੇ ਭਾਈ! ਜੇ ਕਰਤਾ ਪੁਰਖ ਮੇਹਰਵਾਨ ਹੋਵੇ, ਤਾਂ ਮਨੁੱਖ ਉਸਦੀ ਯਾਦ ਵਿਚ ਜੁੜਦਾ ਹੈ। (ਭਾਵ ਗੁਰੂ ਦੀ ਸਿੱਖਿਆ ਲੈ ਕੇ ਨੇਕ ਇਨਸਾਨ ਬਣ ਜਾਣਾ) ਆਤਮਾ ਅੰਦਰ ਨਿਮਰਤਾ ਭਾਵ ਪੈਦਾ ਹੋ ਜਾਵੇ। ਹਉਮੈ ਹੰਕਾਰ ਨੂੰ ਦੂਰ ਕਰ ਦੇਵੇ।

ਗੁਰ ਕੇ "ਪਗ ਸਿਮਰਉ" ਦਿਨ ਰਾਤੀ ਮਨਿ ਹਰਿ ਹਰਿ, ਹਰਿ ਬਸਿਆ॥

ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ॥ (1319)

ਹੇ ਭਾਈ! ਮੈਂ ਤਾਂ ਗੁਰੂ ਦੇ ਚਰਨ ਦਿਨ ਰਾਤ ਸਿਮਰਦਾ ਹਾਂ। (ਭਾਵ ਗੁਰੂ ਦਾ ਉਪਦੇਸ਼ ਸੁਣਕੇ ਸਵੀਕਾਰ ਕਰਦਾ ਹਾਂ।) ਇਸੇ ਲਈ ਮੇਰੇ ਹਿਰਦੇ ਵਿਚ ਹਰੀ ਚੰਗੀ ਤਰ੍ਹਾਂ ਬਸ ਗਿਆ ਹੈ। ਹਰੀ ਦੀ ਵਡਿਆਈ ਸਾਰੇ ਸੰਸਾਰ ਦੇ ਧਨ ਪਦਾਰਥਾਂ ਤੋਂ ਉਤਮ ਹੈ। ਜਿਵੇਂ ਚੰਦਨ ਨੂੰ ਸਿਲ ਪੱਥਰ ਤੇ ਘਸਾ ਕੇ, ਸੁਗੰਧ ਚਾਰੇ ਪਾਸੇ ਫੈਲ ਜਾਂਦੀ ਹੈ। ਇਸੇ ਤਰ੍ਹਾਂ ਹਰੀ ਦੇ ਗੁਣ ਜਦੋਂ ਅੰਦਰ ਸਮਾ ਜਾਣ, ਉਹ ਮਨੁੱਖ ਸਾਰੇ ਕਿਤੇ ਸੋਭਾ ਪਾਉਂਦਾ ਹੈ।

"ਸਿਮਰੈ" ਧਰਤੀ ਅਰੁ ਆਕਾਸਾ॥ "ਸਿਮਰਹਿ" ਚੰਦ ਸੂਰਜ ਗੁਣ ਤਾਸਾ॥

ਪਉਣ ਪਾਣੀ ਬੈਸੰਤ੍ਰ "ਸਿਮਰਹਿ, ਸਿਮਰੈ" ਸਗਲ ਉਪਾਰਜਨਾ॥

"ਸਿਮਰਹਿ" ਪਸੂ ਪੰਖੀ ਸਭਿ ਭੂਤਾ॥ "ਸਿਮਰਹਿ" ਬਨ ਪਰਬਤ ਅਉਧੂਤਾ॥

ਲਤਾ ਬਲੀ ਸਾਖ ਸਭ "ਸਿਮਰਹਿ", ਰਵਿ ਰਹਿਆ ਸੁਆਮੀ ਸਭ ਮਨਾ॥

"ਸਿਮਰਹਿ" ਥੂਲ ਸੂਖਮ ਸਭਿ ਜੰਤਾ॥ "ਸਿਮਰਹਿ" ਸਿਧ ਸਾਧਿਕ ਹਰਿ ਮੰਤਾ॥

ਗੁਪਤ ਪ੍ਰਗਟ "ਸਿਮਰਹਿ" ਪ੍ਰਭ ਮੇਰੇ, ਸਗਲ ਭਵਨ ਕਾ ਪ੍ਰਭ ਧਨਾ॥ (1079)

ਹੇ ਭਾਈ! ਅਕਾਲ ਪੁਰਖ ਨੂੰ ਧਰਤੀ ਸਿਮਰਦੀ ਹੈ। ਅਕਾਸ ਭੀ ਸਿਮਰਣ ਕਰਦਾ ਹੈ। ਚੰਦ ਸੂਰਜ ਭੀ ਪ੍ਰਭੂ ਨੂੰ ਗੁਣਵਾਨ ਜਾਣਕੇ ਸਿਮਰਦੇ ਹਨ। ਹਵਾ ਤੇ ਪਾਣੀ ਭੀ ਪ੍ਰਭੂ ਦਾ ਸਿਮਰਣ ਕਰਦੇ ਹਨ। ਅਗਨੀ ਭੀ ਉਸੇ ਦਾ ਸਿਮਰਣ ਕਰਦੀ ਹੈ। ਸਾਰੇ ਜੋ ਪੈਦਾ ਹੋਏ ਹਨ, ਰੱਬ ਜੀ ਨੂੰ ਸਿਮਰ ਰਹੇ ਹਨ। ਰੱਬ ਦਾ ਸਿਮਰਣ ਪਸ਼ੂ ਪੰਛੀ ਦਿਸਦੇ ਅਣ ਦਿਸਦੇ, ਸਭ ਕਰਦੇ ਹਨ। ਬਨ ਜੰਗਲ ਪਰਬਤ ਸਭ ਉਸੇ ਦਾ ਸਿਮਰਨ ਕਰਦੇ ਹਨ। ਬੇਲਾਂ ਟਹਿਣੀਆਂ ਫੁੱਲ ਆਦਿ ਨਿਰੰਕਾਰ ਦਾ ਸਿਮਰਨ ਕਰ ਰਹੇ ਹਨ। ਕਿਉਂਕਿ ਜੋਤ ਰੂਪ ਵਿਚ ਪ੍ਰਭੂ ਸਾਰਿਆਂ ਵਿਚ ਮੌਜੂਦ ਹੈ। ਸੂਖਮ ਤੇ ਸਥੂਲ ਹੋਰ ਜੀਵ ਜੰਤ ਸਭ ਸਿਮਰਨ ਕਰਦੇ ਹਨ। ਸਿਧ ਜੋਗੀ ਸਾਧਨਾਂ ਕਰਨ ਵਾਲੇ ਹਰੀ ਦਾ ਮੰਤਰ ਸਿਮਰ ਰਹੇ ਹਨ। ਕੋਈ ਗੁਪਤ ਹਨ, ਕੋਈ ਦਿਸਦੇ ਹਨ, ਪਰ ਇਕ ਗਲ ਸੱਚ ਹੈ ਕਿ "ਸਿਮਰਨ" ਸਾਰੇ ਹੀ ਕਰ ਰਹੇ ਹਨ। ਇਥੇ ਵਿਸ਼ੇਸ਼ ਧਿਆਨ ਦੇਣ ਯੋਗ ਇਕ ਨੁਕਤਾ ਹੈ ਕਿ ਜੋ ਕੰਮ ਕੋਈ ਵਿਅਕਤੀ ਜਾਂ ਵਸਤੂ ਕਰ ਰਹੀ ਹੈ, ਉਸ ਦਾ ਉਹੀ "ਸਿਮਰਨ" ਹੈ। ਚੋਰ ਦਾ ਚੋਰੀ ਹੀ ਸਿਮਰਨ ਹੈ। ਜੁਆਰੀ ਦਾ ਜੂਆ, ਕਾਮੀ ਦਾ ਕਾਮ ਵਾਸਨਾ। ਠੀਕ ਅਤੇ ਗ਼ਲਤ ਦੀ ਪਛਾਣ ਗੁਰੂ ਤੋਂ ਪ ੍ ਾ ਪ ਤ ਹੁੰਦੀ ਹੈ।

ਪਾਠਕ ਜਨੋ! ਇਸ ਪਰਮਾਣ ਵਿਚਲੇ "ਸਿਰਮਨ" ਸ਼ਬਦ ਨੂੰ ਧਿਆਨ ਨਾਲ ਵੇਖਣਾ। ਕੌਣ ਕੌਣ ਸਿਮਰਨ ਕਰਦੇ ਗਿਣਾਏ ਹਨ, ਦੁਬਾਰਾ ਪੜ ਵੇਖਣਾ। ਮੇਰੇ ਕੀਤੇ ਅਰਥਾਂ ਤੇ ਸ਼ੰਕਾ ਹੋਵੇ ਤਾਂ ਪ੍ਰੋ: ਸਾਹਿਬ ਸਿੰਘ ਵਾਲਾ ਦਰਪਣ ਵੇਖ ਸਕਦੇ ਹੋ। ਸ੍ਰੋਮਣੀ ਕਮੇਟੀ ਵਾਲੇ ਸ਼ਬਦਾਰਥ ਪੜ ਸਕਦੇ ਹੋ। ਇਸਦਾ ਅਰਥ ਇਹੀ ਕੀਤਾ ਗਿਆ ਹੈ ਕਿ ਇਹ ਵਸਤੂਆਂ, ਸ਼ਕਤੀਆਂ ਨਿਰੰਕਾਰ ਦੇ ਬਣਾਏ ਅਟੱਲ ਨਿਯਮ ਵਿਚ ਚੱਲ ਰਹੀਆਂ ਹਨ। ਉਸ ਦੇ ਹੁਕਮ ਵਿਚ ਰਹਿ ਕੇ ਕਾਰ ਕਰਨੀ ਇਹੀ

ਇਹਨਾਂ ਦਾ "ਸਿਮਰਨ" ਹੈ। ਆਪਣੇ ਜਿੰਮੇ ਲਗੀ ਡਿਊਟੀ ਧਰਤੀ ਅੱਗ ਹਵਾ, ਪਾਣੀ ਸਾਰੇ ਨਿਭਾ ਰਹੇ ਹਨ। ਜਦੋਂ ਮਨੁੱਖ ਗੈਰ ਕੁਦਰਤੀ ਕੰਮ ਕਰਦਾ ਹੈ। ਉਸਦੀ ਬੁੱਧੀ ਭ੍ਰਿਸ਼ਟ ਹੋ ਜਾਂਦੀ ਹੈ, ਕੁਰਾਹੇ ਪੈ ਕੇ ਬਹੁਤ ਸਾਰੇ ਉਪੱਦਰ ਕਰਦਾ ਹੈ। ਉਸ ਹਾਲਤ ਵਿਚ ਗੁਰੂ "ਸਿਮਰਨ" ਕਰਨ ਲਈ ਹੁਕਮ ਕਰਦਾ ਹੈ ਕਿਉਂਕਿ ਸਿਮਰਣ ਦਾ ਮਤਲਬ ਹੀ ਅਟੱਲ ਹੁਕਮ ਵਿਚ ਜੀਵਨ ਬਿਤਾਉਣਾ ਹੈ। ਮਨੁੱਖ ਨੂੰ ਸੰਜਮ ਵਿਚ ਰੱਖਣ ਲਈ ਗੁਰੂ ਨੇ ਕੁੱਝ ਅਸੂਲ ਸਮਝਾਏ ਹਨ ਗੁਰਬਾਣੀ ਵਿਚ। ਸਿੱਖ ਪੂਜਾਰੀਆਂ ਅਤੇ ਹੋਰ ਨਾਂ ਸਮਝ ਟੋਲਿਆਂ ਨੇ, ਗੁਰਬਾਣੀ ਨੂੰ ਮੰਤਰ ਬਣਾ ਧਰਿਆ। ਕਿਸੇ ਮੰਤਰ ਦਾ ਜਾਪ ਸ਼ੁਰੂ ਕਰਾ ਦਿੱਤਾ। ਇਸ ਤਰ੍ਹਾਂ ਕੀ ਮਿਲੇਗਾ? ਅੱਗੇ ਕੀ ਮਿਲ ਗਿਆ ਹੈ? ਸੋਚੋ।

ਮਾਤ ਗਰਭ ਮਹਿ ਆਪਨ "ਸਿਮਰਨੁ" ਦੇ, ਤਹ ਤੁਮ ਰਾਖਨ ਹਾਰੇ॥
ਪਾਵਕ ਸਾਗਰ ਅਥਾਹ ਲਹਰਿ ਮਹਿ, ਤਾਰਹੁ ਤਾਰਨ ਹਾਰੇ॥ (613)

ਹੇ ਭਾਈ! ਨਿਰੰਕਾਰ ਮਾਤਾ ਦੇ ਗਰਭ ਵਿਚ ਸਿਮਰਨ ਰਾਹੀਂ ਰਾਖੀ ਕਰਦਾ ਹੈ। ਅੱਗ ਦਾ ਸਮੁੰਦਰ ਹੈ ਚਾਰੇ ਪਾਸੇ ਅੱਗਦੀਆਂ ਲਹਿਰਾਂ (ਲਾਟਾਂ) ਭਸਮ ਕਰਨ ਲਈ ਲਪਟ ਰਹੀਆਂ ਹਨ। ਹੇ ਨਿਰੰਕਾਰ, ਅਜਿਹੀ ਮੁਸ਼ਕਲ ਵਿਚ ਭੀ ਤੂੰ ਬਚਾ ਸਕਦਾ ਹੈ। ਇਹੀ ਤੇਰੀ ਵਡਿਆਈ ਹੈ।

ਪਾਠਕ ਜਨ ਸੋਚ ਸਕਦੇ ਹਨ ਕਿ ਮਾਤਾ ਦੇ ਪੇਟ ਵਿਚ, ਹਰਕਤ ਤੋਂ ਰਹਿਤ, ਸੋਝੀ ਤੋਂ ਰਹਿਤ, ਬੱਚਾ ਕਿਵੇਂ ਸਿਮਰਨ ਕਰ ਸਕਦਾ ਹੈ? ਇਸਦਾ ਮਤਲਬ ਹੈ ਕਿ ਕੁਦਰਤ ਦੇ ਕਾਨੂੰਨ ਮੁਤਾਬਕ ਸੰਭਾਲ ਹੋ ਰਹੀ ਹੈ। ਵਾਹਿਗੁਰੂ ਜਾਂ ਰਾਮ ਰਾਮ ਦਾ ਉਥੇ ਕੋਈ ਮੰਤਰ ਨਹੀਂ ਜਪਿਆ ਜਾ ਰਿਹਾ।

ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥ (10)

ਹੇ ਭਾਈ! ਮੌਸਮ ਬਦਲਣ ਨਾਲ ਕਈ ਪੰਛੀ, ਆਪਣਾ ਟਿਕਾਣਾ ਬਦਲ ਲੈਂਦੇ ਹਨ। ਸੈਂਕੜੇ ਮੀਲਾਂ ਦਾ ਸਫਰ ਕਰਕੇ ਦੂਰ ਦੇ ਇਲਾਕਿਆਂ ਵੱਲ ਚਲੇ ਜਾਂਦੇ ਹਨ। ਜਿਥੇ ਚੰਗੀ ਖੁਰਾਕ ਮਿਲ ਸਕਦੀ ਹੋਵੇ। ਇਹ ਪੰਛੀ (ਕੂੰਜਾਂ ਆਦਿ) ਆਪਣੇ ਅੰਡੇ ਪਿੱਛੇ ਆਲ੍ਹਣਿਆਂ ਵਿਚ ਛੱਡ ਆਉਂਦੇ ਹਨ। ਪਿੱਛੇ ਅੰਡਿਆਂ ਦੀ ਸੰਭਾਲ ਕੌਣ ਕਰਦਾ ਹੈ? ਬੱਚਿਆਂ ਨੂੰ ਕੌਣ ਚੋਗਾ ਚੁਗਾਉਂਦਾ ਹੈ? ਉਸ ਪ੍ਰਭੂ ਦਾ "ਸਿਮਰਨ" (ਕੁਦਰਤੀ ਕਾਨੂੰਨ) ਹੀ ਉਹਨਾਂ ਨੂੰ ਪਾਲਦਾ ਹੈ। ਯਾਦ ਰਹੇ ਹਜ਼ਾਰਾਂ

ਵਿਚੋਂ ਸੈਂਕੜੇ ਬੱਚੇ ਹੀ ਜੁਆਨ ਹੁੰਦੇ ਹਨ। ਬਹੁਤ ਸਾਰੇ ਬਚਪਨ ਵਿਚ ਹੀ ਮਰ ਜਾਂਦੇ ਹਨ। ਮਾਸਾਹਾਰੀ ਜਾਨਵਰ ਇਹਨਾਂ ਨੂੰ ਖਾ ਜਾਂਦੇ ਹਨ। ਇਥੇ ਭੀ ਸਿਮਰਨ ਰੱਬੀ ਨਿਯਮ ਨੂੰ ਕਿਹਾ ਗਿਆ ਹੈ। ਹੋਰ ਕੂੰਜਾਂ ਜਾਂ ਉਹਨਾਂ ਦੇ ਬੱਚੇ ਕਿਹੜੇ ਧਰਮ ਨੂੰ ਮੰਨਦੇ ਹਨ? ਕਿਹੜੇ ਧਰਮ ਮੁਖੀ ਤੋਂ ਗੁਰ ਮੰਤਰ ਲੈ ਕੇ ਆਏ ਹਨ? ਇਹ ਦਲੀਲਾਂ ਮਨੁੱਖੀ ਮਨ ਨੂੰ ਮਜ਼ਬੂਤ ਕਰਨ ਲਈ ਹਨ।

ਸੱਪਣੀ ਆਪਣੇ ਹੀ ਆਂਡਿਆਂ ਨੂੰ ਖਾ ਜਾਂਦੀ ਹੈ। ਮੱਛੀਆਂ ਆਪਣੇ ਤੋਂ ਛੋਟੀਆਂ ਮੱਛੀਆਂ ਨੂੰ ਨਿੱਤ ਖਾਂਦੀਆਂ ਹਨ। ਹੋਰ ਮਾਸਾਹਾਰੀ ਜੀਵ ਲੋੜ ਮੁਤਾਬਕ ਜੀਵਾਂ ਨੂੰ ਮਾਰ ਕੇ ਖਾ ਜਾਂਦੇ ਹਨ। ਇਹ ਮਰਨ ਵਾਲੇ ਕਮਜ਼ੋਰ ਜੀਵ ਸਿਮਰਨ ਕਰ ਕੇ ਜਾਨ ਕਿਉਂ ਨਹੀਂ ਬਚਾ ਲੈਂਦੇ? ਜਾਂ ਮਾਸਾਹਾਰੀ ਜੀਵਾਂ ਦਾ ਸੁਭਾ ਰੱਬ ਨੇ ਅਜਿਹਾ ਕਿਉਂ ਬਣਾ ਦਿੱਤਾ?

ਗੁਰੂ ਗ੍ਰੰਥ ਸਾਹਿਬ ਵਿਚ ਸਿਮਰਨ-ਸਿਮਰਨੁ-ਸਿਮਰਨਿ-ਸਿਮਰੈ-ਸਿਮਰਹਿ, ਇਹਨਾਂ ਸਾਰੇ ਰੂਪਾਂ ਵਿਚ "ਸਿਮਰਨ" ਸ਼ਬਦ 736 ਵਾਰੀ ਵਰਤਿਆ ਗਿਆ ਹੈ।

✯✯✯

## ਣ। □□□ (□ਦੇ□)

ਸਾਰੀ ਗੁਰਬਾਣੀ ਸ਼ਬਦ ਰੂਪ ਵਿਚ ਉਚਾਰਨ ਕੀਤੀ ਗਈ ਹੈ। ਦਸਮ

ਪਾਤਿਸ਼ਾਹ ਹਜੂਰ ਨੇ ਚੰਗੀ ਤਰ੍ਹਾਂ ਪਰਖ ਤੋਂ ਬਾਅਦ, ਸਿੱਖ ਪੰਥ ਨੂੰ ਸ਼ਬਦ 'ਤੋਂ ਅਗਵਾਈ ਲੈਣ ਦਾ ਹੁਕਮ ਕਰ ਦਿੱਤਾ। ਇਹੀ ਸ਼ਬਦ ਸੰਗ੍ਰਹਿ ਸਿੱਖਾਂ ਦਾ ਗੁਰੂ, ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਥਾਪਤ ਹੈ। ਆਪਣੇ ਮਨੋਭਾਵਾਂ ਦੂਜੇ ਤਕ ਪਹੁੰਚਾਉਣ ਦੇ ਮਾਧਿਅਮ (ਜਾਂ ਸਾਧਨ) ਨੂੰ ਸ਼ਬਦ ਕਿਹਾ ਜਾਂਦਾ ਹੈ। ਛੋਟੇ ਬੱਚੇ, ਜਦੋਂ ਬੋਲਣਾ ਨਹੀਂ ਸਿੱਖੇ ਹੁੰਦੇ, ਉਹਨਾਂ ਦੀਆਂ ਹਰਕਤਾਂ, ਰੋਣਾਂ ਜਾਂ ਹੱਸਣਾ ਮਾਂ ਲਈ ਸਮਝਣ ਦਾ ਜਰੀਆ ਹੈ। ਉਸ ਸਮੇਂ ਉਹੀ ਸ਼ਬਦ ਹਨ। ਅਸੀਂ ਮਨੁੱਖ ਦੇ ਚਿਹਰੇ ਤੋਂ, ਬਹੁਤ ਕੁਝ ਪਤਾ ਲਾ ਲੈਂਦੇ ਹਾਂ, ਬਿਨਾਂ ਬੋਲਣ ਦੇ। ਅੱਖਾਂ ਭੀ ਅਜਿਹਾ ਕੁਝ ਬਿਆਨ ਕਰ ਜਾਂਦੀਆਂ ਹਨ ਕਿ ਸਮਝਣ ਵਾਲਾ ਸਭ ਕੁਝ ਸਮਝ ਜਾਂਦਾ ਹੈ। ਅੱਖਾਂ ਰਾਹੀਂ ਪ੍ਰਗਟ ਕੀਤੇ ਗਏ ਸ਼ਬਦਾਂ (ਮਨੋ ਅਵਸਥਾ) ਨੂੰ ਭਾਈ ਗੁਰਦਾਸ ਜੀ ਨੇ ਬਹੁਤ ਖੂਬਸੂਰਤ ਤਰੀਕੇ ਨਾਲ ਪੇਸ਼ ਕੀਤਾ ਹੈ। ਪੜੋ –

ਏਈ ਅਖੀਆਂ ਜੁ ਪੇਖਿ ਪ੍ਰਥਮ ਅਨੂਪ ਰੂਪ,
ਕਾਮਨਾ ਪੂਰਨ ਕਰਿ ਸਹਜ ਸਮਾਨੀ ਹੈ॥
ਏਈ ਅਖੀਆਂ ਜੁ ਲੀਲਾ ਲਾਲਨ ਕੀ ਇਕ ਟਕ,
ਅਤਿ ਅਸਰਰਜ ਹੁਇ ਹੇਰਤ ਹਿਰਾਨੀ ਹੈ॥
ਏਈ ਅਖੀਆਂ ਜੁ ਬਿਛੁਰਤ ਪ੍ਰਿਅ ਪ੍ਰਾਨਪਤਿ,
ਬਿਰਹ ਬਿਯੋਗ ਰੋਗ ਪੀਰਾ ਕੈ ਪਿਰਾਨੀ ਹੈ॥
ਨਾਸਕਾ ਸ੍ਰਵਨ ਰਸਨਾ ਮੈ ਅਗ੍ਰਭਾਗਹੁਤੀ,
ਏਈ ਅਖੀਆਂ ਸਗਲ ਅੰਗ ਮੈ ਬਿਰਾਨੀ ਹੈ॥ (ਭਾ.ਗੁ., ਕਬਿੱਤ ਨੰ: 669)

ਹੇ ਭਾਈ ਜਨੋ! ਇਹੀ ਅੱਖਾਂ ਹਨ ਜੋ ਸਭ ਤੋਂ ਪਹਿਲਾਂ ਕਿਸੇ ਦਾ ਰੂਪ ਤਕਦੀਆਂ ਹਨ। ਮਨ ਪਸੰਦ ਰੰਗ ਰੂਪ ਵੇਖ ਕੇ ਤਸੱਲੀ ਕਰਦੀਆਂ ਹਨ। ਦੂਖ ਜਾਂ ਸੁੱਖ ਦਾ ਪਹਿਲਾ ਅਨੁਭਵ ਅੱਖਾਂ ਦੁਆਰਾ ਹੀ ਹੁੰਦਾ ਹੈ। ਇਹੀ ਅੱਖਾਂ ਹਨ ਜੋ ਨਿਰੰਕਾਰ ਦੀ ਲੀਲਾ (ਕੁਦਰਤ ਦੇ ਵਿਸਮਾਦੀ ਨਜ਼ਾਰੇ) ਨੂੰ ਵੇਖ ਕੇ ਇਕ ਟੱਕ ਹੈਰਾਨ ਹੋ ਜਾਂਦੀਆਂ ਹਨ। ਕੁਦਰਤ ਦਾ ਸਾਰਾ ਚਿੱਤਰ ਦਿਮਾਗ ਤੱਕ ਪਹੁੰਚਾ ਦਿੰਦੀਆਂ ਹਨ। ਏਹੀ ਅੱਖਾਂ ਹਨ ਜਦੋਂ ਪ੍ਰੀਤਮ ਨੂੰ ਵਿਛੜਦਾ ਵੇਖਦੀਆਂ ਹਨ ਤਾਂ ਵਿਆਕੁਲ ਹੋ ਉਠਦੀਆਂ ਹਨ। ਬੈਰਾਗ ਵਿਚ ਕੁਰਲਾ ਉਠਦੀਆਂ ਹਨ। ਡੂੰਘੀ ਪੀੜ ਦਾ ਅਨੁਭਵ ਕਰਾ ਦਿੰਦੀਆਂ ਹਨ। ਰੋ ਰੋ ਕੇ ਹਾਲੋਂ ਬੇਹਾਲ ਹੋ ਜਾਂਦੀਆਂ ਹਨ। ਅੱਖਾਂ ਬਹੁਤ ਦੂਰੋਂ ਦ੍ਰਿਸ਼ ਵੇਖ ਲੈਂਦੀਆਂ ਹਨ, ਨੱਕ ਉਤਨਾ ਸੰਵੇਦਨਸ਼ੀਲ ਨਹੀਂ ਹੁੰਦਾ। ਕੰਨ ਪਿੱਛੇ ਚਲੇ ਗਏ, ਅੱਖਾਂ ਅਗੇ ਆ ਗਈਆਂ। ਆਵਾਜ਼ ਸੁਣਨੀ ਭਾਵੇਂ

ਬੜੀ ਚੰਗੀ ਲਗਦੀ ਹੈ ਪਰ ਦ੍ਰਿਸ਼ ਵੇਖਣਾ ਹੋਰ ਭੀ ਵਧ ਚੰਗਾ ਲੱਗਦਾ ਹੈ। ਜੀਭ ਨੂੰ ਤਾਂ ਸੁਆਦ ਦਾ ਤਦੋਂ ਹੀ ਪਤਾ ਲੱਗੇਗਾ, ਜਦੋਂ ਪਦਾਰਥ ਖਾ ਕੇ ਵੇਖਿਆ। ਪਰ ਅੱਖਾਂ ਵੇਖ ਕੇ ਹੀ ਮੂੰਹ ਵਿਚ ਸੁਆਦ ਭਰ ਦਿੰਦੀਆਂ ਹਨ। ਇਹ ਅੱਖੀਆਂ ਹਰ ਕੰਮ ਵਿਚ ਅੱਗੇ ਰਹਿੰਦੀਆਂ ਹਨ। ਬਾਕੀ ਸਾਰੇ ਅੰਗ ਪਿੱਛੇ ਸਨ। ਪ੍ਰੀਤਮ ਦੇ ਵਿਛੋੜੇ ਦਾ ਦਰਦ ਕੰਨਾਂ ਨੂੰ ਮਹਿਸੂਸ ਨਹੀਂ ਹੋਇਆ। ਨੱਕ ਨੇ ਕੋਈ ਦੁੱਖ ਮਹਿਸੂਸ ਨਾ ਕੀਤਾ। ਜੀਭ ਨੂੰ ਕੋਈ ਫਰਕ ਨਾ ਪਿਆ। ਬਸ ਇਹ ਅੱਖਾਂ ਹੀ ਹਨ ਜੋ ਪਿਆਰੇ ਦੇ ਵਿਛੋੜੇ ਵਿਚ ਬੇਹਾਲ ਹੋ ਗਈਆਂ ਹਨ। ਬੇਗਾਨਗੀ ਦਾ ਅਹਿਸਾਸ ਅੱਖਾਂ ਵਿਚੋਂ ਪਰਤੱਖ ਵੇਖਿਆ ਜਾ ਸਕਦਾ ਹੈ। ਬਾਕੀ ਅੰਗਾਂ ਵਿਚੋਂ ਨਹੀਂ। ਅੱਖਾਂ ਦਿਲ ਦਿਮਾਗ ਦਾ ਸ਼ੀਸ਼ਾ ਹਨ।

ਚੁਰਾਹੇ (ਚੌਂਕ) ਵਿਚ ਖੰਭੇ ਤੇ ਲੱਗੀ ਬੱਤੀ ਬੇਜੁਾਨ ਹੁੰਦੀ ਹੋਈ ਭੀ ਦਿਨ ਰਾਤ ਜੁਬਾਨ ਵਾਲਿਆਂ ਨੂੰ ਰਾਹ ਸਿਰ ਰੱਖਣ ਵਾਸਤੇ ਕੰਮ ਕਰਦੀ ਹੈ। ਜੋ ਉਸ ਬੇਜੁਬਾਨ ਦੇ ਸੰਕੇਤ ਨੂੰ ਨਾ ਸਮਝਿਆ ਜਾਵੇ ਤਾਂ, ਅਵੱਸ਼ ਹੀ ਟੱਕਰ ਹੋ ਜਾਵੇਗੀ। ਉਸ ਬੱਤੀ ਦਾ ਸੰਕੇਤ ਹੀ ਸ਼ਬਦ ਹੈ। ਸੜਕਾਂ ਦੇ ਮੋੜਾਂ ਤੇ, ਚੋਰਾਹਿਆਂ ਤੇ ਕਿਸੇ ਸ਼ਹਿਰ ਦਾ ਨਾਮ ਲਿਖ ਕੇ, ਤੀਰ ਦਾ ਨਿਸ਼ਾਨ ਲਾ ਦਿੱਤਾ ਜਾਂਦਾ ਹੈ। ਮੁਸਾਫਿਰ ਬਿਨਾਂ ਰੁਕੇ ਪੜ੍ਹਕੇ, ਤੀਰ ਦਾ ਨਿਸ਼ਾਨ ਵੇਖ ਕੇ, ਝੱਟਪੱਟ ਆਪਣੀ ਮੰਜਿਲ ਵੱਲ ਅੱਗੇ ਵੱਧ ਜਾਂਦੇ ਹਨ। ਇਥੇ ਸੁੰਨੀ ਸੜਕ ਤੇ ਕਿਸ ਨੇ ਰਾਹ ਦੱਸਿਆ? ਸ਼ਬਦ ਨੇ। ਗੁੰਗਾ ਮਨੁੱਖ ਇਸ਼ਾਰਿਆਂ ਨਾਲ ਹੀ ਸਾਰੀ ਗੱਲ ਬਾਤ ਕਰ ਲੈਂਦਾ ਹੈ। ਜਾਨਵਰ ਆਪਣੀਆਂ ਹਰਕਤਾਂ ਤੇ ਅੰਗਾਂ ਦੇ ਇਸਾਰਿਆਂ ਨਾਲ ਬਹੁਤ ਕੁਝ ਸਮਝਾ ਦਿੰਦੇ ਹਨ। ਬੋਲਣ ਲੱਗਿਆਂ ਵਿਸ਼ਰਾਮ ਕਿੱਥੇ ਕੀਤਾ ਹੈ? ਕਿਸ ਬੋਲ ਤੇ ਜ਼ਿਆਦਾ ਦਬਾਓ ਪਾਇਆ ਗਿਆ ਹੈ। ਸ਼ਬਦਾਂ ਦੀ ਚੋਣ ਕਿਵੇਂ ਕੀਤੀ ਗਈ ਹੈ? ਸਮਾਂ ਤੇ ਸਥਾਨ ਕਿਹੋ ਜਿਹਾ ਹੈ? ਅੱਗੋਂ ਸੁਣਨ (ਜਾਂ ਪੜ੍ਹਨ) ਵਾਲੇ ਦਾ ਮਾਨਸਿਕ ਪੱਧਰ ਕਿੰਨਾ ਕੁ ਹੈ। ਇਸ ਸਭ ਦਾ ਜਦੋਂ ਤਾਲਮੇਲ ਬੈਠ ਜਾਵੇ। ਤਦੋਂ ਆਖੀ ਗਈ ਗੱਲ ਠੀਕ ਸਮਝ ਆਉਂਦੀ ਹੈ। ਫਿਰ ਸ਼ਬਦ ਹਸਾਉਂਦੇ ਹਨ, ਸ਼ਬਦ ਰੁਆਉਂਦੇ ਹਨ। ਸ਼ਬਦ ਬੇਚੈਨ ਕਰਦੇ ਹਨ, ਸ਼ਬਦ ਧਰਵਾਸ ਦਿੰਦੇ ਹਨ। ਸ਼ਬਦ ਕ੍ਰੋਧ ਨਾਲ ਲਾਲ ਕਰ ਸਕਦੇ ਹਨ। ਸ਼ਬਦ ਹੀ ਸਸਤਰ ਸਜਾ ਕੇ, ਮੈਦਾਨ ਵਿਚ ਜਾ ਕੇ, ਜਾਨਾਂ ਵਾਰਨ ਲਈ ਹੋਂਸਲਾ ਭਰ ਦਿੰਦੇ ਹਨ ਹਾਂ ਤੇ ਨਾਂਹ, ਧੀ ਅਤੇ ਮਾਂ, ਦੁਸ਼ਮਣ ਅਤੇ ਦੋਸਤੋ, ਇਹ ਸਾਰੇ ਸ਼ਬਦ ਮਨੁੱਖੀ ਮਨ ਤੇ ਵੱਖੋਂ ਵੱਖਰੇ ਤਰ੍ਹਾਂ ਦਾ ਖਾਸ ਅਸਰ ਪਾਉਂਦੇ ਹਨ। ਪਿਆਰ ਵਿਚ ਆਖੇ ਗਏ ਦੋ ਸ਼ਬਦ ਕਿਸੇ ਦੀ ਜ਼ਿੰਦਗੀ ਬਦਲ

ਦਿੰਦੇ ਹਨ। ਕੁੜੱਤਣ ਭਰੇ ਸ਼ਬਦ ਸਿਰ ਵੱਢਵੇ ਵੈਰ ਪੁਆ ਦਿੰਦੇ ਹਨ, ਸੂਲੀ ਚੜ੍ਹਾ ਸਕਦੇ ਹਨ। ਇਸ ਪਰਥਾਏ ਭਾਈ ਗੁਰਦਾਸ ਜੀ ਨੇ ਬਾਕਮਾਲ ਲਿਖਿਆ ਹੈ। ਆਓ ਪੜ੍ਹੀਏ –

ਜੈਸੇ ਲਗ ਮਾਤਰਹੀਨ, ਪੜਤ ਅਉਰਨ ਕਉ ਅਉਰ,
ਪਿਤਾ ਪੂਤ, ਪੂਤ ਪਿਤਾ, ਸਮਸਰਿ ਜਾਨੀਐ॥
ਸੁਰਤ ਬਿਹੂਨ ਜੈਸੇ ਬਾਵਰੋ ਬਖਾਨੀਅਤ,
ਅਉਰ ਕਹੈ ਅਉਰ ਕਛ, ਹਿਰਦੈ ਮੈ ਆਨੀਐ॥
ਜੈਸੇ ਗੁੰਗ ਸਭਾ ਮਧਿ ਕਹਿ ਨ ਸਕਤ ਬਾਤ,
ਬੋਲਤ ਹਸਾਇ ਹੋਇ, ਬਚਨ ਬਿਧਾਨੀਐ॥
ਗੁਰਮੁਖਿ ਮਾਰਗ ਮੈ, ਮਨਮੁਖ ਥਕਤ ਹੋਇ,
ਲਗਨ ਸਗਨ ਮਾਨੈ, ਕੈਸੇ ਮਨ ਮਾਨੀਐ॥ (ਭਾ. ਗੁ., ਕਬਿੱਤ ਨੰ: 264)

ਹੇ ਭਾਈ ! ਅਣਪੜ ਵਿਅਕਤੀ ਜਿਸ ਨੂੰ “ਸ਼ਬਦ” ਦੀ ਬਣਤਰ ਬਾਰੇ ਗਿਆਨ ਹੀ ਨਹੀਂ ਹੈ। ਉਹ ਹੋਰ ਦਾ ਹੋਰ (ਉਲਟ ਪੁਲਟ ) ਹੀ ਪੜੀ ਜਾਂਦਾ ਹੈ। ਪੁੱਤਰ ਨੂੰ ਪਿਤਾ ਬਣਾ ਦਿੰਦਾ ਹੈ, ਤੇ ਪਿਤਾ ਨੂੰ ਪੁੱਤਰ ਬੋਲ ਜਾਂਦਾ ਹੈ। ਗਿਆਨ ਤੋਂ ਸੱਖਣੇ ਮਨੁੱਖ ਨੂੰ ਪਾਗਲ ਹੀ ਆਖੀਦਾ ਹੈ। ਉਹ ਤਾਂ ਕਹਿਣਾ ਕੁਝ ਹੋਰ ਹੁੰਦਾ ਹੈ, ਆਖੀ ਹੋਰ ਜਾਂਦਾ ਹੈ। ਬੋਲਣ ਤੋਂ ਹੀ ਅਕਲ ਦਾ ਅੰਦਾਜ਼ਾ ਲੱਗ ਜਾਂਦਾ ਹੈ। ਜੇ ਸਿਆਣਿਆਂ ਦੀ ਸਭਾ ਵਿਚ ਨਾ ਸਮਝ ਵਿਅਕਤੀ ਨੂੰ ਬੋਲਣ ਲਈ ਖੜਾ ਕਰ ਦੇਈਏ ਕੀ ਹੋਵੇਗਾ ? ਠੀਕ ਤਰੀਕੇ ਮਨ ਦੀ ਗਲ ਕਹਿ ਹੀ ਨਹੀਂ ਸਕੇਗਾ। ਜੇ ਬੋਲਣ ਦੀ ਕੋਸ਼ਿਸ਼ ਕਰੇ ਭੀ ਤਾਂ (ਗਲਤ ਬੋਲਣ ਕਰਕੇ) ਸਾਰਿਆਂ ਲਈ ਹਾਸੇ ਦਾ ਕਾਰਨ ਬਣੇਗਾ। ਇਸੇ ਤਰ੍ਹਾਂ ਗੁਰਮੁਖਾਂ ਵਾਲੇ ਭਲੇ ਰਾਹ ਤੇ ਚਲਣੋ, ਮਨਮੁਖ ਇਨਕਾਰੀ ਹੋ ਜਾਂਦੇ ਹਨ। ਉਹਨਾਂ ਨੂੰ ਨੇਕ ਕਾਰਜ ਭੀ ਬੁਰੇ ਲਗਦੇ ਹਨ। ਅਜਿਹੇ ਮੂਰਖ ਲੋਕ, ਲਗਨ ਸ਼ਗਨ ਜੋਤਿਸ਼ ਟੇਵਾ ਤਾਂ ਬੜਾ ਮੰਨਦੇ ਹਨ। ਪਰ ਗੁਰੂ ਦੀ ਆਖੀ ਗਲ (ਸ਼ਬਦ) ਨਹੀਂ ਮੰਨਦੇ।

ਗੁਰਬਾਣੀ ਆਪਣੇ ਆਪ ਵਿਚ ਮਹਾਨ ਵਿਚਾਰਧਾਰਾ ਹੈ। ਇਸ ਨੂੰ ਸਮਝਣ ਵਾਸਤੇ ਭੀ ਗਿਆਨ ਦੀ ਲੋੜ ਹੈ। ਅਗੋਂ ਗਿਆਨ ਦਾ ਵਿਕਾਸ ਹੁੰਦਾ ਜਾਵੇਗਾ। ਪਸ਼ੂਆਂ ਕੋਲ ਮਨੁੱਖ ਵਾਂਗ ਬੋਲੀ ਨਹੀਂ ਹੈ। ਮਨੁੱਖ ਬੋਲੀ ਕਾਰਨ ਸਭ ਜੀਵਾਂ ਤੋਂ ਅੱਗੇ ਨਿਕਲ ਗਿਆ। ਫਿਰ ਅੱਖਰਾਂ ਦਾ ਵਿਕਾਸ ਹੋਇਆ, ਆਪਣੀਆਂ ਲੱਭਤਾਂ

ਅਤੇ ਖੋਜਾਂ ਨੂੰ ਇਨਸਾਨ ਨੇ ਅਗਲੀ ਪੀੜ੍ਹੀ ਵਾਸਤੇ ਲਿਖਕੇ ਸਾਂਭਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਮਨੁੱਖ ਲਗਾਤਾਰ ਮੰਜ਼ਿਲਾਂ ਮਾਰਦਾ, ਅੱਗੇ ਵੱਧਦਾ ਗਿਆ। ਜੇ ਅੱਖਰ ਨਾ ਹੁੰਦੇ ਤਾਂ ਗੁਰੂ ਸਾਹਿਬਾਨ ਦਾ ਮਹਾਨ ਸ਼ਬਦ (ਗਿਆਨ) ਸਾਡੇ ਤੱਕ ਨਹੀਂ ਪੁੱਜਣਾ ਸੀ। ਅਫਸੋਸ ਕਿ ਅੱਜ ਦੇ ਬਹੁਗਿਣਤੀ ਸਿੱਖਾਂ ਨੇ ਤਾਂ ਇਸ ਗਿਆਨ (ਸ਼ਬਦ ਗੁਰੂ) ਨੂੰ ਪੜ੍ਹਨ ਵਿਚਾਰਨ ਤੇ ਸਮਝਣ ਦੀ ਭੀ ਖੇਚਲ ਨਹੀਂ ਕੀਤੀ। ਜੇ ਸਕੂਲ ਪੜ੍ਹਦੇ ਵਿਦਿਆਰਥੀ ਊੜਾ-ਊਠ ਆੜਾ ਅੱਖ ਹੀ ਪੜ੍ਹਦੇ ਬੋਲਦੇ ਰਹਿਣ ਤਾਂ ਉਹਨਾਂ ਦਾ ਸਮਝੋ ਵਿਕਾਸ ਨਹੀਂ ਹੋ ਰਿਹਾ। ਅਜਿਹੇ ਬੱਚੇ ਉਪਰਲੀ ਕਲਾਸ ਵਿਚ ਨਹੀਂ ਬਿਠਾਏ ਜਾਂਦੇ ਸਗੋਂ ਮੁੜ ਉਸੇ ਪਹਿਲੀ ਕਲਾਸ ਵਿਚ ਬਿਠਾ ਦਿੱਤੇ ਜਾਂਦੇ ਹਨ। ਦੋ ਤਿੰਨ ਸਾਲ ਤੱਕ, ਅਗਰ ਉਹ ਅਗਲੀ ਪੜ੍ਹਾਈ ਨਾ ਸਿੱਖ ਸਕਣ ਤਾਂ ਉਹਨਾਂ ਨੂੰ ਮੰਦ ਬੁਧੀ (ਕਮ ਅਕਲ) ਵਾਲੇ ਜਾਣਕੇ ਸੂਕਲ ਵਿਚੋ ਵਿਹਲੇ ਕਰ ਦਿੱਤਾ ਜਾਂਦਾ ਹੈ। ਤਾਂ ਕਿ ਉਹ ਬਾਕੀ ਸਮਝਦਾਰ ਵਿਦਿਆਰਥੀਆਂ ਦਾ ਅਤੇ ਅਧਿਆਪਕਾਂ ਦਾ ਸਮਾਂ ਬਰਬਾਦ ਨਾ ਕਰਨ।

ਨਾਮ ਸਿਮਰਣ ਦੇ ਬਹਾਨੇ ਸਾਹ ਹੇਠਾਂ ਉਤੇ ਕਰਨ ਵਾਲੇ, ਸਿਰ ਘੁੰਮਾਉਣ ਵਾਲੇ, ਚੀਕਾਂ ਮਾਰਨ ਵਾਲੇ ਅਰੜਾਟ ਪਾਉਣ ਵਾਲੇ, ਕੀ ਇਨ੍ਹਾਂ ਨੂੰ ਸਿਆਣੇ ਮੰਨਿਆ ਜਾਵੇ ? ਬਾਕੀ ਸੰਗਤ ਅਤੇ ਸਮਾਜ ਦਾ ਕੀਮਤੀ ਸਮਾ ਬਰਬਾਦ ਕਰਨ ਵਾਲੇ, ਮੰਦ ਬੁੱਧੀ ਵਾਲੇ ਕਿਉ ਨਾ ਮੰਨਿਆ ਜਾਵੇ ? ਆਪਣੇ ਘਰਾਂ ਅੰਦਰ ਜੋ ਮਰਜ਼ੀ ਪਏ ਕਰਨ, ਪਰ ਸਾਂਝੀਆਂ ਧਾਰਮਿਕ ਸਟੇਜਾਂ ਤੇ ਇਹਨਾਂ ਮੰਦ ਬੁੱਧੀ ਲੋਕਾਂ ਨੂੰ ਸਮਾਂ ਕਿਉਂ ਦਿੱਤਾ ਜਾਵੇ ? ਕੁਝ ਇਕ ਮਹਾਨ ਰਾਗੀਆਂ ( ?) ਨੇ ਤਾਂ ਘੰਟੇ ਭਰ ਦੀਆਂ "ਵਾਹਿਗੁਰੂ ਮੰਤਰ" ਦਾ ਗਾਇਨ ਕਰਕੇ ਕੈਸਟਾਂ ਭੀ ਰਿਕਾਰਡ ਕਰਵਾ ਦਿੱਤੀਆਂ ਹਨ। ਦਾਸ ਹਰ ਰੋਜ਼ ਸਵੇਰੇ ਵੇਲੇ ਜਲਦੀ ਉਠ ਕੇ, ਇਸਨਾਨ ਆਦਿ ਕਰਨ ਵਕਤ, ਗੁਰਬਾਣੀ ਕੀਰਤਨ ਸੁਣਨ ਦੀ ਇੱਛਾ ਨਾਲ ਰੇਡੀਓ ਚਾਲੂ ਕਰ ਲੈਂਦਾ ਹੈ। ਦਰਬਾਰ ਸਾਹਿਬ ਅੰਮ੍ਰਿਤਸਰ ਵਾਲੇ ਚਾਰ ਵਜੇ ਤੋਂ ਲੈ ਕੇ ਛੇ ਵਜੇ ਤੱਕ ਪ੍ਰੇਸ਼ਾਨ ਬੜਾ ਕਰਦੇ ਹਨ ਪਰ ਸ਼ਬਦ ਕੀਰਤਨ ਨਹੀਂ ਸੁਣਾਉਂਦੇ। ਪਹਿਲਾਂ ਪਾਲਕੀ ਲਿਆਉਣ ਸਮੇਂ ਸਤਨਾਮ ਵਾਹਿਗੁਰੂ ਦਾ ਸਮੂਹਕ ਜਾਪ ਫਿਰ ਸਵਈਏ। ਉਸ ਤੋਂ ਮਗਰੋਂ ਬੜੇ ਨਿਵੇਕਲੇ ਅੰਦਾਜ਼ ਵਿਚ ਹੁਕਮ ਲਿਆ ਜਾਂਦਾ ਹੈ। ਕੀਰਤਨੀਆਂ ਨੇ ਹਾਲੀ ਇਕ ਸ਼ਬਦ ਹੀ ਪੜ੍ਹਿਆ ਹੁੰਦਾ ਹੈ ਕਿ ਅਰਦਾਸ ਦਾ ਵਕਤ ਹੋ ਜਾਂਦਾ ਹੈ। ਪੂਰਾ ਇਕ ਘੰਟਾ ਮਰਿਆਦਾ ਦੇ ਲੇਖੇ ਲੱਗ ਜਾਂਦਾ ਹੈ। ਇਸੇ ਕੰਮ ਦੀ ਦੁਹਰਾਈ ਲੰਮੇ ਸਮੇਂ ਤੋਂ ਹਰ ਰੋਜ਼ ਹੁੰਦੀ ਆ ਰਹੀ ਹੈ। ਸਿੱਖਾਂ ਨੂੰ ਅਕਲ ਗਿਆਨ ਫਿਰ ਕਿਥੋਂ

ਮਿਲਣਾ ਹੋਇਆ ? ਮੈਂ ਹਾਰ ਹੰਭ ਕੇ ਆਪਣੇ ਪਸੰਦੀਦਾ ਰਾਗੀਆਂ ਦੀਆਂ ਬਜਾਰੋਂ ਸੀਡੀਜ਼ ਲਿਆਂਦੀਆਂ। ਉਹਨਾਂ ਵਿਚੋਂ ਕਦੀ ਕਦਾਈ ਕੋਈ ਸਿੱਖਣ ਨੂੰ ਨਵਾਂ ਸ਼ਬਦ ਸੁਣਨ ਨੂੰ ਮਿਲ ਜਾਂਦਾ ਹੈ। ਵਰਨਾ ਪਾਠ ਦੀ ਕੈਸਟ ਹੀ ਬੇਹਤਰ ਹੈ। ਦੋ ਚਾਰ ਨਵੇਂ ਸ਼ਬਦ ਸੁਣਕੇ ਗਿਆਨ ਵਿਚ ਵਾਧਾ ਹੋ ਜਾਂਦਾ ਹੈ। ਆਓ ਅੱਗੋਂ ਗੁਰਬਾਣੀ ਪਰਮਾਣਾਂ ਰਾਹੀਂ "ਸ਼ਬਦ" ਬਾਰੇ ਵਿਚਾਰ ਕਰੀਏ।

ਬਿਨੁ "ਸਬਦੈ" ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ,
ਗੁਰ ਪੂਰੈ ਭਾਗਿ ਮਿਲਾਵਣਿਆ॥ (124)

ਹੇ ਭਾਈ! ਗੁਰੂ ਦੇ ਸ਼ਬਦ ਰਾਹੀਂ ਜੇ ਗਿਆਨ ਪ੍ਰਾਪਤ ਨਾ ਕੀਤਾ ਤਾਂ ਜੀਵਨ ਅੰਧਕਾਰ ਵਿਚ ਡੁੱਬ ਜਾਵੇਗਾ। ਜਿਵੇਂ ਅਨੇਰੇ ਵਿਚ ਕੁਝ ਦਿੱਸਦਾ ਨਹੀਂ, ਮੂਰਖ ਠੋਕਰਾਂ ਖਾਂਦਾ ਹੈ। ਇਸੇ ਤਰ੍ਹਾਂ ਗੁਰੂ ਦੇ ਬਖਸਿਸ ਕੀਤੇ ਗਿਆਨ ਤੋਂ ਬਗੈਰ, ਜੀਵਨ ਬਤੀਤ ਕਰਨ ਦੀ ਸਮਝ ਨਹੀਂ ਆਉਂਦੀ। ਕੀਮਤੀ ਸਮਾਂ ਬੇਕਾਰ ਗੁਜਰ ਜਾਵੇਗਾ। ਜੀਵਨ ਦੇ ਗੁਪਤ ਭੇਤਾਂ ਨੂੰ ਸਮਝਣ ਲਈ, ਗਿਆਨ ਰੂਪੀ ਚਾਬੀ ਗੁਰੂ ਦੇ ਸ਼ਬਦ ਵਿਚ ਹੈ। ਅਗਿਆਨਤਾ ਦਾ ਬੰਦ ਦਰਵਾਜਾ, ਗੁਰੂ ਦੇ ਸ਼ਬਦ (ਗਿਅਨ ਉਪਦੇਸ਼) ਰਾਹੀਂ ਖੁੱਲੇਗਾ। ਜੇ ਗੁਰੂ ਦੀ ਆਖੀ ਸਿੱਖਿਆ (ਸ਼ਬਦ ਰਾਹੀਂ) ਪ੍ਰਵਾਨ ਕਰ ਲਵੇ ਤਾਂ ਤੇਰੀ ਕਿਸਮਤ ਪਲਟ ਸਕਦੀ ਹੈ। ਤੂੰ ਪੂਰੇ ਭਾਗਾਂ ਵਾਲਾ ਬਣ ਸਕਦਾ ਹੈ।

ਘਘੈ ਘਾਲ ਸੇਵਕੁ ਜੇ ਘਾਲੈ, "ਸਬਦਿ" ਗੁਰੂ ਕੈ ਲਾਗਿ ਰਹੈ॥
ਬੁਰਾ ਭਲਾ ਜੇ ਸਮ ਕਰਿ ਜਾਣੈ, ਇਨ ਬਿਧਿ ਸਾਹਿਬੁ ਰਮਤ ਰਹੈ॥ (432)

ਹੇ ਭਾਈ! (ਪੱਟੀ ਆਸਾ ਵਿਚੋਂ ੳ ਤੋਂ ੜ ਦੀ ਤਰਤੀਬ ਵਿਚ ਉਚਾਰੀ ਬਾਣੀ ਰਾਹੀਂ) ਘੱਗੇ ਅੱਖਰ ਰਾਹੀਂ ਇਹ ਉਪਦੇਸ਼ ਹੈ ਕਿ ਸੇਵਕ ਗੁਰੂ ਦੇ ਸ਼ਬਦ ਰਾਹੀਂ ਜੀਵਨ ਨੂੰ ਵਿਕਾਰ ਰਹਿਤ ਬਣਾ ਲਵੇ। ਉਸਦੀ ਇਹ ਨੇਕਨੀਤੀ ਹੋਵੇਗੀ ਕਿ ਬੁਰੇ ਵਕਤ ਜਾਂ ਚੰਗੇ ਵਕਤ ਇਕਸਾਰ ਅਡੋਲ ਵਿਚਰੇ। ਦੁੱਖ ਸੁੱਖ ਦੀ ਅਵਸਥਾ ਤੋਂ ਉਪਰ ਉਠ ਕੇ, ਚੜ੍ਹਦੀਕਲਾ ਵਾਲੇ ਕਾਰਜ ਕਰਦਾ ਰਹੇ। ਇੰਜ ਕੀਤਿਆਂ ਹੀ ਸੇਵਕ ਨਿਰੰਕਾਰ ਦੀ ਨਜ਼ਰ ਵਿਚ ਪ੍ਰਵਾਨ ਚੜੇਗਾ।

ਗਗਨੰਤਰਿ ਵਾਸਿਆ ਗੁਣ ਪਰਗਾਸਿਆ, ਗੁਣ ਮਹਿ ਗਿਆਨ ਧਿਆਨੰ॥
ਨਾਮੁ ਮਨਿ ਭਾਵੈ ਕਹੈ ਕਹਾਵੈ, ਤਤੋ ਤਤੁ ਵਖਾਨੰ॥
"ਸਬਦੁ ਗੁਰ ਪੀਰਾ, ਗਹਿਰ ਗੰਭੀਰਾ, ਬਿਨ ਸ਼ਬਦੈ, ਜਗੁ ਬਉਰਾਨੰ॥" (635)

ਹੇ ਭਾਈ! ਜੋ ਇਨਸਾਨ ਗੁਰੂ ਦੇ ਸ਼ਬਦ (ਗਿਆਨ ਰਾਹੀਂ) ਦੁਆਰਾਮਤ ਉਚੀ ਕਰ ਲੈਂਦਾ ਹੈ, ਉਸ ਦੇ ਮਨ ਦੇ ਸਮਝੋ ਬੰਦ ਦਰਵਾਜੇ ਖੁੱਲ ਜਾਂਦੇ ਹਨ। ਗੁਰੂ ਦੀ ਸਿੱਖਿਆ ਰਾਹੀਂ ਮਨੁੱਖ ਗੁਣਵਾਨ ਹੋ ਜਾਂਦਾ ਹੈ। ਬਾਕੀ ਹੋਰ ਸਾਰੀਆਂ ਖੂਬੀਆਂ ਗੁਣਾਂ ਵਿਚ ਹੀ ਹਨ। ਗਿਆਨ ਧਿਆਨ ਦਾ ਫ਼ਾਇਦਾ ਹੀ ਤਾਂ ਹੈ ਜੇ ਮਨੁੱਖ ਔਗੁਣ ਤਿਆਗ ਦੇਵੇ। ਨਾਮ (ਗੁਰੂ ਦਾ ਹੁਕਮ) ਮਨ ਨੂੰ ਚੰਗਾ ਲਗਦਾ ਹੈ। ਫਿਰ ਮਨੁੱਖ ਜੋ ਬੋਲਦਾ ਹੈ, ਕੋ ਕੰਮ ਕਰਦਾ ਹੈ, ਉਹ ਸੱਚ ਤੇ ਆਧਾਰਤ ਹੁੰਦਾ ਹੈ। ਇਹੀ ਹੈ ਆਖਰੀ ਨਿਰੋੜ ਦੀ ਗੱਲ। ਸ਼ਬਦ ਹੀ ਅਸਲ ਵਿਚ ਗੁਰੂ ਹੈ (ਸਰੀਰ ਨਹੀਂ) ਸ਼ਬਦ ਰਾਹੀਂ ਬੜੇ ਗਹਿਰੇ ਭੇਦ (ਗਿਆਨ) ਪ੍ਰਾਪਤ ਹੁੰਦੇ ਹਨ। ਸ਼ਬਦ (ਗੁਰੂ ਦਾ ਗਿਆਨ) ਤੋਂ ਬਗੈਰ ਸਾਰਾ ਸੰਸਾਰ ਪਾਗਲਾਂ ਵਾਂਗ ਘੁੰਮ ਰਿਹਾ ਹੈ।

ਹਮ ਸਬਦਿ ਮੂਏ ਸਬਦਿ ਮਾਰਿ ਜੀਵਾਲੇ ਭਾਈ, ਸਬਦੇ ਹੀ ਮੁਕਤਿ ਪਾਈ॥
ਸਬਦੇ ਮਨੁ ਤਨੁ ਨਿਰਮਲੁ ਹੋਆ, ਹਰਿ ਵਸਿਆ ਮਨਿ ਆਈ॥....
ਸਬਦੁ ਨ ਜਾਣਹਿ ਸੇ ਅੰਨੇ ਬੋਲੇ, ਕਿਤੁ ਆਏ ਸੰਸਾਰਾ॥
ਹਰਿ ਰਸੁ ਨ ਪਾਇਆ, ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ॥
(601)

ਹੇ ਭਾਈ! ਅਸੀਂ "ਸ਼ਬਦ" (ਗੁਰੂ ਦੀ ਮੱਤ) ਦੁਆਰਾ ਆਪਾ ਭਾਵ (ਵਿਕਾਰ) ਮਾਰ ਲਿਆ। ਔਗੁਣਾਂ ਵਲੋਂ ਮਰਕੇ, ਨਵਾਂ ਜੀਵਨ ਮਿਲ ਗਿਆ। ਗੁਣਵਾਨ ਬਣਕੇ ਹੀ ਅਸਲ ਜਿਉਂਦਿਆਂ ਵਿਚ ਸ਼ਾਮਲ ਹੋਏ ਹਾਂ। ਇਹ ਸ਼ਬਦ ਹੀ ਹੈ ਜੋ ਬੰਧਨਾਂ ਤੋਂ ਮੁਕਤ ਕਰ ਦਿੰਦਾ ਹੈ। "ਸ਼ਬਦ"(ਗੁਰੂ ਦੀ ਮੱਤ) ਦੁਆਰਾ ਹੀ ਮਨ ਵਿਚੋਂ ਵਿਕਾਰ ਕਢੀਦੇ ਹਨ। ਸ਼ਬਦ ਰਾਹੀਂ ਹਰੀ ਬਾਰੇ ਸੋਝੀ ਆਉਂਦੀ ਹੈ। ਜੋ ਮਨੁੱਖ "ਸ਼ਬਦ" (ਗਿਆਨ) ਨੂੰ ਨਹੀਂ ਸਮਝਦੇ ਉਹ ਤਾਂ ਮਾਨੋ ਅੰਨੇ ਹਨ, ਬੋਲੇ ਭੀ ਹਨ। ਉਹਨਾਂ ਦਾ ਸੰਸਾਰ ਵਿਚ ਆਉਣਾ ਹੀ ਬੇਕਾਰ ਚਲਾ ਗਿਆ। ਮਨ ਕਰਕੇ ਉਹ ਕਈ ਵਾਰੀ ਮਰਦੇ ਹਨ ਕਈ ਵਾਰੀ ਜੀਵਤ ਹੁੰਦੇ ਹਨ। ਉਹਨਾਂ ਦਾ ਮਨ ਕਦੇ ਸਥਿਰ ਨਹੀਂ ਹੁੰਦਾ। ਸਦਾ ਭਟਕਣਾ ਵਿਚ ਪਏ ਰਹਿੰਦੇ ਹਨ।

ਸਬਦੇ ਹੀ ਨਾਉ ਉਪਜੈ, ਸਬਦੇ ਮੇਲਿ ਮਿਲਾਇਆ॥
ਬਿਨੁ ਸਬਦੈ ਸਭੁ ਜਗੁ ਬਉਰਾਨਾ, ਬਿਰਥਾ ਜਨਮੁ ਗਵਾਇਆ
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥
(644)

ਹੇ ਭਾਈ! ਸ਼ਬਦ ਦੇ ਗਿਆਨ ਰਾਹੀਂ ਨਿਰੰਕਾਰ ਦੀ ਸਮਝ ਪੈਂਦੀ ਹੈ। ਇਹ

ਸ਼ਬਦ ਦਾ ਗਿਆਨ ਹੀ ਮਨੁੱਖ ਨੂੰ ਪਰਮੇਸ਼ਰ ਨਾਲ ਇਕ ਮਿਕ ਕਰਦਾ ਹੈ। (ਗੁਰੂ) ਸ਼ਬਦ ਰਾਹੀਂ ਮਿਲਣ ਵਾਲੇ ਗਿਆਨ ਤੋਂ ਬਿਨਾਂ ਸਾਰਾ, ਸੰਸਾਰ ਅਗਿਆਨਤਾ ਕਾਰਣ ਕਮਲਾ ਹੋਇਆ ਫਿਰਦਾ ਹੈ। ਗਿਆਨ ਤੋਂ ਸੱਖਣੇ ਮਨੁੱਖਾਂ ਦਾ ਜਨਮ ਐਵੇ ਬੇਕਾਰ ਚਲਾ ਗਿਆ। ਗੁਰੂ ਦਾ ਸ਼ਬਦ ਅਸਲੀ ਇਕੋ, ਆਤਮਿਕ ਜੀਵਨ ਦੇਣ ਵਾਲਾ ਅੰਮ੍ਰਿਤ ਹੈ। ਗੁਰਮੁਖਿ (ਗੁਰੂ) ਨੇ ਨਿਰੰਕਾਰ ਤੋਂ ਪ੍ਰਾਪਤ ਕੀਤਾ ਹੈ ਤੇ ਅਗੋਂ ਜੀਵਾਂ ਨੂੰ ਵਰਤਾ ਰਿਹਾ ਹੈ।

ਸਭ ਸਾਲਾਹੇ ਆਪੁ ਕਉ ਵਡਹੁ ਵਡੇਰੀ ਹੋਇ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ॥
ਨਾਨਕ "ਸਬਦਿ" ਪਛਾਣੀਐ, ਹਉਮੈ ਕਰੈ ਨ ਕੋਇ॥ (58)

ਹੇ ਭਾਈ! ਆਪਣੇ ਮੂੰਹੋਂ ਹਰ ਕੋਈ ਆਪਣੇ ਆਪ ਨੂੰ ਚੰਗਾ ਆਖੀ ਜਾ ਰਿਹਾ ਹੈ। ਗੁਰੂ ਦੀ ਸਿੱਖਿਆ ਤੋਂ ਬਗੈਰ ਆਪਣੇ ਅਸਲੇ ਦੀ ਸਮਝ ਨਹੀਂ ਪੈਂਦੀ। ਪਰਉਪਕਾਰ ਵਾਲਾ ਜੀਵਨ ਨਹੀਂ ਬਣਦਾ। ਗੁਰੂ ਦਰਸਾਏ ਰਾਹ ਤੇ ਚੱਲਣ ਵਾਲਾ ਬਹੁਤੀਆਂ ਸੇਖੀਆਂ ਨਹੀਂ ਮਾਰਦਾ। ਹੇ ਨਾਨਕ ! ਸ਼ਬਦ (ਗੁਰੂ ਦੀ ਸਿੱਖਿਆ) ਦੀ ਪਛਾਣ ਕਰ, ਹਉਮੈ ਤਿਆਗ ਦੇ। ਨਿਮਰਤਾ ਵਿਚ ਜੀਵਨ ਬਤੀਤ ਕਰ।

ਨਉ ਦਰਵਾਜੇ ਕਾਇਆ ਕੋਟੁ ਹੈ, ਦਸਵੈ ਗੁਪਤੁ ਰਖੀਜੈ॥
ਬਜਰ ਕਪਾਟ ਨ ਖੁਲਨੀ, "ਗੁਰ ਸਬਦਿ" ਖੁਲੀਜੈ॥
ਅਨਹਦ ਵਾਜੇ ਧੁਨਿ ਵਜਦੇ ਗੁਰ "ਸਬਦਿ" ਸੁਣੀਜੈ॥ (954)

ਹੇ ਭਾਈ! ਇਸ ਦੇਹੀ ਦੇ ਬਾਹਰੀ ਨਉ ਦਰਵਾਜੇ ਹਨ। ਇਕ ਹੋਰ ਦਸਵਾਂ ਦੁਆਰ (ਮਨ ਜਾਂ ਦਿਮਾਗ) ਗੁਪਤ ਹੈ। ਇਹੋ ਦੱਸਵਾਂ ਬੰਦ ਦਰਵਾਜਾ ਮਨ ਦਾ ਹੈ। ਇਹੀ ਖੋਹਲਣਾ ਔਖਾ ਹੈ। ਬਾਕੀ ਨੌਂ ਦਰਵਾਜੇ ਤਾਂ ਕੁਦਰਤੀ ਤਰੀਕੇ ਨਾਲ ਆਪਣੇ ਆਪ ਖੁੱਲ ਜਾਂਦੇ ਹਨ। ਜੇ ਦਿਮਾਗ ਠੀਕ ਕੰਮ ਕਰਨ ਲਗ ਪਵੇ, ਤਾਂ ਬਾਹਰਲੇ ਨੌ ਦਰਵਾਜੇ ਭੀ ਆਪਣੇ ਆਪ ਟਿਕਾਣੇ ਸਿਰ ਆ ਜਾਂਦੇ ਹਨ। ਇਸ ਮਨ ਦੇ ਬੰਦ ਗੇਟ ਨੂੰ ਗੁਰੂ ਦਾ ਸ਼ਬਦ (ਗਿਆਨ) ਖੋਲ ਸਕਦਾ ਹੈ। ਸ਼੍ਰਿਸ਼ਟੀ ਵਿਚ ਵਜ ਰਿਹਾ ਮਹਾਨਾਦ ਜਾਂ ਅਨਹਦ ਨਾਦ ਭੀ ਗੁਰੂ ਦੇ ਸ਼ਬਦ ਦੁਆਰਾ ਹੀ ਸੁਣਿਆ ਜਾ ਸਕਦਾ ਹੈ।

ਚਾਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ, ਚਹੁ ਦਿਸਿ ਨਾਮੁ ਪਤਾਲੰ॥
ਸਭ ਮਹਿ "ਸਬਦ" ਵਰਤੈ ਪ੍ਰਭੁ ਸਾਚਾ, ਕਰਮਿ ਮਿਲੈ ਬੈਆਲੰ॥ (1274)

ਹੇ ਭਾਈ! ਕਰਤਾਰ ਦਾ ਹਰ ਥਾਂ ਸਾਰੀ ਕਾਇਨਾਤ ਵਿਚ ਹੁਕਮ (ਨਿਯਮ)

ਇਕਸਾਰ ਚੱਲ ਰਿਹਾ ਹੈ। ਕੋਈ ਉਸ ਤੋਂ ਨਾਬਰ ਨਹੀਂ ਹੋ ਸਕਦਾ। ਪਤਾਲ ਤੋਂ ਲੈ ਕੇ ਆਕਾਸ਼ ਤੱਕ ਸਭ ਤੇਰੇ ਸੂਤਰ ਵਿਚ ਬੀਨੇ ਹੋਏ ਕਾਰ ਕਮਾ ਰਹੇ ਹਨ। ਸਾਰੇ ਜੀਵਾਂ ਵਿਚ ਭੀ ਤੇਰਾ ਹੀ (ਕੁਦਰਤੀ ਅਸੂਲ) ਸ਼ਬਦ ਵਰਤ ਰਿਹਾ ਹੈ। ਤੇਰੀ ਬਖਸਿਸ ਨਾਲ ਸਦਾ ਥਿਰ ਅਡੋਲ ਅਵਸਥਾ ਪ੍ਰਾਪਤ ਹੋ ਸਕਦੀ ਹੈ।

ਹਰਿ ਹਮਰਾ ਹਮ ਹਰਿ ਕੇ ਦਾਸੇ, ਨਾਨਕ "ਸਬਦੁ ਗੁਰੂ" ਸਚੁ ਦੀਨਾ ਜੀਉ॥ (100)

(ਸ਼ਬਦ ਕਿਨਾ ਕਿਨਾ ਅਰਥਾਂ ਵਿਚ ਆਇਆ ਹੈ ਪਾਠਕਾਂ ਨੇ ਲੰਮੀਆਂ ਟੂਕਾਂ ਅਤੇ ਹਵਾਲਿਆਂ ਰਾਹੀਂ ਪੜ ਲਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ, ਸ਼ਬਦ, ਸਬਦੁ, ਸਬਦਿ, ਸਬਦੇ, ਸਬਦੈ, ਸਬਦਾਂਹ 2045 ਵਾਰੀ ਆਇਆ ਹੈ)

✲✲✲

# ਥ। □□□□ (□ਦੇ□)

ਜਿਵੇਂ ਪਿਛਲੇ ਹਿੱਸੇ ਵਿਚ ਅਸੀਂ "ਸ਼ਬਦ" ਬਾਰੇ ਵਿਚਾਰ ਕੀਤਾ ਹੈ ਆਓ "ਹੁਕਮ" ਬਾਰੇ ਵੀ ਕੁੱਝ ਜਾਣ ਲਈਏ। ਆਮ ਬੋਲਚਾਲ ਦੀ ਭਾਸ਼ਾ ਵਿਚ ਲਿਖਤ ਵਿਚਾਰ ਨੂੰ "ਸ਼ਬਦ" ਆਖ ਦਿੱਤਾ ਜਾਂਦਾ ਹੈ। ਜਬਾਨ ਨਾਲ ਉਚਾਰ ਕੇ ਕੀਤੇ ਗਏ ਉਪਦੇਸ਼ ਨੂੰ ਬਚਨ ਜਾਂ ਹੁਕਮ ਕਿਹਾ ਜਾਂਦਾ ਹੈ। ਭਾਵਨਾ ਦੋਹਾਂ ਦੀ ਇਕੋ ਹੈ। ਭਾਵ ਲਿਖਤੀ ਜਾਂ ਜਬਾਨੀ ਗੁਰੂ ਵੱਲੋਂ ਦਿੱਤਾ ਗਿਆ ਹੁਕਮ। ਸਤਿਗੁਰੂ ਜੀ ਨੇ ਸ੍ਰਿਸ਼ਟੀ ਦੀ ਰਚਨਾ ਬਾਰੇ ਜਪ ਬਾਣੀ ਦੇ ਸ਼ੁਰੂ (ਦੂਜੀ ਪਉੜੀ) ਵਿਚ ਹੀ, ਅਕਾਲ ਦੇ ਹੁਕਮ ਦੁਆਰਾ ਦਿੱਸਦਾ ਪਸਾਰਾ ਪਸਰ ਜਾਣ ਬਾਰੇ ਲਿਖਿਆ ਮਿਲਦਾ ਹੈ।

"ਹੁਕਮੀ" ਹੋਵਨਿ ਆਕਾਰ, "ਹੁਕਮੁ" ਨ ਕਹਿਆ ਜਾਈ॥
"ਹੁਕਮੀ" ਹੋਵਨਿ ਜੀਅ, "ਹੁਕਮਿ" ਮਿਲੈ ਵਡਿਆਈ॥......
"ਹੁਕਮੈ" ਅੰਦਰਿ ਸਭੁ ਕੋ, ਬਾਹਰਿ "ਹੁਕਮ" ਨ ਕੋਈ॥
ਨਾਨਕ "ਹੁਕਮੈ" ਜੇ ਬੁਝੈ ਤ ਹਉਮੈ ਕਹੈ ਨ ਕੋਇ॥ (ਜਪ – ਪੰਨਾ 1)

ਹੇ ਭਾਈ! ਅਕਾਲ ਦੇ ਹੁਕਮ ਮੁਤਾਬਕ ਸਾਰਾ ਦਿਸਦਾ ਪਸਾਰਾ ਪਸਰ ਗਿਆ ਪਰ ਮੁਸ਼ਕਲ ਇਹ ਹੈ ਕਿ ਇਸ ਨੂੰ ਸਬੂਤ ਦੇ ਕੇ ਸਮਝਾਇਆ ਨਹੀਂ ਜਾ ਸਕਦਾ। ਹੁਕਮ (ਨਿਯਮ) ਵਿਚ ਸਾਰੇ ਜੀਵ ਪੈਦਾ ਹੋਏ। ਹੁਕਮ ਮੁਤਾਬਕ ਉਨ੍ਹਾਂ ਨੂੰ ਤਰ੍ਹਾਂ ਤਰ੍ਹਾਂ ਦੇ ਸਰੀਰ ਮਿਲੇ। ਹਰ ਕੋਈ ਕੁਦਰਤ ਦੇ ਬੱਝਵੇਂ ਨਿਯਮ ਵਿਚ ਚੱਲ ਰਿਹਾ ਹੈ। ਉਸਦੇ ਹੁਕਮ ਤੋਂ

ਬਾਹਰ ਕੋਈ ਨਹੀਂ ਰਹਿ ਸਕਦਾ। ਜੇ ਕੁਦਰਤ ਦੇ ਇਸ ਨਿਯਮ (ਹੁਕਮ) ਦੀ ਸਮਝ ਆ ਜਾਵੇ ਤਾਂ ਮੈਂ ਮੇਰੀ ਮੁਕ ਜਾਵੇ। ਫਿਰ ਅਪਣਾ ਆਪਾ ਨਿਗੂਣਾ ਜਿਹਾ ਲੱਗਣ ਲਗ ਪੈਂਦਾ ਹੈ। ਹਉਮੈ ਢੈਹ ਜਾਂਦੀ ਹੈ।

ਪਤਿ ਪਰਵਾਨਾ ਸਾਚ ਕਾ ਪਿਆਰੇ, ਨਾਮ ਸਚਾ ਨੀਸਾਣੂ ॥
ਆਇਆ ਲਿਖਿ ਲੈ ਜਾਵਣਾ ਪਿਆਰੇ, "ਹੁਕਮੀ ਹੁਕਮ" ਪਛਾਣੁ ॥
ਗੁਰ ਬਿਨੁ "ਹੁਕਮ" ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ ॥ (636)

ਹੇ ਭਾਈ! ਰਾਹਦਾਰੀ ਵਾਲੀ ਚਿੱਠੀ ਸੱਚ ਦੀ ਹੋਣੀ ਚਾਹੀਦੀ ਹੈ। ਭਾਵ ਸੱਚਾਈ ਤੇ ਅਧਾਰਤ ਜੀਵਨ ਬਤੀਤ ਕਰਨਾ ਚਾਹੀਦਾ ਹੈ। ਇਹੀ ਹੈ ਅਸਲੀ ਸਿਫਾਰਸੀ ਚਿੱਠੀ। ਰੱਬ ਜੀ ਦਾ ਸੱਚਾ ਨਾਮ ਹੀ ਨਿਸ਼ਾਨ (ਝੰਡਾ) ਬਣ ਜਾਵੇ। ਮਨੁੱਖ ਧਰਤੀ ਤੇ ਆਇਆ ਹੈ, ਇਥੇ ਜੋ ਕੰਮ ਕਰੇਗਾ ਉਹ ਤੇਰੇ ਅੰਤਸ ਕਰਣ ਵਿਚ ਉਕਰੇ ਜਾਣਗੇ। ਜੀਨਸ ਰਾਹੀਂ ਪੀਹੜੀ ਦਰ ਪੀੜ੍ਹੀ ਅੱਗੇ ਚਲਦੇ ਜਾਣਗੇ, ਜਿਵੇਂ ਬਿਮਾਰੀ ਦੇ ਕਿਟਾਣੂ ਸਰੀਰ ਵਿਚ ਪਹੁੰਚ ਜਾਂਦੇ ਹਨ। ਇਸੇ ਤਰ੍ਹਾਂ ਗੁਣਾਂ ਦੇ ਕੀਟਾਣੂੰ ਭੀ ਅੱਗੇ ਪ੍ਰਵਾਹਿਤ ਹੁੰਦੇ ਹਨ। ਇਸ ਲਈ ਰੱਬੀ ਹੁਕਮ ਨੂੰ ਪਛਾਣ ਲੈ। ਯਾਦ ਰੱਖੀ, ਗੁਰੂ ਦੇ ਦਿੱਤੇ ਗਿਆਨ ਤੋਂ ਬਿਨਾਂ ਇਹ ਮਸਲੇ ਹੱਲ ਨਹੀਂ ਹੋਣੇ। ਗੁਰੂ ਇਹੀ ਸਮਝਾ ਰਿਹਾ ਹੈ ਕਿ ਨਿਰੰਕਾਰ ਸੱਚਾ ਹੈ, ਉਸ ਦੀ ਸ਼ਕਤੀ ਅਸੀਮ ਹੈ। ਹਰ ਕੋਈ ਉਸ ਦੀ ਡੋਰ ਵਿਚ ਬੱਝਿਆ ਕਾਰ ਕਮਾ ਰਿਹਾ ਹੈ।

ਏਕੋ ਏਕ ਸਭ ਆਖਿ ਵਖਾਣੈ। "ਹੁਕਮੁ" ਬੂਝੈ ਤਾਂ ਏਕੋ ਜਾਣੈ॥ (1176)

ਹੇ ਭਾਈ! ਰੱਬ ਇਕ ਹੈ, ਇਕੋ ਹੈ, ਜਬਾਨੀ ਕਲਾਮੀ ਸਾਰੇ ਆਖੀ ਜਾ ਰਹੇ ਹਨ ਇਉਂ ਆਖਣ ਨਾਲ ਸਮਝ ਨਹੀਂ ਪੈਂਦੀ। ਸਤਿਗੁਰੂ ਜੀ ਨੇ ਜਿਵੇਂ ਸਮਝਾਇਆ ਹੈ, ਉਸ ਨੂੰ ਚੰਗੀ ਤਰ੍ਹਾਂ ਸਮਝ ਕੇ ਹੀ ਪਤਾ ਲੱਗੇਗਾ ਕਿ ਇਕ ਨਿਰੰਕਾਰ ਦੀ ਕੀ ਮਹਾਨਤਾ ਹੈ ?

ਜੋ ਹੋਆ ਹੋਵਤ ਸੋ ਜਾਨੈ। ਪ੍ਰਭ ਅਪਨੇ ਕਾ "ਹੁਕਮੁ" ਪਛਾਨੈ ॥ (286)

ਹੇ ਭਾਈ! ਜੋ ਹੋ ਚੁੱਕਿਆ ਹੈ ਉਸ ਬਾਰੇ ਗਿਆਨ, ਜੋ ਹੋ ਰਿਹਾ ਹੈ ਤੇ ਅੱਗੋਂ ਹੋਣ ਵਾਲਾ ਹੈ ਉਸ ਬਾਰੇ ਗਿਆਨ ਹਾਸਲ ਕਰ ਲੈਣਾ ਚਾਹੀਦਾ ਹੈ। ਇਹੀ ਹੈ ਪ੍ਰਭੂ ਦਾ ਹੁਕਮ (ਨਿਯਮ) ਜਾਨਣਾ।

"ਹੁਕਮੁ" ਬੂਝੈ ਸੋ ਸੇਵਕ ਕਹੀਐ॥ ਬੁਰਾ ਭਲਾ ਦੁਇ ਸਮਸਰਿ ਸਹੀਐ॥ (1076)

ਹੇ ਭਾਈ! ਜਿਸ ਸੇਵਕ ਨੂੰ ਰੱਬ ਜੀ ਦੇ ਕੁਦਰਤੀ ਕਾਨੂੰਨ (ਨਿਯਮ) ਦੀ ਸਮਝ ਆ

ਜਾਵੇ, ਉਹੀ ਸਹੀ ਸੇਵਕ ਬਣਦਾ ਹੈ। ਉਹ ਫਿਰ ਰਬ ਨੂੰ ਉਲਾਂਭੇ ਨਹੀਂ ਦਿੰਦਾ। ਬਸ ਦੁੱਖ ਸੁੱਖ ਬਰਾਬਰ ਕਰਕੇ ਜਾਣਦਾ ਹੈ। ਅਡੋਲ ਅਵਸਥਾ ਵਿਚ ਜੀਵਨ ਬਤੀਤ ਕਰਦਾ ਹੈ।

ਮਾਨੈ "ਹੁਕਮ" ਸਭੇ ਗੁਣ ਗਿਆਨ ॥ ਨਾਨਕ ਦਰਗਹ ਪਾਵੈ ਮਾਨੁ॥ (944)

ਹੇ ਭਾਈ! ਗੁਣਵਾਲ ਵਿਅਕਤੀ, ਗਿਆਨਵਾਨ ਇਨਸਾਨ, ਹੁਕਮ (ਗੁਰੂ ਵੱਲੋਂ ਦੱਸਿਆ ਰੱਬ ਬਾਰੇ ਗਿਆਨ) ਨੂੰ ਸਮਝ ਲੈਂਦਾ ਹੈ। ਇਸੇ ਲਈ ਸੱਚੀ ਦਰਗਾਹ (ਧਰਮੀ ਮਨੁੱਖਾਂ ਦੀ ਸਭਾ) ਵਿਚ ਮਾਣ ਪਾਉਂਦੇ ਹਨ।

ਸਾਚੀ ਦਰਗਹ ਪੂਛ ਨ ਹੋਈ॥ ਮਾਨੈ ਹੁਕਮ ਸੀਝੈ ਦਰਿ ਸੋਈ॥ (832)

ਹੇ ਭਾਈ! ਸੱਚ ਦੇ ਮਾਰਗ ਤੇ ਚੱਲਣ ਵਾਲਿਆਂ ਦੀ ਕੋਈ ਪੁੱਛ ਗਿੱਛ (ਪ੍ਰੇਸ਼ਾਨ ਕਰਨ ਵਾਲੀ ਜੁਆਬ ਤਲਬੀ) ਨਹੀਂ ਹੋਵੇਗੀ। ਇਹ ਤਾਂ ਹੋ ਸਕੇਗਾ ਅਗਰ ਗੁਰੂ ਦਾ ਗਿਆਨ ਹਾਸਲ ਕਰਕੇ, ਜ਼ਿੰਦਗੀ ਬਤੀਤ ਕੀਤੀ ਜਾਵੇਗੀ।

ਸਿਮਰਨ, ਬਚਨ, ਸਬਦ, ਹੁਕਮ, ਉਪਦੇਸ਼, ਨਾਮ ਆਦਿ ਸਮਅਰਥੀ ਸ਼ਬਦ ਹਨ। ਅੱਗੇ ਹੋਰ ਪ੍ਰਮਾਣ ਦਿੱਤੇ ਜਾਣਗੇ। ਲਗਭਗ ਪੰਜਾਹ ਤਰੀਕਿਆਂ ਰਾਹੀਂ ਸਿਮਰਨ ਲਫਜ਼ ਦੀ ਵਰਤੋਂ ਹੋਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਹੁਕਮ ਹੁਕਮਿ, ਹੁਕਮੁ, ਹੁਕਮੀ, ਹੁਕਮੈ ਹੁਕਮਾਉ ਆਦਿ ਤਰੀਕਿਆਂ ਦੁਆਰਾ ਲਗਭਗ 501 ਵਾਰੀ ਵਰਤੋਂ ਹੋਈ ਹੈ।

## ਸ਼। ”□□□ ੑ□ (□ਦੇ□)

'ਗੁਰਉਪਦੇਸਿ' ਜਪੀਐ ਮਨਿ ਸਾਚਾ॥ ਗੁਰਉਪਦੇਸਿ ਰਾਮ ਰੰਗਿ ਰਾਚਾ॥

'ਗੁਰਉਪਦੇਸਿ' ਤੁਟਹਿ ਸਭਿ ਬੰਧਨ, ਇਹੁ ਭਰਮੁ ਮੋਹੁ ਪਰ ਜਾਲਣਾ॥ (1077)

ਹੇ ਭਾਈ 1 ਗੁਰੂ ਦਾ ਉਪਦੇਸ (ਗਿਆਨ ਹੁਕਮ ਸਿਮਰਨ) ਯਾਦ ਰੱਖਣਾ ਚਾਹੀਦਾ ਹੈ। ਇਹੀ ਅਸਲ ਜਾਪ ਹੈ। ਗੁਰੂ ਦੇ ਉਪਦੇਸ਼ ਰਾਹੀਂ ਮਨੁੱਖ ਹਰੀ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। ਗੁਰੂ ਦੇ ਉਪਦੇਸ਼ ਰਾਹੀਂ ਸਾਰੇ ਤਰ੍ਹਾਂ ਦੇ ਬੰਧਨ ਟੁੱਟ ਜਾਂਦੇ ਹਨ। ਮਨੁੱਖ ਸੰਪੂਰਨ ਆਜ਼ਾਦੀ ਦਾ ਸੁੱਖ ਮਾਣਦਾ ਹੈ। ਸਾਰੇ ਤਰ੍ਹਾਂ ਦੇ ਭਰਮ ਅਤੇ ਮੋਹ ਦੀਆਂ ਬੇੜੀਆਂ, ਲੱਥ ਜਾਂਦੀਆਂ ਹਨ।

ਜਨ ਨਾਨਕ ਬੋਲੈ ਅੰਮ੍ਰਿਤ ਬਾਣੀ॥ ਗੁਰ ਸਿਖਾਂ ਕੈ ਮਨਿ ਪਿਆਰੀ ਭਾਣੀ॥

'ਉਪਦੇਸੁ' ਕਰੇ ਗੁਰੁ ਸਤਿਗੁਰੁ ਪੂਰਾ, ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥
(96)

ਹੇ ਭਾਈ! ਸੇਵਕ ਨਾਨਕ ਬੜੇ ਕੀਮਤੀ ਅੰਮ੍ਰਿਤ ਬਚਨ ਬੋਲਦਾ ਹੈ। ਜੀਵਨ ਨੂੰ ਬਦਲ ਦੇਣ ਵਾਲੇ (ਸੁਖੀ ਕਰਨ ਵਾਲੇ) ਬਚਨ ਗੁਰੂ ਦੇ ਸਿੱਖਾਂ ਨੂੰ ਬੜੇ ਚੰਗੇ ਲੱਗਦੇ ਹਨ। ਉਹ ਸੁਣ ਕੇ ਮੰਨ ਲੈਂਦੇ ਹਨ ਪੂਰਾ ਸਤਿਗੁਰੂ ਜੋ ਉਪਦੇਸ਼ ਕਰ ਰਿਹਾ ਹੈ, ਇਹ ਤੁਹਾਨੂੰ ਪ੍ਰੇਸ਼ਾਨ ਕਰਨ ਵਾਸਤੇ ਨਹੀਂ ਹੈ। ਸਗੋਂ ਪਰਉਪਕਾਰ ਦੀ ਭਾਵਨਾ ਨਾਲ ਜਨ ਕਲਿਆਣ ਹਿਤ (ਚੰਗੀ ਮੱਤ ਦੇਣ ਲਈ) ਬੋਲ ਰਿਹਾ ਹੈ।

ਛੀਪੇ ਕੇ ਘਰਿ ਜਨਮ ਦੈਲਾ, "ਗੁਰਉਪਦੇਸ" ਭੈਲਾ॥
ਸੰਤਾਹ ਕੈ ਪ੍ਰਸਾਦਿ, ਨਾਮਾ ਹਰਿ ਭੇਟੁਲਾ॥
(486)

ਨਾਮ ਦੇਵ ਜੀ ਆਖਦੇ ਹਨ ਮੈਨੂੰ ਛੀਪੇ (ਟੇਲਰ ਮਾਸਟਰ) ਦੇ ਘਰ (ਬ੍ਰਾਹਮਣ ਵਲੋਂ ਮਿੱਥੀ ਜਾਤ) ਜਨਮ ਮਿਲਿਆ ਹੈ। ਤਾਂ ਕੀ ਹੋਇਆ? ਮੈਂ ਭੀ ਬਾਕੀ ਇਨਸਾਨਾਂ ਵਰਗਾ ਇਨਸਾਨ ਹਾਂ। ਮੈਨੂੰ ਭੀ ਇਹ ਹੱਕ ਪ੍ਰਾਪਤ ਹੈ। ਮੈ ਭੀ ਨਿਰੰਕਾਰ ਤੋਂ (ਨਾਮ) ਉਪਦੇਸ਼ ਪ੍ਰਾਪਤ ਕਰ ਲਿਆ। ਗੁਰੂ ਪਰਮੇਸਰ ਦਾ ਉਪਦੇਸ ਮੈਨੂੰ ਚੰਗਾ ਲੱਗਿਆ। ਗਿਆਨਵਾਨ ਤੇ ਨੇਕ ਇਨਸਾਨਾਂ ਦੀ ਸੰਗਤ ਕੀਤੀ। ਮੈਂ ਭੀ ਰੱਬ ਨੂੰ ਪਾਲਿਆ, ਸਮਝ ਲਿਆ।

ਸੋ ਮੁਕਤਾ ਸੰਸਾਰਿ ਜਿ ਗੁਰਿ "ਉਪਦੇਸਿਆ"॥
ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥
(519)

ਹੇ ਭਾਈ! ਬੰਧਨ ਮੁਕਤ ਮਨੁੱਖ ਕੇਵਲ ਉਹ ਹਨ, ਜਿਨਾਂ ਨੂੰ ਗੁਰੂ ਦੇ ਉਪਦੇਸ਼ ਰਾਹੀਂ ਅਕਲ ਆ ਗਈ, ਗਿਆਨ ਮਿਲ ਗਿਆ। ਗੁਰੂ ਦੀ ਸਿੱਖਿਆ ਲੈ ਕੇ ਚੱਲਣ ਵਾਲੇ ਮਨੁੱਖਾਂ ਦੇ ਸਾਰੇ ਸੰਸੇ ਫਿਕਰ ਡਰ ਖਤਮ ਹੋ ਜਾਂਦੇ ਹਨ।

ਖਤ੍ਰੀ ਬ੍ਰਾਹਮਣ ਸੂਦ ਵੈਸ, ਸਭ ਏਕੈ ਨਾਮਿ ਤਰਾਨਥ॥
ਗੁਰੂ ਨਾਨਕ "ਉਪਦੇਸੁ" ਕਰਤ ਹੈ, ਜੋ ਸੁਨੈ ਸੋ ਪਾਰਿ ਪਰਾਨਥ॥
(1001)

ਹੇ ਭਾਈ! ਖੱਤਰੀ ਬ੍ਰਾਹਮਣ ਸ਼ੂਦਰ ਤੇ ਵੈਸ਼ ਆਦਿਕ, ਜੇ ਹਰ ਤਰ੍ਹਾਂ ਦੇ ਬੰਧਨਾਂ ਤੋਂ ਮੁਕਤ ਹੋਣਾ ਚਾਹੁੰਦੇ ਹਨ। ਤਾਂ ਇਹਨਾਂ ਸਭ ਨੂੰ ਜਾਤੀ ਹੰਕਾਰ ਤਿਆਗ ਕੇ ਗੁਰੂ ਨਾਨਕ ਬਾਬਾ ਜੀ ਦੀ ਪਵਿੱਤਰ, ਵਿਚਾਰਧਾਰਾ (ਉਪਦੇਸ਼)

ਅਪਣਾਉਣੀ ਪਵੇਗੀ। ਇਹੀ ਇਕ ਨਾਮ (ਜੀਵਨ ਢੰਗ) ਹੈ ਜੋ ਸਭ ਨੂੰ ਸਹੀ ਰਾਹ ਪਾ ਸਕਦਾ ਹੈ। ਜਿਹੜੇ ਲੋਕ ਭੀ ਇਸ "ਉਪਦੇਸ਼" ਨੂੰ ਸੁਣ ਕੇ ਮੰਨ ਲੈਣਗੇ ਉਹਨਾਂ ਦਾ ਜੀਵਨ ਸਫਲ ਹੋ ਜਾਵੇਗਾ।

ਕਾਮ ਕ੍ਰੋਧ ਸਿਉ ਠਾਟੁ ਨ ਬਨਿਆ॥
"ਗੁਰਉਪਦੇਸੁ" ਮੋਹਿ ਕਾਨੀ ਸੁਨਿਆ॥ (1347)

ਹੇ ਭਾਈ 1 ਜਿਨਾਂ ਨੇ ਗੁਰੂ ਦਾ ਉਪਦੇਸ਼ (ਨਾਮ ਗਿਆਨ) ਧਿਆਨ ਪੂਰਵਕ ਸੁਣ ਲਿਆ। ਉਹ ਸਮਝਦਾਰ ਹੋ ਜਾਂਦੇ ਹਨ। ਫਿਰ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਆਪਣੇ ਉਤੇ ਹਾਵੀ ਨਹੀਂ ਹੋਣ ਦਿੰਦੇ।

ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥
ਕਹੈ ਨਾਨਕੁ ਮਨ ਪਿਆਰੇ, ਤੂ ਸਦਾ ਸਚੁ ਸਮਾਲੇ॥
(918)

ਹੇ ਭਾਈ! ਸਤਿਗੁਰੂ ਜੋ ਉਪਦੇਸ਼ (ਹੁਕਮ) ਕਰ ਰਿਹਾ ਹੈ, ਉਸ ਨੂੰ ਧਿਆਨ ਨਾਲ ਸੁਣ। ਗੁਰੂ ਦੀ ਆਖੀ ਗਲ ਨੂੰ ਜਦੋਂ ਤੂੰ ਚੰਗੀ ਤਰ੍ਹਾਂ ਸਮਝ ਲਿਆ, ਫਿਰ ਧੋਖਾ ਨਹੀਂ ਖਾਵੇਂਗਾ। (ਨਾ ਧੋਖਾ ਦੇਵੇਂਗਾ) ਜਿਥੇ ਕਿਤੇ ਤੂੰ ਜਾਵੇਗਾ, ਗੁਰੂ ਵੱਲੋਂ ਦਿੱਤੀ ਮੱਤ (ਸਿਆਣਪ) ਸਦਾ ਤੇਰੇ ਨਾਂਲ ਹੋਵੇਗੀ। ਅਕਲ ਨਾਲ ਤੂੰ ਸਾਰੀ ਥਾਈ ਮਾਣ ਪਾਵੇਂਗਾ। ਇਸ ਲਈ ਨੇਕੀ ਅਤੇ ਸੱਚਾਈ ਦਾ ਰਾਹ ਨਾ ਤਿਆਗੀ।

ਜਿਹ ਬਿਧਿ ਗੁਰਿ "ਉਪਦੇਸਿਆ" ਸੋ ਸੁਨਿ ਰੇ ਭਾਈ॥
ਨਾਨਕ ਕਹਤ ਪਕੁਾਰ ਕੈ, ਗਹੁ ਪ੍ਰਭ ਸਰਣਾਈ॥ (727)

ਹੇ ਭਾਈ! ਜਿਵੇਂ ਮੈਨੂੰ ਗੁਰੂ ਨੇ ਉਪਦੇਸ਼ ਦੇ ਕੇ ਸੋਝੀ ਦਿੱਤੀ ਹੈ। ਮੈਂ ਤੈਨੂੰ ਉਹੀ ਮੱਤ ਦੇ ਰਿਹਾ ਹਾਂ। ਇਸ ਨੂੰ ਧਿਆਨ ਨਾਲ ਸੁਣ ਲਵੀ। ਮੈਂ ਪੁਕਾਰ ਪੁਕਾਰ ਕੇ ਸਮਝਾ ਰਿਹਾ ਹਾਂ ਕਿ ਗੁਰੂ ਦੀ ਸ਼ਰਣ ਵਿਚ ਆਜਾ। ਗੁਰੂ ਵਲੋਂ ਬਖਸ਼ੀ ਜੀਵਨ ਬਿਧੀ ਅਪਣਾ ਲੈ। ਇਹੀ ਸਭ ਤੋਂ ਸੌਖਾ ਤੇ ਵਧੀਆ ਰਾਹ ਹੈ।

(ਗੁਰਬਾਣੀ ਵਿਚ ਉਪਦੇਸ, ਉਪਦੇਸੁ, ਉਪਦੇਸਿ 126 ਵਾਰੀ ਆਇਆ ਹੈ।)

✵✵✵

# ਭ। ਗ਼□□ਦੇ□ (□ਦੇ□)

ਇਨਸਾਨੀ ਜੀਵਨ ਵਿਚ "ਗਿਆਨ" ਦਾ ਅਤੀ ਮਹੱਤਵਪੂਰਨ ਹਿੱਸਾ ਹੈ।

ਜਿਨ੍ਹਾਂ ਕੋਲ ਗਿਆਨ ਹੈ, ਉਹ ਆਪਣੀ ਆਦਰਯੋਗ ਥਾਂ ਬਣਾ ਹੀ ਲੈਂਦੇ ਹਨ। ਕਿਸੇ ਕਾਰਨ ਵਸ ਮਨੁੱਖ ਦੀਆਂ ਅੱਖਾਂ ਦੀ ਜੋਤ ਜਾਂਦੀ ਰਹੇ। ਆਪਣੇ ਗਿਆਨ ਦੁਆਰਾ (ਜੇ ਹਿੰਮਤ ਨਾ ਹਾਰੇ) ਸਨਮਾਨ ਯੋਗ ਜੀਵਨ ਬਤੀਤ ਕਰ ਸਕਦਾ ਹੈ। ਅਜਿਹੇ ਲੋਕਾਂ ਦੀ ਗਿਣਤੀ ਬਹੁਤ ਹੈ, ਜੋ ਨੇਤਰਹੀਣ ਹੋਣ ਦੇ ਬਾਵਜੂਦ ਭੀ, ਸਿਰ ਕੱਢਵੇਂ ਰਾਗੀ ਜਾਂ ਸੰਗੀਤਕਾਰ ਹੋਏ ਹਨ। ਕਈਆਂ ਦੇ ਹੱਥ ਨਕਾਰਾ ਹੋ ਜਾਂਦੇ ਹਨ। ਆਪਣੇ ਸਿਰੜ ਦੀ ਬਦੌਲਤ ਹੱਥਾਂ ਵਾਲੇ ਕੰਮ, ਪੈਰਾਂ ਨਾਲ ਕਰਦੇ ਵੇਖੇ ਗਏ ਹਨ। ਪਾਤੜਾਂ (ਜ਼ਿਲ੍ਹਾ ਪਟਿਆਲਾ) ਵਿਚ ਇਕ ਨੌਜਵਾਨ ਪੈਰਾਂ ਨਾਲ ਚਿੱਤਰ ਬਣਾ ਕੇ ਭਾਰਤ ਦੇ ਰਾਸ਼ਟਰਪੀ ਤੋਂ ਸਨਮਾਨ ਪ੍ਰਾਪਤ ਕਰ ਚੁੱਕਿਆ ਹੈ। ਪੈਰਾਂ ਤੋਂ ਬਿਨਾਂ ਮੈਂ ਹਿੰਮਤ ਵਾਲੇ ਲੋਕਾਂ ਨੂੰ ਜ਼ਿੰਦਗੀ ਦੇ ਸਾਰੇ ਜ਼ਰੂਰੀ ਕੰਮ ਕਰਦੇ ਵੇਖ ਚੁੱਕਿਆ ਹਾਂ। ਸਕੂਟਰ ਮੋਟਰ ਸਾਇਕਲ ਤੇ ਕਾਰਾਂ ਤੱਕ ਚਲਾ ਲੈਂਦੇ ਹਨ। ਅਸਲ ਜ਼ਰੂਰੀ ਮੁੱਦਾ ਹੈ "ਗਿਆਨ" ਦਾ ਅਕਲ ਦਾ। ਜਿਸ ਕੋਲ ਅਕਲ ਨਹੀਂ, ਸਰੀਰ ਭਾਵੇਂ ਤੰਦਰੁਸਤ ਹੋਵੇ, ਉਹ ਕੀ ਕਰੇਗਾ ? ਉਸ ਨੂੰ ਆਪਣੇ ਹੱਥ ਪੈਰ (ਅਤੇ ਬਾਕੀ ਅੰਗ) ਵਰਤਣ ਦੀ ਸਮਝ ਹੀ ਨਹੀਂ। ਸਮਝਦਾਰ ਇਨਸਾਨ ਕੱਖ ਤੋਂ ਲੱਖ ਬਣਾ ਸਕਦਾ ਹੈ। ਨਾਸਮਝ ਮਨੁੱਖ ਲੱਖਾਂ ਨੂੰ ਵੀ ਰੋਹੜਕੇ ਕੱਖੋਂ ਹੋਲਾ ਹੋ ਜਾਂਦਾ ਹੈ। ਕਈ ਜਾਨਵਰ ਇੰਨੇ ਕੀਮਤੀ ਹੁੰਦੇ ਹਨ ਕਿ ਅਮੀਰ ਵਿਅਕਤੀ ਲੱਖਾਂ ਕਰੋੜਾਂ ਖਰਚ ਕੇ ਵੀ ਉਹਨਾਂ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ। ਦੂਜੇ ਬੰਨੇ ਕਈ ਬੰਦੇ ਅਜਿਹੇ ਹੁੰਦੇ ਹਨ ਕਿ ਉਹਨਾਂ ਨੂੰ ਹਰ ਥਾਂ ਲਾਹਣਤਾ, ਧੱਕੇ ਪੈਂਦੇ ਹਨ।

ਗਿਆਨ ਦੇ ਮਾਮਲੇ ਵਿਚ ਭਾਰਤ ਅਤੀ ਪਿਛੜਿਆ ਹੋਇਆ ਦੇਸ਼ ਹੈ। ਇਸ ਸਮੇਂ ਪੰਜਾਬ ਦੀ ਸਥਿਤੀ ਭੀ ਕੋਈ ਤਸੱਲੀਬਖਸ਼ ਨਹੀਂ ਹੈ। ਪੰਜ ਤੋਂ ਦਸ ਪ੍ਰਤੀਸ਼ਤ ਲੋਕ ਹਨ ਜੋ ਚੰਗਾ ਕੰਮ ਕਰਦੇ ਹਨ, ਚੰਗੇ ਵਿਚਾਰ ਰੱਖਦੇ ਹਨ। ਬਾਕੀ ਤਾਂ ਬਹੁਤੀ ਗਿਣਤੀ ਬਾਰੇ ਇਹੀ ਕਹਿਣਾ ਪੈਂਦਾ ਹੈ–

ਰਤਨੁ ਤਿਆਗਿ ਕਉਡੀ ਸੰਗਿ ਰਚੈ ॥ ਸਾਚੁ ਛੋਡਿ ਝੂਠ ਸੰਗਿ ਮਚੈ ॥
ਚੰਦਨ ਲੇਪੁ ਉਤਾਰੈ ਧੋਇ ॥ ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥
ਅੰਧ ਕੂਪ ਮਹਿ ਪਤਿਤ ਬਿਕਰਾਲ ॥ ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥
ਕਰਤੂਤਿ ਪਸ਼ੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥ (267)

ਗੁਰੂ ਸਾਹਿਬ ਦੇ ਜਮਾਨੇ ਵਿਚ ਅੱਜ ਨਾਲੋਂ ਕਿੰਨਾ ਪਛੜੇਵਾਂ ਸੀ। ਅਣਪੜ੍ਹਤਾ ਸੀ, ਸਕੂਲ ਕਾਲਜ ਕਿਤੇ ਨਹੀਂ ਸਨ। ਆਵਾਜਾਈ ਦੇ ਸਾਧਨ ਨਾਂਹ ਦੇ ਬਰਾਬਰ ਸਨ। ਉਹਨਾਂ ਬਿਖੜੇ ਹਾਲਾਤਾਂ ਵਿਚ, ਸਤਿਗੁਰੂ ਜੀ ਨੇ ਦਿਨਰਾਤ

ਮਿਹਨਤ ਕੀਤੀ। ਲੋਕਾਂ ਨੂੰ ਉਹਨਾਂ ਦੇ ਘੋਰ ਸੰਕਟ, ਦੁੱਖ ਤੇ ਗੁਲਾਮੀ ਦਾ ਅਹਿਸਾਸ ਕਰਾਇਆ। ਇਹਨਾਂ ਦੁਖਦਾਈ ਹਾਲਤਾਂ ਵਿਚੋਂ ਮੁਕਤ ਹੋਣ ਦੇ ਢੰਗ ਤਰੀਕੇ ਸਮਝਾਏ। ਖੁਦ ਮੋਹਰੀ ਹੋ ਕੇ ਮੁਸੀਬਤਾਂ ਝੱਲੀਆਂ। ਲੋਕਾਂ ਨੂੰ ਗਿਆਨ ਦੇਣ ਵਾਸਤੇ ਲੋੜੀਂਦੇ ਪ੍ਰਬੰਧ ਕੀਤੇ। ਸਿੱਖਿਆ ਲੈਂਦੇ ਮਿਹਨਤ ਕਰਦੇ ਸਤਿਗੁਰੂ ਤੋਂ ਸੇਧ ਪ੍ਰਾਪਤ ਕਰਦੇ ਹੋਏ ਸਿੱਖ, ਕਿਤੇ ਦੀ ਕਿਤੇ ਅੱਗੇ ਨਿਕਲ ਗਏ। ਜੀਵਨ ਦੇ ਹਰ ਖੇਤਰ ਵਿਚ ਕਾਮਯਾਬੀਆਂ ਨੇ ਬਹਾਦਰ ਸਿੱਖਾਂ ਦੇ ਚਰਨ ਚੁੰਮੇ। ਸਮਾਂ ਪਾ ਕੇ ਸਿੱਖ ਅਵੇਸਲੇ ਹੋ ਗਏ। ਗਿਆਨ ਵੱਲੋਂ ਸੱਖਣੇ ਰਹਿ ਗਏ। ਵਿੱਦਿਆ ਵਿਚੋਂ ਪਛੜ ਗਏ। ਜਿਸ ਗੁਰਬਾਣੀ ਨੂੰ ਆਪਣਾ ਗੁਰੂ ਸਵੀਕਾਰ ਕਰਦੇ ਹਨ, ਉਸ ਬਾਰੇ ਵੀ ਕੁੱਝ ਨਹੀਂ ਜਾਣਦੇ। ਆਪਣਾ ਸ਼ਾਨਦਾਰ ਵਿਰਸਾ ਭੁੱਲ ਗਏ। ਅੱਜ ਬਹੁ ਗਿਣਤੀ (ਅਖੌਤੀ) ਸਿੱਖ ਸਮਾਜ, ਅੰਧ ਵਿਸ਼ਵਾਸ, ਨਸ਼ਿਆਂ, ਵਿਭਚਾਰਾਂ ਅਤੇ ਹੋਰ ਅਨੇਕ ਅਲਾਮਤਾਂ ਵਿਚ ਧਸ ਚੁੱਕਿਆ ਹੈ। ਅੱਜ ਗੁਰੂ ਦਾ ਗਿਆਨ ਅਤੇ ਸਮਾਜ ਦਾ ਗਿਆਨ, ਰਾਜਨੀਤੀ ਦਾ ਗਿਆਨ, ਪੱਲੇ ਨਹੀਂ ਰਿਹਾ। ਨਤੀਜੇ ਦੇ ਤੌਰ ਤੇ ਸਿੱਖ ਹਰ ਮੁਹਾਜ ਤੇ ਮਾਰ ਖਾ ਰਹੇ ਹਨ। ਇਹ ਠੀਕ ਹੈ ਕਿ ਦੁਸ਼ਮਣਾਂ ਨੇ ਸਿੱਖ ਕੌਮ ਨੂੰ ਦਬਾਉਣ ਲਈ ਪੂਰਾ ਤਾਣ ਲਾਇਆ ਹੋਇਆ ਹੈ। ਫਿਰ ਭੀ ਇਸੇ ਹਾਲਾਤ ਵਿਚ, ਸਿਰੜ ਸਿਦਕ ਕਾਇਮ ਰੱਖਕੇ ਸੂਝ ਸਿਆਣਪ ਤੇ ਦੂਰ ਅੰਦੇਸ਼ੀ ਵਰਤਕੇ, ਆਪਣੀ ਕੌਮ ਨੂੰ ਇਸ ਬਹੁਪੱਖੀ ਗੁਲਾਮੀ ਵਿਚੋਂ ਕੱਢਣ ਵਾਸਤੇ ਕੰਮ ਕਰਨਾ ਪਵੇਗਾ। ਸਤਿਗੁਰੂ ਨੇ ਇਸ ਨਾਲੋਂ ਭੀ ਬੁਰੇ ਸਮਿਆਂ ਵਿਚ ਕੰਮ ਕੀਤਾ ਸੀ ਤੇ ਪੱਥਰਾਂ ਵਰਗੇ ਮਨੁੱਖਾਂ ਨੂੰ ਸੰਵਾਰਕੇ ਤਰਾਸਕੇ ਸਹੀ ਮਾਹਿਨਿਆਂ ਵਿਚ ਇਨਸਾਨ ਬਣਨ ਵਿਚ ਗੁਰਬਾਣੀ ਵਰਗਾ ਗਿਆਨ ਦਾ ਮਹਾਨ ਖਜ਼ਾਨਾ ਦਿੱਤਾ ਸੀ। ਅੱਜ ਦੇ ਸਿੱਖ ਇਸ ਗਿਆਨ ਤੋਂ ਜੀਵਨ ਸੇਧ ਲੈਣ ਦੀ ਥਾਂ ਇਸਦੇ ਜਾਪ ਕਰ ਰਹੇ ਹਨ। ਮੰਤਰ ਬਣਾ ਕੇ ਪੜ ਰਹੇ ਹਨ। ਚੌਂਕੜੇ ਮਾਰਕੇ ਅੱਖਾਂ ਬੰਦ ਕਰਕੇ "ਨਾਮ ਸਿਮਰਣ" ਦਾ ਮੂਰਖਤਾ ਵਾਲਾ ਕੰਮ ਕਰ ਰਹੇ ਹਨ। ਪੜ੍ਹੋ ਬਾਣੀ

"ਗਿਆਨ" ਪਦਾਰਥੁ ਪਾਈਐ, ਤ੍ਰਿਭਵਣ ਸੋਝੀ ਹੋਇ॥
ਨਿਰਮਲ "ਨਾਮੁ" ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ॥ (60)

ਹੇ ਭਾਈ! ਜੀਵਨ ਨੂੰ ਹਰ ਪੱਖੋਂ ਸੁਖੀ ਕਰਨ ਵਾਲਾ "ਗਿਆਨ" ਹੈ। ਗਿਆਨ ਦੁਆਰਾ ਹੀ ਸਾਰੀ ਕਾਇਨਾਤ (ਤ੍ਰੈਲੋਕੀ) ਬਾਰੇ ਸਮਝ ਪੈਂਦੀ ਹੈ। ਇਸ ਲਈ ਵਿਕਾਰਾਂ ਤੋਂ ਬਚਾ ਲੈਣ ਵਾਲਾ ਨਾਮ (ਗੁਰੂ ਦਾ ਗਿਆਨ) ਕਦੀ ਭੁੱਲ ਨਾ ਜਾਵੇ। ਗੁਣਾਂ ਦੇ ਗਾਹਕ ਬਣਨਾ ਹੈ। ਅਵਗੁਣਾਂ ਨੂੰ ਮੂਲੋਂ ਹੀ ਤਿਆਗ ਦੇਣਾ ਹੈ।

ਦੂਖ ਅੰਧੇਰਾ ਘਰ ਤੇ ਮਿਟਿਓ॥ ਗੁਰਿ "ਗਿਆਨ" ਦ੍ਰਿੜਾਇਓ ਦੀਪ ਬਲਿਓ॥ (241)

ਹੇ ਭਾਈ! ਅਗਿਆਨਤਾ ਕਾਰਨ ਜੋ ਮਨੁੱਖ ਕੁਰਾਹੇ ਪੈ ਜਾਂਦਾ ਹੈ। ਫਿਰ ਉਸਦੇ ਜੀਵਨ ਰਸਤੇ ਵਿਚ ਅਨੇਕਾਂ ਮੁਸ਼ਕਲਾਂ ਖੜੀਆਂ ਹੋ ਜਾਂਦੀਆਂ ਹਨ। ਔਕੜਾਂ ਕਾਰਨ ਦੁੱਖ ਭੋਗੀਦਾ ਹੈ। ਜਦੋਂ ਗੁਰੂ ਦਾ ਗਿਆਨ (ਗੁਰਬਾਣੀ ਰਾਹੀਂ) ਪ੍ਰਾਪਤ ਹੋ ਗਿਆ ਹੈ। ਗਿਆਨ ਵਾਲੇ ਨੁਕਤਿਆਂ ਨੂੰ ਚੰਗੀ ਤਰ੍ਹਾਂ ਸਮਝ ਲਿਆ, ਤਾਂ ਇਉ ਪ੍ਰਤੀਤ ਹੋਇਆ ਕਿ ਅੰਦਰ ਗਿਆਨ ਦਾ ਚਿਰਾਗ ਬਲ ਪਿਆ। ਠੀਕ ਅਤੇ ਗਲਤ ਦੀ ਪਛਾਣ ਹੋ ਗਈ। ਅੱਗੋਂ ਜ਼ਿੰਦਗੀ ਵਿਚ ਠੋਕਰਾਂ ਨਹੀਂ ਖਾਣੀਆਂ ਪੈਣਗੀਆਂ।

"ਬਿਬੇਕ ਬੁਧਿ" ਸਤਿਗੁਰ ਤੇ ਪਾਈ, "ਗੁਰ ਗਿਆਨ" ਗੁਰੂ ਪ੍ਰਭ ਕੇਰਾ॥
ਜਨ ਨਾਨਕ "ਨਾਮੁ" ਗੁਰੂ ਤੇ ਪਾਇਆ, ਧੁਰਿ ਮਸਤਕਿ ਭਾਗੁ ਲਖੇਰਾ॥ (711)

ਹੇ ਭਾਈ! ਸਤਿਗੁਰੂ ਜੀ ਤੋਂ ਤੀਖਣ ਬੁੱਧੀ ਪ੍ਰਾਪਤ ਹੋ ਗਈ ਹੈ। ਕਿਉਂਕਿ ਜੋ ਸੁਚਾ ਤੇ ਉਚਾ ਗਿਆਨ, ਨਿਰੰਕਾਰ ਵੱਲੋਂ ਗੁਰੂ ਨੂੰ ਬਖਸਿਸ ਹੋਇਆ ਸੀ, ਉਹੀ ਗਿਆਨ, ਸੇਵਕ ਨੂੰ ਗੁਰੂ ਨੇ ਅੱਗੇ ਵਰਤਾ ਦਿੱਤਾ। ਸੇਵਕ ਨਾਨਕ ਨੇ ਗੁਰੂ ਤੋਂ ਨਾਮ (ਗਿਆਨ) ਪ੍ਰਾਪਤ ਕਰ ਲਿਆ। ਇਸ ਲਈ ਵੱਡੇ ਭਾਗਾਂ ਵਾਲਾ ਬਣ ਗਿਆ। ਜੀਵਨ ਧੁਰੇ ਦਾ (ਧੁਰਾ+ਜੀਵਨ ਦਾ ਕੇਂਦਰ) ਪਤਾ ਲਗ ਗਿਆ ਹੈ।

ਐਸਾ "ਗਿਆਨ" ਪਦਾਰਥੁ "ਗਿਆਨ"॥
ਗੁਰਮੁਖਿ ਪਾਵਸਿ ਰਸਿ ਰਸਿ ਮਾਨੁ॥ (831)

ਹੇ ਭਾਈ! ਗਿਆਨ ਬਹੁਤ ਜ਼ਰੂਰੀ ਹੈ। ਉਤਮ ਵਸਤੂ ਹੈ। ਇਹ ਗਿਆਨ (ਗੁਰਮੁਖਿ) ਗੁਰੂ ਤੋਂ ਮਿਲਦਾ ਹੈ। ਜਦੋਂ ਮਨੁੱਖ ਗਿਆਨ ਨਾਲ ਭਰਪੂਰ ਹੋ ਜਾਂਦਾ ਹੈ,ਤਦੋਂ ਉਸ ਦੀ ਸਭ ਥਾਈਂ ਸੋਭਾ ਹੁੰਦੀ ਹੈ।

"ਗਿਆਨ" ਖੜਗ ਕਰਿ ਕਿਰਪਾ ਦੀਨਾ, ਦੂਤ ਮਾਰੇ ਕਰਿ ਧਾਈ ਹੇ॥ (1072)

ਹੇ ਭਾਈ! ਗੁਰੂ ਨੇ ਕਿਰਪਾ ਕਰਕੇ ਗਿਆਨ ਰੂਪੀ ਕਿਰਪਾਨ ਬਖਸ ਦਿੱਤੀ ਹੈ। ਇਸੇ ਗਿਆਨ ਕਾਰਨ ਮੈਂ ਸਾਰੇ ਵਿਕਾਰਾਂ ਨੂੰ ਮਾਰਕੇ ਨਸਾ ਦਿੱਤਾ। ਹੁਣ ਕੋਈ ਵਿਕਾਰ ਮੈਨੂੰ ਪ੍ਰੇਸ਼ਾਨ ਨਹੀਂ ਕਰ ਸਕਦਾ, ਕਿਉਂਕਿ ਮੈਨੂੰ ਚੰਗੇ ਮੰਦੇ ਦੀ ਸਮਝ ਹੈ।

ਜਲ ਬਿਲੋਵੈ ਜਲ ਮਥੈ, ਤਤੁ ਲੋੜੈ "ਅੰਧੁ ਅਗਿਆਨਾ॥"

"ਗੁਰਮਤੀ" ਦਧਿ ਮਥੀਐ, ਅੰਮ੍ਰਿਤ ਪਾਈਐ ਨਾਮੁ ਨਿਧਾਨਾ॥
(1009)

ਹੇ ਭਾਈ! ਮੂਰਖ ਇਨਸਾਨ ਖਪਦਾ ਬਹੁਤ ਹੈ, ਪ੍ਰਾਪਤੀ ਕੋਈ ਨਹੀਂ ਕਰ ਸਕਦਾ। ਪਾਣੀ ਰਿੜਕਨ ਨਾਲ ਕਦੀ ਮੱਖਣ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜਿਵੇਂ ਸਿਆਣੇ ਲੋਕ ਦੁੱਧ ਨੂੰ ਜਾਗ ਲਾਉਂਦੇ ਹਨ। ਦਹੀ ਨੂੰ ਰਿੜਕਦੇ ਹਨ, ਤੇ ਮੱਖਣ ਤਿਆਰ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਦੀ ਮੱਤ ਲੈ ਕੇ, ਜੀਵਨ ਨੂੰ ਸਵਾਰ ਲਈਏ। ਇਸ ਤਰ੍ਹਾਂ ਨਾਮ (ਗੁਰੂ ਦੇ ਗਿਆਨ) ਦੀ ਬਦੌਲਤ ਇਹ ਜੀਵਨ ਅੰਮ੍ਰਿਤਮਈ ਬਣ ਜਾਵੇਗਾ।

ਦੂਖ ਭੰਜਨੁ ਤੇਰਾ ਨਾਮ ਜੀ, ਦੂਖ ਭੰਜਨ ਤੇਰਾ ਨਾਮੁ॥
ਆਠ ਪਹਰ ਆਰਾਧੀਐ ਪੂਰਨ ਸਤਿਗੁਰ "ਗਿਆਨੁ"॥ (218)

ਹੇ ਨਿਰੰਕਾਰ! ਤੇਰਾ ਨਾਮ (ਗਿਆਨ+ਗੁਰ ਉਪਦੇਸ਼) ਹੀ ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਇਸ ਲਈ ਅੱਠੇ ਪਹਿਰ, ਹਰ ਸਮੇਂ ਸਤਿਗੁਰੂ ਦੇ ਦਿੱਤੇ ਗਿਆਨ ਮੁਤਾਬਕ ਜੀਵਨ ਬਤੀਤ ਕਰੀਏ।

ਨਾਰਾਇਣ ਹਰਿ ਰੰਗ ਰੰਗੋ॥ ਜਪਿ ਜਿਹਵਾ ਹਰਿ ਏਕ ਮੰਗੋ॥
ਤਜਿ ਹਉਮੈ ਗੁਰੁ "ਗਿਆਨ" ਭਜੋ॥ (241)

ਹੇ ਭਾਈ! ਪਰਮੇਸ਼ਰ ਦੀ ਯਾਦ ਵਿਚ ਮਨ ਨੂੰ ਰੰਗ ਕੇ ਰੱਖੋ ਜ਼ੁਬਾਨ ਨਾਲ ਕੇਵਲ ਇਕ ਹਰੀ ਦਾ ਭਜਨ ਕਰੋ। ਹਉਮੈ ਤਿਆਗ ਕੇ, ਗੁਰੂ ਦਾ ਗਿਆਨ ਸਮਝ ਲਵੋ। ਗੁਰੂ ਦੇ ਦਿੱਤੇ ਗਿਆਨ ਮੁਤਾਬਕ ਜੀਵਨ ਬਤੀਤ ਕਰੋ।

ਪਾਠਕ ਜਨ ਵਿਚਾਰ ਕਰਕੇ ਵੇਖਣ ਇਥੇ ਬਾਦ ਵਾਲੇ ਦੋ ਗੁਰਬਾਣੀ ਪਰਮਾਣਾਂ ਵਿਚ ਗਿਆਨ ਨੂੰ ਭਜਨ ਦੀ ਸਿਮਰਨ ਦੀ ਗਲ ਆਖੀ ਗਈ ਹੈ। ਗਿਆਨ ਭਜਿਆ ਜਾਂ ਜਪਿਆ ਨਹੀਂ ਜਾ ਸਕਦਾ। ਗਿਆਨ ਤਾਂ ਹਿਰਦੇ ਵਿਚ ਧਾਰਨ ਕਰੀਦਾ ਹੈ। ਸਮਝਕੇ ਉਸ ਗਿਆਨ ਮੁਤਾਬਕ ਕੰਮ ਕਰੀਦੇ ਹਨ।

(ਗੁਰੂ ਗ੍ਰੰਥ ਸਾਹਿਬ ਵਿਚ, ਗਿਆਨ, ਗਿਅਨੁ, ਗਿਆਨਿ, ਗਿਆਨੈ ਆਦਿ ਰੂਪਾਂ ਵਿਚ ਇਸ ਦੀ ਵਰਤੋਂ 611 ਵਾਰੀ ਹੋਈ ਹੈ)

✲✲✲

# .। □□ੁ□ (□ਦੇ□)

ਪ੍ਰਭ ਕੀ "ਪ੍ਰੀਤਿ" ਸਦਾ ਸੁਖੁ ਹੋਇ॥ ਪ੍ਰਭੀ ਕੀ "ਪ੍ਰੀਤਿ" ਦੁਖੁ ਲਗੈਨ ਕੋਇ॥

ਪ੍ਰਭ ਕੀ "ਪ੍ਰੀਤਿ" ਹਉਮੈ ਮਲੁ ਜਾਇ॥ ਪ੍ਰਭ ਕੀ "ਪ੍ਰੀਤਿ" ਸਦ ਨਿਰਮਲ ਹੋਇ॥ (391)

ਹੇ ਭਾਈ! ਪ੍ਰਭੂ ਦੀ ਪ੍ਰੀਤ ਵਿਚ ਸਦਾ ਸੁਖ ਹੈ। ਪ੍ਰਭੂ ਦੀ ਪ੍ਰੀਤ ਵਿਚ ਕਦੇ ਦੁੱਖ ਪ੍ਰੇਸ਼ਾਨ ਨਹੀਂ ਕਰਦੇ। ਪ੍ਰਭੂ ਨਾਲ ਪਿਆਰ ਕੀਤਿਆ ਹਉਮੈਂ ਬਿਰਤੀ ਖਤਮ ਹੋ ਜਾਂਦੀ ਹੈ। ਪਰਮੇਸਰ ਦੇ ਪਿਆਰਿਆਂ ਦਾ ਸੁਭਾ, ਨਿਮਰਤਾ ਵਾਲਾ ਬਣਾ ਜਾਂਦਾ ਹੈ। (ਨਾਮ ਗਿਆਨ, ਹੁਕਮ, ਸਬਦ, ਆਦਿ ਦੀ ਥਾਵੇਂ ਇਥੇ ਪ੍ਰੀਤ ਸ਼ਬਦ ਦੀ ਵਰਤੋਂ ਹੋਈ ਹੈ। ਅਰਥ ਉਹੀ ਹਨ, ਗੁਰੂ ਦੀ ਮੱਤ।

ਜੋਬਨ ਜਾਂਦੇ ਨਾ ਡਰਾ ਜੇ ਸਹ "ਪ੍ਰੀਤਿ" ਨ ਜਾਇ॥

ਫਰੀਦਾ ਕਿਤੀ ਜੋਬਨ "ਪ੍ਰੀਤਿ" ਬਿਨੁ, ਸੁਕਿ ਗਏ ਕੁਮਲਾਇ॥ (379)

ਹੇ ਫਰੀਦ ਆਖਾ! ਜੋਬਨ ਚਲਾ ਜਾਵੇ ਇੰਨਾ ਡਰ ਨਹੀਂ ਆਉਂਦਾ। ਜੋਬਨ ਭਾਵੇਂ ਚਲਾ ਜਾਵੇ ਪਰ ਖੁਦਾ ਨਾਲੋਂ ਪਿਆਰ ਨਾ ਘਟ ਜਾਵੇ। ਕਿੰਨੀਆਂ ਜੁਆਨੀਆਂ ਪਿਆਰੇ (ਖੁਦਾ) ਦੀ ਪ੍ਰੀਤ ਤੋਂ ਬਗੈਰ ਮੁਰਝਾ ਗਈਆਂ ਹਨ, ਕਿਸੇ ਕੰਮ ਨਹੀਂ ਆਉਂਦੀਆਂ।

ਜੈਸੀ ਭੂਖੇ "ਪ੍ਰੀਤਿ" ਅਨਾਜ॥ ਤ੍ਰਿਖਾਵੰਡ ਜਲ ਸੇਤੀ ਕਾਜ॥

ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ 'ਪ੍ਰੀਤਿ' ਨਾਰਾਇਣ॥ (1164)

ਹੇ ਭਾਈ! ਜਿਵੇਂ ਭੁੱਖ ਲੱਗੀ ਤੋਂ, ਖਾਣੇ ਵਿਚ ਖਿੱਚ ਪੈਂਦੀ ਹੈ। ਜਿਵੇਂ ਪਿਆਸੇ ਦੀ ਪਾਣੀ ਵੱਲ ਡੋਰ ਖਿੱਚਦੀ ਹੈ। ਜਿਵੇਂ ਨਾ ਸਮਝ ਮਨੁੱਖ, ਪਰਵਾਰ ਵਿਚ ਹੀ

ਉਲਝ ਕੇ ਰਹਿ ਜਾਂਦਾ ਹੈ। ਇਹਨਾਂ ਸਭਨਾਂ ਦੀ ਪ੍ਰੀਤ ਨਾ ਸਮਝੀ ਵਾਲੀ ਹੈ। ਮੇਰੀ ਪ੍ਰੀਤ ਪਰਮੇਸ਼ਰ ਨਾਲ ਹੈ, ਇਹਨਾਂ ਤੋਂ ਵੱਧ ਹੈ। ਇਹ ਰੱਬ ਨੂੰ ਭੁੱਲ ਗਏ, ਮੈਂ ਭੁੱਲ ਨਹੀਂ ਸਕਦਾ।

ਸਾਚੀ 'ਪ੍ਰੀਤਿ' ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ (659)

ਹੇ ਨਿਰੰਕਾਰ! ਮੈਂ ਸੱਚਾ ਪਿਆਰ ਤੇਰੇ ਨਾਲ ਕੀਤਾ ਹੈ। ਅਜਿਹਾ ਬੇਗਰਜ਼ ਪਿਆਰ, ਕਿਸੇ ਨਾਲ ਹੋ ਹੀ ਨਹੀਂ ਸਕਦਾ। ਮੈਂ ਸਾਰੇ ਦੇਵੀ ਦੇਵਤੇ, ਅਤੇ ਅਵਤਾਰ ਆਦਿ ਤਿਆਗ ਦਿੱਤੇ। ਕੇਵਲ ਨਿਰੰਕਾਰ ਨੂੰ ਪਿਆਰ ਕੀਤਾ ਹੈ।

ਜਉ ਤਉ 'ਪ੍ਰੇਮ' ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ (1412)

ਹੇ ਭਾਈ! ਜਿਸ ਪਿਆਰੇ ਨੂੰ ਦਿਲੋਂ ਮਨੋ ਪਿਆਰ ਕਰੀਏ, ਉਸ ਵਾਸਤੇ ਜਿੰਦ ਜਾਨ ਭੀ ਵਾਰਨੀ ਪੈ ਜਾਵੇ, ਤਾਂ ਪ੍ਰਵਾਹ ਨਹੀਂ। ਪਿਆਰ ਮੰਗ ਇਸੇ ਗਲ ਦੀ ਕਰਦਾ ਹੈ ਕਿ ਇਸ (ਸੱਚ) ਪ੍ਰੇਮ ਦੇ ਰਾਹ ਤੇ ਚਲਦਿਆਂ ਸਿਰ ਭੀ ਉਤਰ ਸਕਦਾ ਹੈ।

ਸੇਵਕ ਕੀ ਓੜਕਿ ਨਿਭਹੀ ਪ੍ਰੀਤਿ॥
ਜੀਵਤ ਸਾਹਿਬ ਸੇਵਿਓ ਅਪੁਨਾ ਚਲਤੇ ਰਾਖਿਓ ਚੀਤਿ॥ (1000)

ਹੇ ਭਾਈ! ਸੇਵਕ ਨੇ ਆਖਰੀ ਸੁਆਸ ਤਕ ਆਪਣੇ ਪ੍ਰਭੂ ਨਾਲ ਪ੍ਰੀਤ ਨਿਭਾ ਦਿੱਤੀ। ਜੀਵਤ ਰਹਿਕੇ ਭੀ ਨੇਕ ਜੀਵਨ ਬਤੀਤ ਕੀਤਾ। ਮਾਲਕ ਨੂੰ ਹਾਜ਼ਰ ਨਾਜ਼ਰ ਜਾਣਿਆ। ਜਦੋਂ ਅੰਤਲਾ ਸਮਾਂ ਆ ਗਿਆ ਤਾਂ ਭੀ ਪ੍ਰਭੂ ਨੂੰ ਵਿਸਾਰਿਆ ਨਹੀਂ। ਪਾਠਕ ਜਨ ਵੇਖ ਸਕੇਦ ਹਨ ਕਿ ਪ੍ਰੀਤ, ਨਾਮ, ਬਚਨ, ਸਬਦ, ਗਿਆਨ, ਇਹ ਸਾਰੇ ਸਮ ਅਰਥਾਂ ਵਿਚ ਆਏ ਹਨ। (ਪ੍ਰੀਤ ਸ਼ਬਦ ਦੀ ਵੱਖ ਰੂਪਾਂ ਵਿਚ 384 ਵਾਰੀ ਵਰਤੋਂ ਹੋਈ ਹੈ।)

✵✵✵

# ਂ। ੈ੍ਹਨੇ□□ਦੇ (□ਦੇ□)

ਜਿਥੇ ਜ਼ਿੰਦਗੀ ਲਈ ਤੰਦਰੁਸਤ ਅੱਖਾਂ ਜ਼ਰੂਰੀ ਹਨ, ਉਥੇ ਹੀ ਸੇਹਤਮੰਦ ਕੰਨ ਹੋਣੇ ਭੀ ਘੱਟ ਜ਼ਰੂਰੀ ਨਹੀਂ ਹਨ। ਸਿਆਣਿਆਂ ਦਾ ਕਹਿਣਾ ਹੈ ਕਿ ਅੱਖਾਂ ਨਹੀਂ ਤਾਂ ਰੰਗ ਰੂਪ ਗਿਆ। ਕੰਨ ਨਹੀਂ ਤਾਂ ਆਵਾਜ਼ ਤੇ ਰਾਗ ਦੀ ਦੁਨੀਆਂ ਖਤਮ ਹੋ ਜਾਂਦੀ ਹੈ। ਹੈਰਾਨੀ ਜਨਕ ਸੱਚ ਇਹ ਹੈ ਕਿ ਨੇਤਰਹੀਣ ਵਿਅਕਤੀ, ਹੋਲੀ-ਹੋਲੀ ਸਾਰੇ ਕੰਮ ਸਿੱਖ ਲੈਂਦਾ ਹੈ। ਇਥੋਂ ਤੱਕ ਕਿ ਬਰੇਲ ਲਿਪੀ ਰਾਹੀਂ ਪੜਨਾ ਭੀ ਸਿੱਖ ਲੈਂਦਾ ਹੈ ਤੇ ਲਿਖਣਾ ਭੀ। ਕਈ ਸਾਰੇ ਵਿਦਵਾਨ ਲੇਖਾਰੀ, ਕਵੀ ਆਦਿਕ ਨੇਤਰਹੀਣ ਸਨ, ਜਿਨਾਂ ਕਾਫੀ ਨਾਮਣਾ ਖੱਟਿਆ। ਦੂਜੇ ਪਾਸੇ ਦੁੱਖਦਾਈ ਪਹਿਲੂ ਇਹ ਹੈ ਕਿ ਕੰਨਾਂ ਤੋਂ ਬੋਲਾ ਵਿਅਕਤੀ, ਵਿਦਵਾਨ ਨਹੀਂ ਬਣ ਸਕਦਾ। ਉਸਦੀਆਂ ਅੱਖਾਂ ਭਾਵੇਂ ਠੀਕ ਹੋਣ, ਪਰ ਕੰਨਾਂ ਦਾ ਠੀਕ ਹੋਣਾ ਅਤੀ ਜ਼ਰੂਰੀ ਹੈ। ਕੰਨਾਂ ਤੋਂ ਬੋਲਾ ਇਨਸਾਨ ਬੋਲਣਾ ਸਿੱਖ ਹੀ ਨਹੀਂ ਸਕਦਾ। ਜਿਥੇ ਉਹ ਬੋਲਾ ਹੈ ਤਾਂ ਆਪਣੇ ਆਪ ਹੀ ਗੂੰਗਾ ਰਹਿ ਗਿਆ। ਕਿਉਂਕਿ ਉਸਨੇ ਕੋਈ ਆਵਾਜ਼ ਨਹੀਂ ਸੁਣੀ। ਇਸ  ਲਈ ਆਪਣੇ ਅੰਦਰ ਕੋਈ ਆਵਾਜ਼ ਪੈਦਾ ਨਹੀਂ ਹੋਈ। ਜੋ ਕੁਝ ਅਸੀਂ ਬੋਲਣਾ ਸਿੱਖਿਆ ਹੈ, ਇਹ ਸੁਣਨ ਤੋਂ ਬਾਅਦ ਸਿੱਖਿਆ ਹੈ। ਬੇਅੰਤ ਚੀਜ਼ਾਂ ਅਤੇ ਆਵਾਜਾਂ ਹਨ ਜਿਨਾਂ ਨੂੰ ਮਨੁੱਖ ਵੇਖ ਨਹੀਂ ਸਕਦਾ। ਪਰ ਆਵਾਜ਼ ਸੁਣਕੇ

ਉਹਨਾਂ ਬਾਰੇ ਬਹੁਤ ਕੁਝ ਜਾਣ ਲੈਂਦਾ ਹੈ। ਸਿੱਖ ਲੈਂਦਾ ਹੈ। ਸ਼ੇਰ ਦੀ ਗਰਜ਼ ਤੇ ਕੋਇਲ ਦਾ ਗੀਤ, ਕੇਵਲ ਆਵਾਜ਼ ਦਾ ਜਾਦੂ ਹੀ ਤਾਂ ਹੈ। ਵਰਨਾ ਸ਼ੇਰ ਤੇ ਕੋਇਲ ਵਿਚ ਵੇਖਣ ਜੋਗ ਤਾ ਕੋਈ ਖਾਸ ਚੀਜ਼ ਨਹੀਂ ਹੈ। ਜੋ ਕੁਝ ਮਨੁੱਖ ਨੇ ਬੋਲਣਾ ਬਿਸੱਖਿਆ ਹੈ, ਇਹ ਸੁਣ ਕੇ ਸਿੱਖਿਆ ਹੈ। ਭਾਰਤ ਦੇ ਸਕੂਲਾਂ ਕਾਲਜਾਂ ਵਿਚ ਇੰਗਲਿਸ਼ ਸਿੱਖ ਚੁੱਕੇ ਨੌਜੁਆਨਾ ਨੂੰ ਅਗਰ ਇੰਗਲੈਂਡ, ਅਮਰੀਕਾ, ਆਸਟ੍ਰੇਲੀਆ ਆਦਿ ਦੇਸ਼ਾਂ ਵਿਚ ਰੋਜ਼ਗਾਰ ਲਈ ਮੌਕਾ ਮਿਲੇ, ਤਾਂ ਉਹਨਾਂ ਦੀ ਇਕ ਸ਼ਰਤ ਇਹ ਭੀ ਹੁੰਦੀ ਹੈ ਕਿ ਸਾਡੇ ਦੇਸ਼ ਵਿਚ ਬੋਲੀ ਜਾਣ ਵਾਲੀ ਇੰਗਲਿਸ਼ ਸਿੱਖਣੀ ਪਵੇਗੀ। ਬੋਲਣ ਤੋਂ ਪਹਿਲਾਂ ਬਹੁਤ ਕੁੱਝ ਸੁਣਨਾ ਜ਼ਰੂਰੀ ਹੁੰਦਾ ਹੈ। ਪੜ੍ਹਾਈ ਕਰਕੇ ਉਹਨਾਂ ਅੱਖਰਾਂ ਦਾ ਉਚਾਰਣ ਅਸੀਂ ਦੂਜਿਆਂ ਕੋਲੋਂ ਸਿਖਦੇ ਹਨ, ਕਿ ਉਹ ਕਿਵੇਂ ਬੋਲਦੇ ਹਨ, ਸੁਣਕੇ ਹੀ ਸਮਝ ਆਉਂਦੀ ਹੈ।

ਗੁਰੂ ਸਾਹਿਬ ਦੇ ਸਮੇਂ ਸਿਰੇ ਦੀ ਅਣਪੜਤਾ ਸੀ। ਦੋ ਅੱਖਰ ਜਾਨਣ ਵਾਲਾ ਸਾਰੇ ਪਿੰਡ ਦਾ ਸਿਆਣਾ ਮੰਨਿਆ ਜਾਂਦਾ ਸੀ। ਘਰ ਘਰ ਵਿਚ ਕਿਤਾਬਾਂ ਨਹੀਂ ਸਨ। ਬਹੁਤਾ ਗਿਆਨ ਸੁਣਕੇ ਹੀ ਪ੍ਰਾਪਤ ਕੀਤਾ ਜਾਂਦਾ ਸੀ। ਇਸੇ ਲਈ ਚੰਗਾ ਬੋਲਣ ਵਾਲੇ ਦੀ ਬੜੀ ਕਦਰ ਸੀ। ਉਸ ਤੋਂ ਕੁਝ ਚੰਗਾ ਸੁਣਨ ਨੂੰ ਮਿਲਦਾ ਸੀ। ਜਿਥੇ ਸਾਧ ਸੰਤ ਇਕ ਦੂਜੇ ਨਾਲ ਵਿਚਾਰ ਚਰਚਾ ਕਰਕੇ ਆਪਣੇ ਗਿਆਨ ਵਿਚ ਵਾਧਾ ਕਰਦੇ ਸਨ। ਉਹੀ ਗਿਆਨ ਅੱਗੇ ਆਪਣੇ ਸੇਵਕਾਂ ਨੂੰ ਸੁਣਾਉਂਦੇ ਸਨ। ਕੋਸ਼ਿਸ਼ ਕਰਕੇ ਕਿਸੇ ਨੇ ਰਾਮਾਇਣ ਮਹਾਂਭਾਰਤ ਜਾਂ ਫਿਰ ਜਨਮ ਸਾਖੀ ਪੜਨੀ ਸਿੱਖ ਲਈ, ਤਾਂ ਉਸ ਦੁਆਲੇ ਸੁਣਨ ਵਾਲਿਆਂ ਦਾ ਝੁਰਮਟ ਪਿਆ ਰਹਿੰਦਾ ਸੀ। ਮੈਂ ਛੋਟੀ ਉਮਰੇ ਗੁਰਮੁਖੀ ਅੱਖਰਾਂ ਦਾ ਗਿਆਨ ਹਾਸਲ ਕਰ ਲਿਆ। ਮੇਲਿਆਂ ਤੋਂ ਕਿੱਸੇ ਖਰੀਦ ਕੇ ਪੜ੍ਹਨ ਦੀ ਚੇਟਕ ਲੱਗ ਗਈ। ਬੋਲੀਆਂ ਵਾਲੇ ਕਈ ਸਾਰੇ ਕਿਸੇ ਜਬਾਨੀ ਯਾਦ ਕਰ ਲਏ। ਮੇਰੇ ਬਾਪੂ ਜੀ ਵਾਸਤੇ ਇਹ ਮਾਣ ਦੀ ਗੱਲ ਬਣ ਗਈ। ਰਾਤ ਸਮੇਂ ਕਿਸੇ ਦੇ ਘਰ ਵਿਚ, ਦਸ ਪੰਦਰਾਂ ਬੰਦਿਆਂ ਨੇ ਇਕੱਠੇ ਹੋ ਕੇ ਬੈਠ ਜਾਣਾ। ਮੈਂ ਕਈ ਕਈ ਘੰਟੇ, ਹੇਕਾਂ ਲਾ ਕੇ ਤਰਜਾਂ, ਬਣਾ ਕੇ, ਉਹਨਾਂ ਨੂੰ ਬੋਲੀਆਂ ਵਾਲੇ ਕਿੱਸੇ ਸੁਣਾਉਂਦੇ ਰਹਿਣਾ। ਕੁੱਝ ਪੜ ਕੇ ਤੇ ਕੁਝ ਜਬਾਨੀ। ਮੈਨੂੰ ਉਹਨਾਂ ਦੇ ਅਰਥਾਂ ਬਾਰੇ ਖੁਦ ਨੂੰ ਕੋਈ ਸਮਝ ਨਹੀਂ ਸੀ। ਪਰ ਸ੍ਰੋਤੇ ਸੁਣਕੇ ਬਹੁਤ ਖੁਸ਼ ਹੁੰਦੇ। ਬੜਾ ਪਿਆਰ ਦਿੰਦੇ। ਜਦੋਂ ਇਸ ਗੱਲ ਦੀ ਸਮਝ ਆਈ ਕਿ ਮੈਂ ਜੋ ਕੁਝ ਸੁਣਾ ਰਿਹਾ ਸੀ ਉਹ ਜ਼ਿੰਦਗੀ ਲਈ ਕੋਈ ਵਧੀਆ ਸੇਧ ਦੇਣ ਵਾਲਾ ਨਹੀਂ ਸੀ, ਤਾਂ ਛੱਡ ਦਿੱਤਾ ਗਿਆ। ਆਖੀ ਗਈ ਗੱਲ ਨੂੰ ਜਿਨਾਂ ਨੇ ਧਿਆਨ ਨਾਲ ਸੁਣਿਆ।

ਨਵੇਂ ਵਿਚਾਰ ਸੁਣਕੇ ਜੀਵਨ ਵਿਚ ਬਦਲਾਅ ਆਉਣਾ ਸ਼ੁਰੂ ਹੋਇਆ। ਸਤਿਗੁਰੂ ਸਾਹਿਬ ਦੀ ਉਚੀ ਸ਼ਖ਼ਸੀਅਤ, ਕਰਾਂਤੀਕਾਰ ਵਿਚਾਰ, ਜਿਨਾਂ ਨੇ ਇਕਾਗਰ ਚਿਤ ਸੁਣੇ, ਉਹ ਸਿੱਖ ਹੋ ਗਏ। ਸਿੱਖ ਭੀ ਅਜਿਹੇ ਜੋ ਸਮਾਜ ਵਿਚ ਚੱਲ ਰਹੇ "ਰੋਟੀਆਂ ਕਾਰਣਿ ਪੂਰਹਿ ਤਾਲ" (465) ਵਾਲੇ "ਧਰਮ" ਨੂੰ ਰੱਦ ਕਰਨ ਵਾਲੇ ਬਣ ਗਏ।

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥
ਮੂਰਖ ਪੰਡਿਤ ਹਿਕਮਤ ਹੁਜਤਿ ਸੰਜੈ ਕਰਹਿ ਪਿਆਰੁ॥
ਧਰਮੀ ਧਰਮੁ ਕਰਹਿ ਗਾਵਾਵਹਿ, ਮੰਗਹਿ ਮੋਖ ਦੁਆਰੁ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥ (465)

ਸਮਾਜਕ ਧਾਰਮਿਕ ਅਤੇ ਰਾਜਨੀਤਕ ਦਲਦਲ ਵਿਚੋਂ ਸਮਾਜ ਨੂੰ ਬਾਹਰ ਕੱਢ ਦੇਣ ਦਾ ਹੋਂਸਲਾ ਰੱਖਣ ਵਾਲੇ ਸਿੱਖ। ਇਹਨਾਂ ਗੁਰੂ ਕੀ ਬਾਤ ਨੂੰ ਸੁਣ ਲੈਣ ਵਾਲੇ ਮੁੱਠੀ ਭਰ ਬਹਾਦਰਾਂ ਨੇ ਇਤਿਹਾਸ ਦਾ ਰੁਖ ਬਦਲ ਕੇ ਰੱਖ ਦਿੱਤਾ। ਸੁਣ ਲੈਣ ਦਾ ਇਹ ਮਤਲਬ ਨਹੀਂ ਪਈ ਸਿਰਫ ਇਕ ਕੰਨ ਵਿਚ ਸੁਣਿਆ ਦੂਜੇ ਵਿਚੋਂ ਬਾਹਰ ਕੱਢ ਦਿੱਤਾ। ਉਸ ਮੁਤਾਬਕ ਜੀਵਨ ਚੱਲਣ ਬਣਾਉਣਾ ਹੈ।

"ਸੁਣਿਐ" ਸਿਧ ਪੀਰ ਸੁਰਿ ਨਾਥ॥ "ਸੁਣਿਐ" ਧਰਤਿ ਧਵਲ ਆਕਾਸ॥
"ਸੁਣਿਐ" ਈਸਰੁ ਬਰਮਾ ਇੰਦੁ॥ "ਸੁਣਿਐ" ਮੁਖਿ ਸਾਲਾਹਣ ਮੰਦੁ॥
"ਸੁਣਿਐ" ਜੋਗ ਜੁਗਤਿ ਤਨਿ ਭੇਦ॥ "ਸੁਣਿਐ" ਸਾਸਤ ਸਿਮ੍ਰਿਤਿ ਵੇਦ॥ (3)

ਗੁਰਬਾਣੀ ਦੇ ਅਰਥਾਂ ਬਾਰੇ ਬੇਅੰਤ ਮਤਭੇਦ ਚਲੇ ਆ ਰਹੇ ਹਨ। ਯੁਨੀਵਰਸਿਟੀਜ਼ ਦੇ ਪ੍ਰੋਫੈਸਰ, ਵੱਡੀਆਂ ਡਿਗਰੀਆਂ ਦੀਆਂ ਪੰਡਾਂ ਸਾਂਭੀ ਫਿਰਨ ਦੇ ਬਾਵਜੂਦ ਗੁਰਬਾਣੀ ਬਾਰੇ ਗਾਡੀ ਰਾਹ ਤਾਂ ਦੂਰ ਦੀ ਗਲ, ਕੋਈ ਪੱਗਡੰਡੀ ਭੀ ਨਹੀਂ ਬਣਾ ਸਕੇ। ਬਹੁਤਿਆਂ ਨੂੰ ਤਾਂ ਗੁਰਬਾਣੀ ਦੇ ਅਰਥ ਕਰਨੇ ਇਕ ਵਾਧੂ ਜਿਹਾ ਝਮੇਲਾ ਪ੍ਰਤੀਤ ਹੁੰਦਾ ਹੈ। ਕਈ ਸਾਰੇ ਖੁਦ ਬ੍ਰਾਹਮਣੀ ਦਲਦਲ ਵਿਚ ਧਸੇ ਪਏ ਹਨ। ਕਈਆਂ ਨੂੰ ਨੌਕਰੀ ਦਾ ਖਤਰਾ ਹੋਣ ਲੱਗ ਪੈਂਦਾ ਹੈ। ਜੇ ਕੋਈ ਅਰਥਾਂ ਜਾਂ

ਫਿਲਾਸਫੀ ਬਾਰੇ ਲਿਖਦਾ ਭੀ ਹੈ, ਤਾਂ ਉਹ ਕੇਵਲ ਇਕ ਵਿਅਕਤੀ ਦੇ ਵਿਚਾਰ ਹੁੰਦੇ ਹਨ। ਜੋ ਅਰਥ ਡੇਰਿਆਂ ਟਕਸਾਲਾਂ ਵਿਚ ਪੜ੍ਹਾਏ ਸੁਣਾਏ ਜਾ ਰਹੇ ਹਨ, ਉਹ ਸਾਰਾ ਕਾਂਸ਼ੀ ਤੋਂ ਆਇਆ ਬ੍ਰਾਹਮਣੀ ਕਚਰਾ ਕੂੜਾ ਹੈ। ਉਹਨਾਂ ਡੇਰੇਦਾਰਾਂ ਅਤੇ ਬਾਕੀ ਗੁਰਦੁਆਰਾ ਪ੍ਰਬੰਧਕਾਂ ਨੇ ਗੁਰਬਾਣੀ ਨੂੰ ਕਮਾਈ ਦਾ ਸਾਧਨ ਬਣਾ ਲਿਆ ਹੈ। ਗੁਰੂ ਸਾਹਿਬ ਨੂੰ ਪੂਜਣ ਯੋਗ ਮੂਰਤੀ ਦੀ ਨਿਆਈ ਸਥਾਪਤ ਕਰ ਦਿੱਤਾ ਹੈ। ਮੌਜੂਦਾ ਹਾਲਾਤ ਵਾਸਤੇ, ਭਵਿੱਖ ਵਾਸਤੇ, ਗੁਰਬਾਣੀ ਕਿਸ ਤਰ੍ਹਾਂ ਦੀ ਅਗਵਾਈ ਦਿੰਦੀ ਹੈ, ਇਸ ਨਾਲ ਕੋਈ ਸਰੋਕਾਰ ਨਹੀਂ ਰਿਹਾ। ਇਸ ਦਾ ਨਤੀਜਾ ਹੈ ਕਿ ਆਪਣੇ ਆਪ ਨੂੰ ਸਿੱਖ ਮੰਨਣ ਅਖਵਾਉਣ ਵਾਲੇ ਭੀ, ਗੁਰਬਾਣੀ ਦੀ ਇਨਕਲਾਬੀ ਸੋਚ ਤੋਂ ਕੋਹਾਂ ਦੂਰ ਹਨ। ਆਓ ਇਸ ਸੁਣਿਐ ਵਾਲੀਆਂ ਪੰਕਤੀਆਂ ਦੇ ਅਰਥ ਵਿਚਾਰੀਏ–

ਹੇ ਭਾਈ! ਗੁਰੂ ਤੋਂ ਗਿਆਨ ਸੁਣਕੇ (ਸੁਣਨ ਨਾਲ) ਸਿੱਧਾਂ ਪੀਰਾਂ ਨਾਥਾਂ ਦੀ ਅਸਲੀਅਤ ਸਾਹਮਣੇ ਪ੍ਰਤੱਖ ਹੋ ਜਾਂਦੀ ਹੈ। ਪਈ ਇਹਨਾਂ ਸਮਾਜ ਨੂੰ ਉਜਾੜਨ ਵਾਲੇ ਸਾਧਾਂ ਨਾਥਾਂ ਨੇ ਲੁੱਟ ਕੇ ਭੀ ਖਾਧਾ ਹੈ, ਤੇ ਕੁਰਾਹੇ ਭੀ ਪਾਇਆ ਹੈ। ਜੋਗੀਆਂ ਨਾਥਾਂ ਦੇ ਮੰਦੇ ਆਚਰਣ ਨੂੰ ਬੇਪਰਦ ਕਰਨ ਵਾਲੇ ਗੁਰਬਾਣੀ ਵਿਚ ਬਹੁਤ ਸ਼ਬਦ ਮੌਜੂਦ ਹਨ। ਜਿਨਾਂ ਦਾ ਜ਼ਿਕਰ ਪਿਛਲੇ ਪੰਨਿਆਂ ਤੇ ਆ ਚੁੱਕਿਆ ਹੈ। ਇਥੇ ਇਸ ਤਰ੍ਹਾਂ ਅਰਥ ਕਰਨੇ ਗੁਰਬਾਣੀ ਦੀ ਕੇਂਦਰੀ ਵਿਚਾਰਧਾਰਾ ਤੋਂ ਦੂਰ ਜਾਣ ਵਾਲੀ ਗਲ ਹੋਵੇਗੀ। "ਕਿ ਨਾਮ ਸੁਣਨ ਨਾਲ ਸਿੱਧਾਂ ਨਾਂਥਾਂ ਜੋਗੀਆਂ ਵਰਗਾ ਜੀਵਨ ਬਣਾ ਜਾਂਦਾ ਹੈ।" ਫਿਰ ਇਸ ਤੋਂ ਅਗਲੀ ਪੰਕਤੀ ਦੇ ਅਰਥ ਕਿਵੇਂ ਕਰਾਂਗੇ ? ਇਸ ਵਿਚ ਧਰਤੀ ਆਕਾਸ਼ ਪਾਤਾਲ ਦਾ ਜ਼ਿਕਰ ਹੈ। ਅਰਥ ਹੋਣਗੇ ਧਰਤੀ ਆਕਸ਼ ਪਾਤਾਲ ਆਦਿ ਬਾਰੇ ਗੁਰੂ ਦਾ ਗਿਆਨ ਸੁਣਨ ਨਾਲ ਸਮਝ ਪੈ ਜਾਂਦੀ ਹੈ। ਗੁਰੂ ਤੋਂ ਗਿਆਨ ਵਾਲੀ ਵਿਚਾਰ ਸੁਣਕੇ, ਇੰਦਰ ਬ੍ਰਹਮਾ ਤੇ ਸ਼ਿਵ ਆਦਿ ਦੀ ਅਸਲੀਅਤ ਦਾ ਪਤਾ ਲੱਗ ਜਾਂਦਾ ਹੈ। ਇਥੋਂ ਪ੍ਰੋ. ਸਾਹਿਬ ਸਿੰਘ ਨੇ ਭੀ ਟਪਲਾ ਖਾਧਾ ਹੈ, ਅਰਥ ਕੀਤੇ ਹਨ, "ਨਾਮ ਸੁਣਨ ਵਾਲੇ ਸ਼ਿਵ ਬ੍ਰਹਮਾ ਇੰਦਰ ਆਦਿ ਦੀ ਪਦਵੀ ਸਹਿਜੇ ਹੀ ਪ੍ਰਾਪਤ ਕਰ ਲੈਂਦੇ ਹਨ।" ਅਜਿਹੇ ਅਰਥਾਂ ਨੇ ਹੀ ਲਗਾਤਾਰ ਸਿੱਖਾਂ ਨੂੰ ਮਨੋ ਕਲਪਿਤ ਦੇਵੀ ਦੇਵਤਿਆਂ ਦੇ ਪੁਜਾਰੀ ਬਣਾਇਆ ਹੈ। ਇਨ੍ਹਾਂ ਦੇਵਤਿਆਂ ਦੀ ਅਸਲੀਅਤ ਬਿਆਨ ਕਰਦੇ ਕੁੱਝ ਕੁ ਗੁਰਬਾਣੀ ਪਰਮਾਣ ਪੜ੍ਹੋ–

ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ॥

ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥

ਦਸ ਅਵਤਾਰੀ ਰਾਮੁ ਰਾਜਾ ਆਇਆ॥

ਦੈਤਾ ਮਾਰੇ ਧਾਇ ਹੁਕਮਿ ਸਬਾਇਆ॥

ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ॥

ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ॥ (1279)

ਹੇ ਭਾਈ! ਬ੍ਰਹਮਾ ਵਿਸ਼ਨੂੰ ਤੇ ਮਹੇਸ ਪੈਦਾ ਹੋਏ ਆਖੀਦੇ ਹਨ। ਬ੍ਰਹਮੇ ਨੂੰ ਵੇਦ, ਵੇਦਾਂ ਤੋਂ ਪੂਜਾ ਵਿਧੀਆਂ (ਕਰਮਕਾਂਡ) ਪ੍ਰਚਲਤ ਕਰ ਲਈਆਂ। ਜੱਗ ਵਰਤ ਤੀਰਥ ਤਪ ਸ੍ਰਾਧ ਆਦਿ ਚਾਲੂ ਹੋ ਗਏ। ਵਿਸਨੂੰ ਨੇ ਰਾਮ ਤੇ ਕ੍ਰਿਸ਼ਨ ਆਦਿ ਦੇ ਰੂਪ ਵਿਚ ਦਸ ਵਾਰੀ ਅਵਤਾਰ ਧਾਰਿਆ ਸੁਣੀਦਾ ਹੈ। ਇਹ ਭੀ ਕਹਿੰਦੇ ਹਨ ਕਿ ਰਾਮ ਚੰਦਰ ਨੇ ਦੈਤਾਂ ਨੂੰ ਮਾਰ ਮੁਕਾਇਆ। ਅਸਲ ਨਿਚੋੜ ਦੀ ਗੱਲ ਇਹ ਹੈ ਕਿ ਨਿਰੰਕਾਰ ਦਾ ਕੋਈ ਅਵਤਾਰ ਅੰਤ ਨਹੀਂ ਪਾ ਸਕਿਆ। ਸਾਰੀ ਸ੍ਰਿਸਟੀ ਨਿਰੰਕਾਰ ਦੇ ਬਣਾਏ ਧਰਮ (ਨਿਅਮ) ਮੁਤਾਬਕ ਚਲਦੀ ਹੈ। ਇਸ ਤਿੱਕੜੀ ਦੇ ਹੱਥ ਵਸ ਕੁੱਝ ਨਹੀਂ ਹੈ। ਨਿਰੰਕਾਰ ਦਾ "ਹੁਕਮ" ਹੀ ਸਭ ਤੋਂ ਸ਼੍ਰੋਮਣੀ ਹੈ।

ਜੋਗੀਆਂ ਬਾਰੇ ਗੁਰੂ ਸਾਹਿਬ ਤੋਂ ਪੁੱਛ ਲਈਏ–

ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥

ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ ਪਾਈ॥ (951)

ਹੇ ਭਾਈ! ਗ੍ਰਿਸਤ ਨੂੰ ਤਿਆਗ ਕੇ ਬਹੁਤ ਸਾਰੇ ਲੋਕ ਜੋਗੀ ਬਣ ਘਰੋਂ ਨਿਕਲ ਜਾਂਦੇ ਹਨ। ਸਿਰ ਵਿਚ ਸੁਆਹ ਪਾ ਲੈਣੀ ਜਟਾਵਾਂ ਬਣਾ ਲੈਣੀਆਂ। ਸਰੀਰ ਤੋਂ ਨਗਨ ਹੋ ਜਾਣਾ ਤੇ ਸੁਆਹ ਮਲ ਲੈਣੀ। ਅਜਿਹੇ ਘਰੋਂ ਭੱਜ ਗਏ ਜੋਗੀਆਂ ਦੇ ਧੀਆਂ, ਪੁੱਤਰ (ਪਰਵਾਰ ਦੇ ਮੈਂਬਰ) ਧਾਹਾਂ ਮਾਰ ਮਾਰ ਰੋਂਦੇ ਹਨ। ਅਜਿਹੇ ਭਗੌੜੇ ਲੋਕ ਨਿਰੰਕਾਰ ਨੂੰ ਪਾ ਨਹੀਂ ਸਕੇ। ਪ੍ਰਵਾਰਿਕ ਜੀਵਨ ਦੀ ਤਰਤੀਬ ਵਿਗਾੜ ਬੈਠੇ। ਅਜਿਹਾ ਕੀ ਗੁਨਾਹ ਹੋ ਗਿਆ ਸੀ ਇਨ੍ਹਾਂ ਮੂਰਖਾਂ ਤੋਂ ਕਿ ਸਿਰ ਵਿਚ ਸੁਆਹ ਪਾ ਲਈ? ਸਮਝੋ ਅਜਿਹੇ ਗ਼ਲਤ ਕੰਮਾਂ ਤੇ ਗ਼ਲਤ ਲੋਕਾਂ ਦੀ ਗ਼ਲਤ ਸੋਚ ਕਾਰਨ ਹੀ ਕਲਜੁਗ ਆ ਗਿਆ ਹੈ। ਇਨ੍ਹਾਂ ਨੂੰ ਸੁਧਾਰ ਲਈਏ ਸਤਜੁੱਗ ਬਣ ਜਾਵੇਗਾ।

(ਤਤਸਾਰ–ਗੁਰਬਾਣੀ ਪੜ੍ਹ–ਸਮਝ ਕੇ ਅਜਿਹੇ ਲੋਕਾਂ ਦੀਆਂ ਕਰਤੂਤਾਂ ਦੀ ਸਮਝ ਪੈ ਜਾਂਦੀ ਹੈ।) ਅਸਲ ਨਿਚੋੜ ਸੀ ਪਉੜੀ ਦੇ ਆਖਰੀ ਹਿੱਸੇ ਵਿਚ। ਭਗਤ ਜਨਾ ਦਾ ਮਨ ਸਦਾ ਵਿਕਾਸ ਵਿਚ ਅਤੇ ਖਿੜਾਓ (ਚੜਦੀਕਲਾ) ਵਿਚ ਰਹਿੰਦਾ

ਹੈ। ਗੁਰੂ ਦੇ ਗਿਆਨ ਦੁਆਰਾ ਸਰੀਰ ਤੋਂ ਕੰਮ ਲੈਣ ਦੀ ਜਾਂਚ ਆ ਜਾਂਦੀ ਹੈ। ਗੁਰੂ ਦਾ ਗਿਆਨ ਸੁਣਕੇ ਸਾਸਤਰਾਂ ਸਿਮ੍ਰਿਤੀਆਂ ਬੇਦਾਂ ਆਦਿ ਵਿਚ ਜੋ ਵਿਚਾਰ ਲਿਖੇ ਹਨ ਉਹਨਾਂ ਦੀ ਅਸਲੀਅਤ ਪਤਾ ਲਗ ਜਾਂਦੀ ਹੈ। ਇਹਨਾਂ ਚਾਰ ਪਉੜੀਆਂ ਵਿਚ ਗੁਰੂ ਦੇ ਗਿਆਨ ਨੂੰ ਸੁਣਕੇ ਸਮਝ ਲੈਣ ਬਾਰੇ ਉਪਦੇਸ਼ ਹੈ। ਇਸ ਤਰ੍ਹਾਂ ਸਿੱਖ ਕੁਰਾਹੇ ਪੈਣੋ ਬਚ ਜਾਂਦਾ ਹੈ।

ਗਾਵੀਐ 'ਸੁਣੀਐ' ਮਨਿ ਰਖੀਐ ਭਾਉ॥

ਦੁਖੁ ਪਰਹਰਿ, ਸੁਖੁ ਘਰਿ ਲੈ ਜਾਇ॥ (ਜਪੁ -2)

ਹੇ ਭਾਈ! ਗੁਰੂ ਦੇ ਗਿਆਨ ਰਾਹੀਂ ਗਾਉਣਾ, ਸੁਣਨਾ ਅਤੇ ਨਿਰੰਕਾਰ ਦੀ ਯਾਦ ਹਿਰਦੇ ਵਿਚ ਬਸਾ ਲੈਣੀ ਚਾਹੀਦੀ ਹੈ। ਪ੍ਰਭ ਦਾ ਨਿਰਮਲ ਗਿਆਨ ਮਨ ਵਿਚ ਟਿਕਾਕੇ ਰੱਖੋ। ਇਸ ਤਰ੍ਹਾਂ (ਗਿਆਨ ਸੁਣਨ ਨਾਲ) ਤੁਸੀਂ ਦੁਖਾਂ ਤੋਂ ਬਚ ਜਾਓਗੇ। ਸੁਖਾਂ ਦੀ ਪ੍ਰਾਪਤੀ ਕਰ ਲਉਗੇ।

ਨਾਨਕ ਜਿਨੀ 'ਸੁਣਿ ਕੈ' ਮੰਨਿਆ, ਹਉ ਤਿਨਾ ਵਿਟਹੁ ਕੁਰਬਾਣੁ॥ (790)

ਹੇ ਭਾਈ! ਜਿਨਾਂ ਵਿਅਕਤੀਆਂ ਨੇ ਗੁਰੂ ਦੀ ਦਿੱਤੀ ਮੱਤ ਨੂੰ ਧਿਆਨ ਨਾਲ ਸੁਣਿਆ, ਸੁਣਕੇ ਮੰਨ ਲਿਆ, ਉਹ ਉੱਤਮ ਜੀਵਨ ਵਾਲੇ ਬਣ ਗਏ, ਮੈਂ ਬਲਿਹਾਰ ਹਾਂ ਉਹਨਾਂ ਤੋਂ।

ਜਨ ਨਾਨਕ ਬੋਲੈ ਬ੍ਰਹਮ ਬੀਚਾਰੁ॥ ਜੋ "ਸੁਣੈ ਕਮਾਵੈ" ਸੁ ਉਤਰੈ ਪਾਰਿ॥ (370)

ਹੇ ਭਾਈ! ਗੁਰੂ ਬ੍ਰਹਮ ਬੀਚਾਰ ਦੀਆਂ, ਜੀਵਨ ਸੰਵਾਰ ਦੇਣ ਦੀਆਂ ਵਿਚਾਰਾਂ ਸੁਣਾ ਰਿਹਾ ਹੈ। ਸੰਸਾਰ ਸਾਗਰ ਤੋਂ ਤਰਨਗੇ ਕੇਵਲ ਉਹ ਲੋਕ, ਜੋ ਸੁਣਕੇ ਮੰਨ ਲੈਣਗੇ।

ਮਿਸਾਲ ਲਈ ਪਾਰਲੀਮੈਂਟ ਵਿਚ ਕੋਈ ਕਾਨੂੰਨ ਪਾਸ ਕੀਤਾ ਜਾਂਦਾ ਹੈ। ਸਾਰੀਆਂ ਜ਼ਰੂਰੀ ਕਾਰਵਾਈਆਂ ਤੋਂ ਮਗਰੋਂ ਛਪਵਾ ਕੇ ਉਹ ਅਦਾਲਤਾਂ ਵਿਚ ਪਹੁੰਚ ਜਾਂਦਾ ਹੈ। ਪੁਲਿਸ ਦੇ ਕਾਨੂੰਨੀ ਵਿਭਾਗ ਕੋਲ ਪੁੱਜ ਜਾਂਦਾ ਹੈ। ਵਕੀਲਾਂ ਕੋਲ ਆ ਜਾਂਦਾ ਹੈ। ਹੋਰ ਕੋਈ ਖਰੀਦ ਕੇ ਪੜ੍ਹਨਾ ਚਾਹੇ ਪੜ੍ਹ ਸਕਦਾ ਹੈ, ਜੇ ਉਸ ਕਾਨੂੰਨ ਨੂੰ ਜੱਜ ਪੜ ਤਾਂ ਲੈਣ ਪਰ ਉਸ ਨੂੰ ਸਮਝਕੇ ਕਿਸੇ ਅਪਰਾਧੀ ਨੂੰ ਸਜ਼ਾ ਨਾ ਦੇਣ, ਜਾਂ ਬੇਦੋਸ਼ੀਆਂ ਨੂੰ ਸਜ਼ਾਵਾਂ ਦੇਈ ਜਾਣ। ਫਿਰ ਕੀ ਉਹ ਜੱਜ ਆਪਣੀ ਕੁਰਸੀ ਤੇ ਰਹਿ ਸਕੇਗਾ? ਜੁਆਬ ਤਲਬੀ ਕਰਨ ਤੇ ਜੱਜ ਆਖੀ ਜਾਵੇ", ਮੈ

ਪੜ੍ਹਿਆ ਤਾਂ ਹੈ। ਪੁਲਿਸ ਵਾਲੇ ਕਾਨੂੰਨ ਵਿਰੋਧੀ ਕੰਮ ਕਰਨ ਵਾਲਿਆਂ ਨੂੰ ਨਾ ਫੜਨ, ਤਾਂ ਸੋਚੋ ਦੇਸ਼ ਵਿਚ ਕਿਹੇ ਜਿਹੇ ਹਾਲਾਤ ਹੋ ਜਾਣਗੇ ? ਪੁੱਛਣ ਤੇ ਪੁਲਿਸ ਮੁਖੀ ਆਖੀ ਜਾਵੇ, ਮੈਂ ਕਾਨੂੰਨ ਦੀਆਂ ਕਿਤਾਬਾਂ ਤਾਂ ਪੜ੍ਹੀਆਂ ਹਨ। ਪੜ੍ਹੀਆਂ ਦਾ ਫ਼ਾਇਦਾ ਤਦੋਂ ਹੈ, ਜੇ ਉਹਨਾਂ ਵਿਚ ਲਿਖੇ ਅਸੂਲ ਲਾਗੂ ਕਰਵਾਏ ਜਾਣ।

ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨਾ ਜਾਂ ਸੁਣਨਾ ਚੰਗਾ ਹੈ ਪਰ ਸੁਣਕੇ ਮੰਨਣਾ ਹੈ, ਲਾਗੂ ਕਰਨਾ ਹੈ, ਵਰਨਾ ਮੰਤਰ ਜਾਪਾਂ, ਨਾਮ ਸਿਮਰਣ, ਸਰਤਾਂ ਜੋੜਨੀਆਂ ਸਾਹ ਹੇਠਾਂ ਉਤੇ ਕਰਨੇ, ਬੇਕਾਰ ਦੀ ਮੁਸ਼ੱਕਤ ਹੈ। ਅਜਿਹੇ ਫੋਕਟ ਕੰਮਾਂ ਵਿਚੋਂ ਨਾ ਪਹਿਲਾਂ ਕੁਝ ਨਿਕਲਿਆ ਹੈ ਨਾ ਅੱਗੋ ਨਿਕਲਨਾ ਹੈ। ਜਾਂ ਪੂਰੇ ਪੰਥ ਵਿਚੋਂ ਕਿਸੇ ਇਕ ਭੀ ਜੀਵਤ ਵਿਅਕਤੀ ਦਾ ਨਾਮ ਪਤਾ ਦਸ ਦਿਉ ਤਾਂ ਕਿ ਪਤਾ ਲਾਇਆ ਜਾ ਸਕੇ ਕਿ ਉਸਦੇ ਅੰਦਰ ਸਿਮਰਨ ਕਰਨ ਨਾਲ ਕੀ ਬਦਲਾਓ ਆਇਆ ਹੈ। ਸਿੱਖ ਪੰਥ ਵਾਸਤੇ ਉਹ ਕੀ ਕਰ ਰਿਹਾ ਹੈ ? ਕੁੱਲ ਮਨੁੱਖਤਾ ਨੂੰ ਕਿਵੇਂ ਸੇਧ ਦੇ ਸਕਦਾ ਹੈ, ਜਾਂ ਉਸ ਵਿਚ ਕੋਈ ਕਰਾਮਾਤੀ ਸ਼ਕਤੀਆਂ ਆ ਗਈਆਂ ਹਨ ? ਜਦੋਂ ਨਾਮ ਬਾਰੇ ਇਹਨਾਂ ਪਾਖੰਡੀਆਂ ਨਾਲ ਗੱਲ ਕਰੋ ਤਾਂ ਇਉਂ ਆਖ ਕੇ ਪੱਲਾ ਛੁਡਾ ਲੈਂਦੇ ਹਨ ਭਾਈ ਇਹ ਤਾਂ ਅਨੁਭਵ ਦੀਆਂ ਗੱਲਾਂ ਹਨ, ਗੁੰਗੇ ਦੀ ਮਠਿਆਈ ਹੈ। ਇਸ ਨੂੰ ਕੋਈ ਬਿਆਨ ਨਹੀਂ ਕਰ ਸਕਦਾ। ਧਰਮ ਦੇ ਚੋਲੇ ਪਾਕੇ, ਧਰਮ ਸਥਾਨ ਉਸਾਰ ਕੇ ਗੁਰੂ ਦੀ ਬਾਣੀ ਪੜਕੇ ਇਹ ਸਾਧ ਲਾਣਾ ਸੱਜਣ ਠੱਗ ਨੂੰ ਪਛਾੜ ਗਿਆ ਹੈ। ਉਦੋਂ ਤਾਂ ਇਕੋ ਸੀ, ਅੱਜ ਤਾਂ ਗਿਣਤੀ ਨਹੀਂ ਹੈ। ਸੱਜਣ ਤਾਂ ਸੁਧਰ ਗਿਆ ਸੀ ਤੇ ਅੱਜ ਦੇ ਬਹਿਰੂਪੀਏ ਤਾਂ ਸਮੁੱਚੇ ਪੰਥ ਦਾ ਖ਼ੂਨ ਪੀਕੇ ਭੀ ਸੁਧਰਨ ਵਾਲੇ ਨਹੀਂ ਹਨ। ਇਹਨਾਂ ਵਿਚੋਂ ਬਹੁਤਿਆਂ ਦੀ ਸਰਕਾਰਾਂ ਨਾਲ ਸਾਂਝ ਭਿਆਲੀ ਹੈ। ਜੇ ਕੋਈ ਇਹਨਾਂ ਨੂੰ ਰੋਕੇ ਟੋਕੇ ਤਾਂ ਉਸ ਵਿਅਕਤੀ ਨਾਲ ਉਸ ਦੀ ਹੈਸੀਅਤ ਮੁਤਾਬਕ ਕੋਈ ਭੀ ਸਲੂਕ ਕੀਤਾ ਜਾ ਸਕਦਾ ਹੈ। "ਸ਼ਾਂਤੀ ਦੇ ਪੁੰਜ ਧਰਮਾਤਮਾ ਲੋਕ ਸੁਆਸ ਸੁਆਸ ਨਾਮ ਸਿਮਰਣ ਕਰਨ ਵਾਲੇ", ਆਪਣੇ ਨਾਲ ਏ.ਕੇ.-47 ਰਾਈਫਲਾਂ, ਵਾਲੇ ਬਾਡੀ ਗਾਰਡਾਂ ਰਾਹੀਂ ਜੋ ਚਹੁਣ ਕਰਵਾ ਸਕਦੇ ਹਨ।

"ਸੁਣਿ ਸੁਣਿ ਸਿਖ ਹਮਾਰੀ ॥"

ਸੁਕ੍ਰਿਤ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥

(154)

ਹੇ ਭਾਈ! ਗੁਰੂ ਦੀ (ਜੀਵਨ ਦਾਨ ਦੇਣ ਵਾਲੀ) ਸ਼ੁੱਭ ਸਿੱਖਿਆ ਸੁਣ ਲੈ।

ਭੈੜੀ ਕਿਰਤ ਕਦੇ ਨਾ ਕਰੀ। (ਚੋਰੀ ਠੱਗੀ ਧੋਖਾ ਫਰੇਬ ਹੱਕ ਮਾਰਨਾ ਆਦਿ) ਸੁਕਿਰਤ ਕਰੀ। ਭਾਵੇਂ ਰੁੱਖੀ, ਸੁੱਖੀ, ਖਾ ਕੇ ਗੁਜ਼ਾਰਾ ਕਰਨਾ ਪਵੇ, ਪਰ ਭੈੜੇ ਤਰੀਕਿਆਂ ਦੁਆਰਾ ਧਨ ਨਾ ਕਮਾਈ। ਇਸ ਤਰ੍ਹਾਂ ਤੂੰ ਜੀਵਨ ਨੂੰ ਸਫਲਾ ਕਰ ਲਵੇਂਗਾ। ਨਹੀਂ ਤਾਂ ਤੂੰ ਜਿਹਾ ਸੰਸਾਰ ਤੇ ਆਇਆ ਜਿਹਾ ਨਾ ਆਇਆ।

ਸਭੇ ਗਲਾਂ ਜਾਤੀਆਂ "ਸੁਣਿ ਕੈ" ਚੁਪ ਕੀਆ॥
ਕਦਹੀ ਸੁਰਤਿ ਨ ਲੱਧੀਆ, ਮਾਇਆ ਮੋਹੜਿਆ॥
ਦੇਇ ਬੁਝਾਰਤ ਸਾਰਤਾ, ਸੇ ਅਖੀ ਡਿਠੜਿਆ॥
ਕੋਈ ਜਿ ਮੂਰਖੁ ਲੋਭੀਆ, ਮੂਲਿ ਨ "ਸੁਣੀ ਕਹਿਆ"॥ (218)

ਹੇ ਭਾਈ! ਮੂਰਖ ਇਨਸਾਨ ਨੂੰ ਬਾਰ-ਬਾਰ ਸਮਝਾਇਆ। ਬੁਰਾਈ ਤੋਂ ਮੋੜ ਕੇ ਭਲੇ ਰਾਹ ਤੇ ਟੁਰਨ ਦੀ ਬਹੁਤ ਪ੍ਰੇਰਨਾ ਕੀਤੀ। ਮੂਰਖ ਨੇ ਸੁਣਿਆ ਹੈ, ਹਾਂ ਕੀਤੀ ਹੈ, ਫਿਰ ਚੁਪ ਕਰਕੇ ਬੈਠ ਗਿਆ ਕੰਮ ਕੋਈ ਨਹੀਂ ਕੀਤਾ। ਵਿਕਾਰਾਂ ਵਿਚ ਗਲਤਾਨ ਹੋਇਆ ਮਨ ਜਾਗਣ ਦਾ ਨਾਮ ਹੀ ਨਹੀਂ ਲੈਂਦਾ। ਮਾਇਆ ਮਨਾ ਉਤੇ ਹਾਵੀ ਹੋ ਗਈ ਹੈ। ਸਭ ਕੁਝ ਸੁਣ ਕੇ ਬਸ ਬਹਾਨੇ ਹੀ ਘੜਦਾ ਰਿਹਾ। ਪੁੱਠੇ ਸਿੱਧੇ ਸਵਾਲ ਕਰਕੇ ਹੀ ਸਾਰਦਾ ਰਿਹਾ ਕੀਤਾ ਕੁਝ ਭੀ ਨਹੀਂ। ਅਜੇਹੇ ਲੋਕ ਬਰਬਾਦ ਹੁੰਦੇ ਮੈਂ (ਗੁਰੂ ਨੇ ) ਆਪਣੀਆਂ ਅੱਖਾਂ ਨਾਲ ਵੇਖੇ ਹਨ। ਗੁਲਾਮੀ, ਗਰੀਬੀ, ਬਿਮਾਰੀਆਂ ਅਣਪੜਤਾ, ਅਗਿਆਨਤਾ, ਸਭ ਅਲਾਮਤਾਂ ਮੌਜੂਦ ਹੋਣ ਤੇ ਮਨੁੱਖ ਫਿਰ ਭੀ ਬਹਾਨੇ ਘੜ ਕੇ ਸਾਰਦਾ ਹੈ। ਮੂਰਖ ਤੇ ਲੋਭੀ ਮਨੁੱਖ ਆਖਿਆ ਸੁਣਨ ਤੇ ਮੰਨਣ ਲਈ ਤਿਆਰ ਨਹੀਂ ਹੁੰਦਾ। ਅਜਿਹੇ ਮਨਮੁਖਾਂ ਦਾ ਭਵਿੱਖ ਭੀ ਅੰਧਕਾਰ ਹੀ ਰਹੇਗਾ। ਇਸ ਪਰਥਾਏ ਇਕ ਸ਼ਬਦ ਹੋਰ ਵਿਚਾਰ ਲਈਏ ਕਿ ਨਾਮ "ਸਿਰਮਨ" ਮੰਤਰ ਜਾਪ ਜਾਂ ਧਰਮ ਗ੍ਰੰਥਾਂ ਦੇ ਪਾਠ ਕਿਉਂ ਕਰੀਦੇ ਹਨ:

ਤੈ ਨਰ, ਕਿਆ ਪੁਰਾਨੁ 'ਸੁਨਿ' ਕੀਨਾ॥
ਅਨਪਾਵਨੀ ਭਗਤਿ ਨ ਉਪਜੀ, ਭੂਖੈ ਦਾ ਨੁ ਨਦੀਨਾ॥ਰਹਾਉ॥
ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀਂ ਛੂਟੀ, ਨਿਫਲ ਭਈ ਸਭ ਸੇਵਾ॥
ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ॥ (1253)

ਹੇ ਇਨਸਾਨ! ਧਰਮ ਪੁਸਤਕਾਂ ਪੜ ਸੁਣਕੇ ਤੈ ਕੀ ਕੀਤਾ? ਤੂੰ ਸੋਚ ਕੇ ਦਸ ਕੀ ਇੱਛਾ ਰਹਿਤ ਧਰਮ ਭਾਵ ਅੰਦਰ ਪੈਦਾ ਹੋਇਆ? ਤੂੰ ਕਦੀ ਨਿਆਸਰੇ ਲੋੜਵੰਦਾਂ ਦੀ ਕਿਸੇ ਪ੍ਰਕਾਰ ਸਹਾਇਤਾ ਕੀਤੀ? ਹੇ ਭਾਈ ਤੂੰ ਧਰਮ ਗ੍ਰੰਥ ਸੁਣਕੇ ਕਾਮ ਵਾਸਨਾ ਤੇ ਕਾਬੂ ਪਾ ਲਿਆ? ਕੀ ਤੂੰ ਨਾਮ ਸੁਣਕੇ ਕ੍ਰੋਧ ਨੂੰ ਬਿਸਾਰ ਦਿੱਤਾ? ਕਿਤੇ ਲੋਭ ਤੇਰੇ ਅੰਦਰ ਠਾਠਾਂ ਤਾਂ ਨਹੀਂ ਮਾਰ ਰਿਹਾ? ਤੂੰ ਸਾਰਾ ਸਮਾਂ ਲੋਕਾਂ ਦੀ ਨਿੰਦਿਆ ਹੀ ਤਾਂ ਨਹੀਂ ਕਰਦਾ ਰਹਿੰਦਾਂ? ਧਰਮ ਪੁਸਤਕਾਂ ਪੜ੍ਹ ਸੁਣ ਕੇ ਤੈ ਕੋਈ ਅਮਲ ਕੀਤਾ ਕਿ ਨਹੀਂ? ਵਿਖਾਵੇ ਮਾਤਰ ਜੋ ਤੂੰ ਸੇਵਾ ਭੀ ਕੀਤੀ ਹੈ, ਇਹਨਾਂ ਮੰਦੀਆਂ ਆਦਤਾਂ ਕਾਰਨ ਉਹ ਭੀ ਬੇਕਾਰ ਹੀ ਗਿਣੀ ਜਾਵੇਗੀ। ਭਾਈ ਤੂੰ ਧਰਮ ਪੋਥੀਆਂ ਬਹੁਤ ਪੜੀਆਂ ਹਨ। ਪਰਾਏ ਘਰ ਲੁੱਟਣੋਂ ਭੀ ਸ਼ਰਮ ਨਹੀਂ ਕੀਤੀ। ਕੀ ਮਤਲਬ ਹੈ ਧਰਮ ਗ੍ਰੰਥਾਂ ਦੇ ਪਾਠਾਂ ਦਾ? ਭਾਈ ਬਾਹਰੋ ਬੜਾ ਧਰਮੀ ਬਣਿਆ ਦਿਸਦਾ ਹੈ। ਯਾਦ ਰੱਖੀ ਤੇਰਾ ਲੋਕ ਪਰਲੋਕ (ਭਵਿੱਖ) ਸਭ ਤਬਾਹ ਹੋ ਰਿਹਾ ਹੈ। ਪਰ ਇਕ ਤੂੰ ਹੈ ਕਿ ਉਲਟੀ ਵਿੱਦਿਆ ਪੜ ਲਈ, ਭਾਵ ਗਲਤ ਕੰਮ ਕਰਨੋ ਬਾਜ ਨਹੀਂ ਆਉਂਦਾ। ਨਾਮ ਸੁਣਨ ਤੇ ਜਪਣ ਦਾ ਪਾਖੰਡ ਕਰਨ ਵਾਲੇ ਨਾਸਮਝ। ਤੇਰੇ ਅੰਦਰ ਦੂਜੇ ਨੂੰ ਖਤਮ ਕਰ ਦੇਣ ਦੀ ਬਿਰਤੀ ਉਸਲਵੱਟੇ ਲੈ ਰਹੀ ਹੈ। ਤੇਰੇ ਮਨ ਵਿਚ ਪਿਆਰ ਅਤੇ ਦਇਆ ਭਾਵਨਾ ਪੈਦਾ ਨਹੀਂ ਹੋਈ। ਕੀ ਫਾਇਦਾ ਹੈ ਵੇਦ ਆਦਿ ਗ੍ਰੰਥ ਪੜਨ ਦਾ। ਨੇਕ ਪੁਰਸ਼ਾਂ ਦੀ ਸੰਗਤ ਵਿਚ ਉਤਮ ਦਰਜੇ ਦੀ ਕੋਈ ਸਿੱਖਿਆ ਨਹੀਂ ਲਈ। ਤੇਰਾ ਜੀਵਨ ਪਵਿੱਤਰਤਾ ਵਾਲਾ ਨਹੀਂ ਬਣਿਆ, ਆਹ ਧਰਮ ਪੋਥੀਆਂ ਨਾਮ ਸਿਮਰਣ ਮੰਤਰ ਜਾਪ ਕਿਸ ਅਰਥ? ਕੀ ਸਾਡੇ "ਨਾਮ ਰਸੀਏ", ਅਜਿਹੇ ਸ਼ਬਦਾਂ ਨੂੰ ਪੜ੍ਹਕੇ ਕਦੀ ਸਮਝਣ ਦੀ ਖੇਚਲ ਕਰਨਗੇ?

(ਸੁਣਨਾ, ਸੁਣਿ, ਸੁਣਿਐ, ਸੁਣੀਐ, ਆਦਿ ਰੂਪਾਂ ਵਿਚ ਇਸ ਦੀ ਵਰਤੋਂ 702 ਵਾਰੀ ਹੋਈ ਹੈ)

✯✯✯

# ˙ '। □ਦੂ□□ਦੇ (□ਦੇ□)

ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥
ਕਾਗਦਿ ਕਲਮ ਨ ਲਿਖਣ ਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥...
ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥
(ਜਪੁ–3)

ਹੇ ਭਾਈ! ਮੰਨ ਲੈਣ ਵਾਲਿਆਂ ਦੀ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ। ਗੁਰੂ ਦੇ ਗਿਆਨ ਰਾਹੀਂ, ਰੱਬੀ ਅਸੂਲ ਨੂੰ ਸਮਝ ਲੈਣ ਵਾਲਿਆਂ ਦੀ ਮਾਨਸਿਕ ਅਵਸਥਾ ਜੋ ਕੋਈ ਬਿਆਨ ਕਰਨ ਦੀ ਕੋਸ਼ਿਸ਼ ਕਰਦਾ ਹੈ। ਮਗਰੋਂ ਪਛਤਾਉਂਦਾ ਹੈ ਕਿ ਮੈਂ ਪੂਰੀ ਤਰ੍ਹਾਂ ਬਿਆਨ ਨਹੀਂ ਕਰ ਸਕਿਆ। ਕਾਗਜ਼ ਕਲਮਾ ਸਿਆਹੀ ਕਿੰਨੀ ਭੀ ਵਰਤ ਲਈਏ, ਪਰ ਮੰਨ ਲੈਣ ਦੀ ਉਚਤਾ ਬਿਆਨ ਨਹੀਂ ਕੀਤੀ ਜਾ ਸਕਦੀ। ਨਾਮ ਨੂੰ (ਗੁਰੂ ਉਪਦੇਸ਼) ਸਵੀਕਾਰ ਕਰ ਲੈਣ ਵਾਲਿਆ ਦੀ ਸੁਰਤੀ ਟਿਕ ਜਾਂਦੀ ਹੈ ਤੇ ਬੁੱਧੀ ਵਿਸ਼ਾਲ ਹੋ ਜਾਂਦੀ ਹੈ। ਸੰਸਾਰ ਦੇ ਸਾਰੇ ਤਰ੍ਹਾਂ ਦੇ ਗਿਆਨ ਨਾਲ ਮਨੁੱਖ ਭਰਪੂਰ ਹੋ ਜਾਂਦਾ ਹੈ। ਅਜਿਹੀ ਉੱਚੀ ਅਵਸਥਾ ਹੈ ਉਹਨਾਂ ਦੀ ਜਿੰਨਾਂ ਨੇ ਮੰਨ ਲਿਆ।

ਸੂਕਰ ਸੁਆਨ ਗਰਧਬ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥
ਗੁਰ ਤੇ ਮੁਹੁ ਫੇਰੇ ਤਿਨ, ਜੋਨਿ ਭਵਾਈਐ॥
ਬੰਧਨਿ ਬਾਧਿਆ ਆਈਐ ਜਾਈਐ॥...
ਸਾਚੀ ਦਰਗਹ ਪੂਛ ਨ ਹੋਇ॥ "ਮਾਨੈ ਹੁਕਮੁ" ਸੀਝੈ ਦਰਿ ਸੋਇ॥
(832)

ਹੇ ਭਾਈ! ਜਿਨਾਂ ਨੇ ਗਿਆਨ ਉਪਦੇਸ਼ ਸੁਣਕੇ ਮੰਨਿਆ ਨਹੀਂ। ਗੁਰੂ ਦੇ ਆਖੇ ਲੱਗੇ ਨਹੀਂ, ਉਹਨਾਂ ਦਾ ਜੀਵਨ ਅਤੀ ਨਿੱਘਰ ਗਿਆ। (ਗੁਲਾਮੀ, ਬੇਪਤੀ, ਅਣਪੜ੍ਹਤਾ, ਬਿਮਾਰੀਆਂ, ਵਗਾਰਾਂ ਕਰਨੀਆਂ) ਇਹਨਾਂ ਅਲਾਮਤਾਂ ਕਾਰਨ ਮਨੁੱਖ ਸੂਰ ਵਾਂਗ ਪੇਟ ਭਰ ਰਿਹਾ ਹੈ, ਸਭ ਕਾਸੇ ਤੋਂ ਬੇਖਬਰ। ਕੁੱਤੇ ਵਾਂਗ ਟੁਕੜਿਆਂਤੇਪਲ ਰਿਹਾ ਹੈ। ਪੂਰੀ ਤਰ੍ਹਾਂ ਬੇਬਸ ਹੈ। ਖੋਤੇ ਵਾਂਗ ਭਾਰ ਢੋ ਰਿਹਾ ਹੈ। ਨਾਸਮਝੀ ਵਿਚ ਜ਼ਿੰਦਗੀ ਗੰਵਾ ਰਿਹਾ ਹੈ। ਬਿੱਲੇ ਵਾਂਗ ਚਲਾਕੀਆਂ ਕਰਕੇ, ਕੰਮ ਸਾਰਨਾ ਚਾਹੁੰਦਾ ਹੈ। ਸ਼ੇਰ ਵਾਂਗ ਦਹਾੜ ਕੇ ਮੈਦਾਨ ਵਿਚ ਨਿੱਤਰਨਾ ਨਹੀਂ ਚਾਹੁੰਦਾ। ਇਹ ਇਨਸਾਨ ਮਾਨੋ ਨਿਰਾ ਪਸ਼ੂ ਬਣ ਚੁੱਕਿਆ ਹੈ। ਮੈਲ ਨਾਲ ਭਰਿਅ

ਮਲੇਛ। ਨੀਵੀਂ ਬਿਰਤੀ ਕਾਰਨ ਨੀਚਤਾ ਦੀਆਂ ਸਭ ਹੱਦਾਂ ਪਾਰ ਕਰ ਗਿਆ ਹੈ। ਮਨੁੱਖ ਚੰਡਾਲ ਬਣ ਚੁੱਕਿਆ ਹੈ, ਕਿਵੇਂ ? ਗੁਰੂ ਦੀ ਸਿੱਖਿਆ ਤੋਂ ਬਗੈਰ। ਜਿਨਾਂ ਨੇ ਗੁਰੂ ਤੋਂ ਮੂੰਹ ਫੇਰਿਆ ਉਹੀ ਭਟਕਣਾ ਵਿਚ ਪੈ ਗਏ। ਉਹਨਾਂ ਦਾ ਇਹੀ ਜੀਵਨ ਨਰਕ ਵਰਗਾ ਬਣ ਗਿਆ। ਨਿਤਦਿਨ ਦੁੱਖ ਭੋਗਦੇ ਕਈ ਤਰ੍ਹਾਂ ਦੀਆਂ ਪਸ਼ੂ (ਜੂਨਾਂ) ਬਿਰਤੀਆਂ ਵਿਚ ਵਿਚਰਦੇ ਹਨ। ਇਹ ਹਰ ਤਰ੍ਹਾਂ ਦੇ ਗੁਲਾਮੀ ਦੇ ਸੰਗਲ, ਕੇਵਲ ਗੁਰੂ ਤੋੜ ਸਕਦਾ ਹੈ। ਇਸ ਲਈ ਗੁਰੂ ਦੀ ਆਖੀ ਗਲ ਮੰਨ ਲਈਏ। ਵਿੱਦਿਆ ਗਿਆਨ ਹਾਸਲ ਕਰਕੇ ਮੁਕਤੀ ਪ੍ਰਾਪਤ ਕਰਨ ਦੇ ਢੰਗ ਸਮਝ ਆ ਜਾਣਗੇ।

ਸੇਵਕ ਸਿਖ ਪੂਜਣ ਸਭਿ ਆਵਹਿ, ਸਭਿ ਗਾਵਹਿ ਹਰਿ ਹਰਿ ਉਤਮ ਬਾਨੀ॥
ਗਾਵਿਆ ਸੁਣਿਆ ਤਿਨ ਕ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ "ਆਗਿਆ ਸਤਿ ਸਤਿ ਕਰਿ ਮਾਨੀ॥" (669)

ਹੇ ਭਾਈ! ਗਲੀਬਾਤੀਂ ਸੇਵਕ ਬਣਨ ਵਾਲੇ ਬਹੁਤ ਸਿੱਖ ਹਨ। ਗੁਰੂ ਨਾਲ ਪਿਆਰ ਕਰਨ ਦੇ ਬੜੇ ਦਮਗਜੇ ਮਾਰਦੇ ਹਨ। ਬਹੁਤ ਸਾਰੀ ਬਾਣੀ ਭੀ ਪੜਦੇ ਹਨ ਅਤੇ ਗਾਉਂਦੇ ਹਨ। ਪਰ ਭਾਈ ਪੜਿਆ, ਗਾਇਆ, ਸੁਣਿਆ ਤਾਂ ਪ੍ਰਵਾਨ ਮੰਨਿਆ ਜਾਵੇਗਾ ਜੇ ਗੁਰੂ ਦਾ ਹੁਕਮ ਮੰਨੋ ਤਾਂ। ਵਰਨਾਂ ਇਹ ਸਭ ਬੇਕਾਰ ਦੀ ਕਿਰਿਆ ਹੈ। ਇਸ ਤਰ੍ਹਾਂ ਜੀਵਨ ਸਫਲਾ ਨਹੀਂ ਹੋਣਾ।

ਗੁਰਿ 'ਕਹਿਆ' ਸਾ ਕਾਰ ਕਮਾਵਹੁ॥
ਸਬਦੁ ਚੀਨ੍ਹਿ ਸਹਜ ਘਰਿ ਆਵਹੁ॥ਸਾਚੈ ਨਾਇ ਵਡਾਈ ਪਾਵਹੁ॥ (832)

ਹੇ ਭਾਈ! ਸਤਿਗੁਰੂ ਜੋ ਕੰਮ ਕਰਨ ਵਾਸਤੇ ਕਹਿੰਦਾ ਹੈ ਉਹੀ ਕੰਮ ਕਰਨੇ ਚਾਹੀਦੇ ਹਨ। ਗੁਰੂ ਦੇ ਸ਼ਬਦ ਦੀ ਜਦੋਂ ਸਮਝ ਆ ਗਈ, ਤਦੋਂ ਟਿਕਾਉ ਮਿਲ ਜਾਵੇਗਾ। ਸਚੇ ਨਾਮ (ਗੁਰੂ ਦੀ ਸਿੱਖਿਆ) ਨਾਲ ਸਮਾਜ ਵਿਚ ਇਜ਼ੱਤ ਮਾਣ ਮਿਲੇਗਾ।

"ਮਾਨੈ ਹੁਕਮੁ" ਸੋਹੈ ਦਰਿ ਸਾਚੈ, ਆਕੀ ਮਰਹਿ ਅਫਾਰੀ॥
ਜੰਗਮ ਜੋਧ ਜਤੀ ਸਨਿਆਸੀ, ਗੁਰਿ ਪੂਰੇ ਵੀਚਾਰੀ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ, ਸੇਵਾ ਕਰਣੀ ਸਾਰੀ॥ (992)

ਹੇ ਭਾਈ! ਜੋ ਸੇਵਕ ਗੁਰੂ ਹੁਕਮ ਮੰਨ ਲਵੇਗਾ, ਉਹੀ ਨਿਰੰਕਾਰ ਨੂੰ ਚੰਗਾ

ਲਗਦਾ ਹੈ। ਜੋ ਹੁਕਮ ਮੰਨਣ ਤੋਂ ਬਾਗੀ ਹਨ, ਉਹ ਤਾਂ ਆਪਣੇ ਹੀ ਹੰਕਾਰ ਵਿਚ ਆਫਰ ਕੇ ਮਰ ਜਾਣ ਵਾਲੇ ਹਨ। ਉਹਨਾਂ ਸਮਾਜ ਦਾ ਸੰਵਾਰਨਾ ਕੁੱਝ ਨਹੀਂ। ਜੰਗਮ (ਟੱਲੀਆਂ ਖੜਕਾਉਣ ਵਾਲੇ ਸਾਧ) ਜੋਗੀ, ਵੱਡੇ ਵੱਡੇ ਸੂਰਮੇ, ਜਤੀ, ਬ੍ਰਹਮਚਾਰੀ ਅਤੇ ਸਨਿਆਸੀ ਸਾਧ, ਇਹਨਾਂ ਦੇ ਜੀਵਨ ਨੂੰ ਗੁਰੂ ਨੇ ਪਰਖ ਵਿਚਾਰ ਲਿਆ ਹੈ। ਇਹਨਾਂ ਸਮਾਜ ਦੀ ਕੋਈ ਸੇਵਾ ਨਹੀਂ ਕੀਤੀ। ਬੇਕਾਰ ਵਿਚ ਹੀ ਆਪਣੇ ਸਰੀਰ ਨੂੰ ਕਸਟ ਦਿੱਤੇ ਹਨ। ਸੇਵਾ ਕਰਨੀ ਅਤੇ ਆਪਣਾ ਜੀਵਨ ਵਿਕਾਰਾਂ ਤੋਂ ਰਹਿਤ ਪਵਿੱਤਰ ਬਣਾਉਣਾ ਚਾਹੀਦਾ ਹੈ। ਇਹੀ ਵਿਚਾਰ ਸਭ ਤੋਂ ਉੱਤਮ ਹੈ। ਪਾਠਕ ਜਨੋ ! ਹਰ ਸ਼ਬਦ ਦਾ ਨਿਚੋੜ ਇਹੀ ਨਿਕਲੇਗਾ ਕਿ ਗੁਰੂ ਦਾ ਹੁਕਮ ਮੰਨ ਲਓ। ਤਾਂ ਹੀ ਤੁਹਾਡਾ ਭਲਾ ਹੋਵੇਗਾ। ਹੁਕਮ ਸਿਮਰਣ ਨਾਮ ਤੇ ਮੰਨਣਾ (ਹੁਕਮ ਮੰਨਣਾ) ਸਮਅਰਥਾਂ ਵਿਚ ਆਏ ਹਨ।

(ਗੁਰਬਾਣੀ ਵਿਚ ਮੰਨਣਾ, ਮਨਿਆ, ਮੰਨੈ, ਮੰਨੋ ਆਦਿ ਰੂਪਾਂ ਨਾਲ 189 ਵਾਰੀ ਆਇਆ ਹੈ)

✻✻✻

## ˙ । ਗ਼ੇ□ਦੇ”□□ਦੇ (□ਦੇ□)

ਗੁਨ ਕਹੁ ਹਰਿ ਲਹੁ ਕਰਿ ਸੇਵਾ ਸਤਿਗੁਰ

ਇਵ ਹਰਿ ਹਰਿ “ਨਾਮ ਧਿਆਈਂ”॥

ਹਰਿ ਜਸੁ ਊਚ ਸਭਨਾ ਤੇ ਊਪਰਿ, ਹਰਿ ਹਰਿ ਹਰਿ ਸੇਵਿ ਛਡਾਈ॥(669)

ਹੇ ਭਾਈ! ਗੁਣਾਂ ਨੂੰ ਧਾਰਨ ਕਰ, ਹਰੀ ਨੂੰ ਧਿਆਉਣ ਦਾ ਇਹੀ ਮਕਸਦ ਹੈ ਕਿ ਮਨੁੱਖ ਗੁਣਾਂ ਨਾਲ ਭਰਪੂਰ ਹੋ ਜਾਵੇ। ਗੁਰੂ ਦੀ ਆਖੀ ਗਲ ਮੰਨ ਲਵੇ। ਇਹੀ ਹੈ ਨਾਮ ਧਿਆਉਣਾ। ਹਰੀ ਦਾ ਗੁਣ ਗਾਉਣਾ ਬਾਕੀ ਸਾਰੀਆਂ ਭਗਤੀਆਂ ਨਾਲੋਂ ਸ੍ਰੇਸ਼ਠ ਹੈ। ਨਿਰੰਕਾਰ ਦਾ ਨਾਮ ਤੈਨੂੰ ਔਗੁਣ ਤੋਂ ਬਚਾ ਲਵੇਗਾ। ਬੰਧਨਾਂ ਤੋਂ ਮੁਕਤਿ ਕਰ ਦੇਵੇਗਾ।

ਹਉਵਾਰੀ ਘੁੰਮਾ ਜਾਵਦਾ॥ ਇਕ ਸਾਹਾ ਤੁਧੁ “ਧਿਆਇਦਾ”॥ (73)

ਹੇ ਪ੍ਰਮੇਸ਼ਰ ਜੀ। ਮੈਂ ਬਾਰ-ਬਾਰ ਤੇਰੇ ਕੀਤੇ ਕੰਮਾਂ ਤੋਂ ਰਹਿਮਤਾਂ ਬਰਕਤਾਂ ਤੋਂ ਕੁਰਬਾਨ ਜਾਵਾਂ ਕੁਰਬਾਨ ਜਾਵਾਂ। ਇਸੇ ਲਈ ਬਿਨਾਂ ਆਲਸ ਕੀਤਿਆਂ ਮੈਂ ਤੈਨੂੰ ਧਿਆਉਂਦਾ (ਯਾਦ ਕਰਦਾ ਰਹਿੰਦਾ) ਹਾਂ। ਇਥੇ ਧਿਆਨ ਰਹੇ ਕਿ ਇਕ ਸਾਹ ਕੋਈ ਇਨਸਾਨ ਰੱਬ ਨੂੰ ਧਿਆ ਸਕਦਾ ਹੈ? ਇਸ ਦਾ ਮਤਲਬ ਹੈ ਨਿਰੰਤਰ ਜਾਂ ਲਗਾਤਾਰ ਯਾਦ ਰੱਖਣਾ।

ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ॥

“ਗੁਨ ਗਾਵਤ ਧਿਆਵਤ” ਪ੍ਰਭ ਅਪਨਾ ਕਾਰਜ ਸਗਲੇ ਸਾਠੇ॥ (625)

ਹੇ ਭਾਈ! ਨਿਰੰਕਾਰ ਨੂੰ ਚੇਤੇ ਵਿਚ ਰੱਖੀ (ਗੁਰੂ ਦੇ ਹੁਕਮ ਮੁਤਾਬਕ ਕੰਮ ਕਰੀ) ਫਿਰ ਉਹ ਤਰੁਠ ਕੇ ਤੈਨੂੰ ਵਿਕਾਰਾਂ ਤੋਂ ਰਹਿਤ ਕਰ ਦੇਵੇਗਾ। ਤੈਨੂੰ ਉਸਦੇ ਅਸੂਲ ਦੀ ਸਮਝ ਆ ਜਾਵੇਗੀ। ਤੂੰ ਸਿਰਮਦਾ ਰਹੁ, ਗਾਉਦਾ ਰਹੁ, ਧਿਆਉਦਾ ਰਹੁ। ਤੇਰੇ ਸਾਰੇ ਕਾਰਜ ਰਾਸ ਆ ਜਾਣਗੇ। ਪਾਠਕ ਧਿਆਨ ਦੇਣ, ਉਪਰ ਇਕੋ ਥਾਂ ਸਿਮਰ, ਧਿਆਏ, ਤੇ ਗਾਏ", ਤਿੰਨੇ ਸ਼ਬਦ ਇਕੱਠੇ ਆਏ ਹਨ। ਤਿੰਨਾਂ ਦਾ ਅਰਥ ਇਕੋ ਹੀ ਹੈ। ਗੁਰੂ ਦੀ ਦਿੱਤੀ ਮੱਤ ਮੁਤਾਬਕ ਜੀਵਨ ਬਿਤਾਉਣਾ।

ਸੋ ਪ੍ਰਭੁ ਨੇਰੈ ਹੂ ਤੇ ਨੇਰੈ॥

ਸਿਮਰਿ, 'ਧਿਆਇ', ਗਾਇ ਗੁਣ ਗੋਬਿੰਦ ਦਿਨ ਰੈਣਿ ਸਾਂਝ ਸਵੇਰੈ॥ (530)

ਹੇ ਭਾਈ! ਨਿਰੰਕਾਰ ਤੇਰੇ ਨੇੜੇ ਤੋਂ ਨੇੜੇ ਹੈ। ਦੂਰ ਜਾਣ ਦੀ, ਘਰ ਤਿਆਗਣ ਦੀ ਲੋੜ ਨਹੀਂ ਹੈ। ਉਸ ਨੂੰ ਸਿਮਰਦਾ ਰਹੁ, ਉਸ ਨੂੰ ਲਗਾਤਾਰ ਧਿਆਉਂਦਾ ਰਹੁ। ਬਿਨਾਂ ਰੁਕੇ ਤੋਂ, ਪਰਮੇਸਰ ਨੂੰ ਗਾਉਂਦਾ ਰਹੁ। ਦਿਨੇ ਭੀ ਰਾਤ ਨੂੰ ਭੀ, ਸਵੇਰੇ ਸ਼ਾਮ ਭੀ। ਭਾਵ ਕਿ ਕਦੀ ਵਿਸਾਰ ਨਾ ਦੇਵੀ।

ਸ੍ਰਵਣੀ ਸੁਣੀਐ, ਰਸਨਾ ਗਾਈਐ, ਹਿਰਦੈ "ਧਿਆਈਐ" ਸੋਈ॥

ਕਰਣ ਕਾਰਣ ਸਮਰਥ ਸੁਆਮੀ, ਜਾ ਤੇ ਬ੍ਰਿਥਾ ਨਾ ਕੋਈ॥ (611)

ਹੇ ਭਾਈ! ਪਰਮੇਸਰ ਦਾ ਨਾਮ (ਗੁਰੂ ਦਾ ਉਪਦੇਸ਼) ਕੰਨ ਦੇ ਕੇ ਸੁਣਨਾ ਚਾਹੀਦਾ ਹੈ। ਜਬਾਨ ਨਾਲ ਸਦਾ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ। ਹਿਰਦੇ ਵਿਚ ਉਸ ਦੀ ਯਾਦ ਸਦਾ ਵਸਾ ਕੇ ਰੱਖੀਏ। ਕਿਉਂਕਿ ਸਾਰੀਆਂ ਸ਼ਕਤੀਆਂ ਦਾ ਮਾਲਕ ਰੱਬ ਹੀ ਹੈ। ਸਭ ਕੁਝ ਕਰਨ ਦੇ ਸਮਰਥ ਹੈ। ਉਸ ਦੇ ਹੁਕਮ ਤੋਂ ਪਰਵਾਹਰਾ ਹੋ ਕੇ, ਕੋਈ ਚੱਲ ਨਹੀਂ ਸਕਦਾ।

ਸਾ ਬੁਧਿ ਦੀਜੈ, ਜਿਤੁ ਵੀਸਰਹਿ ਨਾਹੀ॥

ਸਾ ਮਤਿ ਦੀਜੈ, ਜਿਤੁ ਤੁਧੁ "ਧਿਆਈ"॥

(100)

ਹੇ ਪਰਮਾਤਮਾ ਜੀ ! ਮੱਤ (ਅਕਲ) ਦੇਹ, ਕਿ ਤੈਨੂੰ ਸਦਾ ਧਿਆਉਂਦਾ ਰਹਾਂ। ਭਾਵ ਕਿ ਤੇਰੇ ਹੁਕਮ ਵਿਚ ਜੀਵਨ ਬਤੀਤ ਕਰਾਂ।

(ਧਿਆਉਣਾ, ਧਿਆਵਹੁ, ਧਿਆਵੈ, ਧਿਆਵਹਿ ਆਦਿ ਰੂਪਾਂ ਵਿਚ ਇਸ ਦੀ 119 ਵਾਰੀ ਵਰਤੋਂ ਹੋਈ ਹੈ।)

## ਨ। □□□ (□ਦੇ□)

ਇਹਨਾਂ ਅਗਲੇ ਗੁਰੂ ਸ਼ਬਦਾਂ ਵਿਚ ਅਸੀਂ ਵੇਖਾਂਗੇ ਕਿ “ਬਚਨ” ਭੀ ਨਾਮ ਜਾਂ ਗੁਰਮਤ ਦੇ ਪਰਥਾਏ ਵਰਤਿਆ ਗਿਆ ਹੈ। ਦੁਹਰਾਅ ਤੋਂ ਬਚ ਕੇ, ਇਕੋ ਵਿਚਾਰ ਨੂੰ ਕਈ ਕਈ ਢੰਗਾਂ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।

ਗੁਰ ਕੈ “ਬਚਨਿ” ਮੋਹਿ ਪਰਮਗਤਿ ਪਾਈ॥ ਗੁਰਿ ਪੂਰੈ ਮੇਰੀ ਪੈਜ ਰਖਾਈ॥
ਗੁਰ ਕੇ “ਬਚਨਿ” ਧਿਆਇਓ ਮੋਹਿ ਨਾਉ॥ ਗੁਰਪਰਸਾਦਿ ਮੋਹਿ ਮਿਲਿਆ ਥਾਉ॥
ਗੁਰ ਕੇ “ਬਚਨਿ” ਸੁਣਿ ਰਸਨ ਵਖਾਣੀ॥ ਗੁਰੂ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ॥
ਗੁਰ ਕੈ “ਬਚਨਿ” ਮਿਟਿਆ ਮੇਰਾ ਭਰਮੁ॥ ਗੁਰਕੈ “ਬਚਨਿ” ਪੇਖਿਓ ਸਭੁ ਬ੍ਰਹਮੁ॥ (239)

ਹੇ ਭਾਈ! ਗੁਰੂ ਦੇ ਬਚਨ (ਉਪਦੇਸ + ਨਾਮ) ਸੁਣ ਸਮਝ ਕੇ, ਮੇਰੀ ਆਤਮਕ ਅਵਸਥਾ ਉਚੀ ਹੋ ਗਈ ਹੈ। ਪੂਰੇ ਗੁਰੂ ਨੇ ਮੇਰੀ ਇੱਜਤ ਰੱਖ ਲਈ ਹੈ। ਮੈਂ ਗੁਰੂ ਦੇ “ਬਚਨ” ਰਾਹੀ “ਨਾਮ” ਧਿਆ ਲਿਆ ਹੈ। ਗੁਰੂ ਦੀ ਕਿਰਪਾ ਦੁਆਰਾ ਮੇਰਾ ਮਨ ਅਡੋਲ ਹੋ ਗਿਆ ਹੈ। ਗੁਰੂ ਦਾ “ਬਚਨ” ਸੁਣ ਕੇ ਮੈਂ ਉਸ ਨੂੰ ਬਾਰ ਬਾਰ

ਉਚਾਰਣ ਕਰਦਾ ਹਾਂ। ਰਸਨਾ ਰਾਹੀਂ ਦੂਜਿਆਂ ਨੂੰ ਸੁਣਾਉਂਦਾ ਹਾਂ। ਗੁਰੂ ਦੀ ਕਿਰਪਾ ਨਾਲ ਮੇਰੀ ਜਬਾਨ (ਬੋਲ ਬਾਣੀ) ਅੰਮ੍ਰਿਤ ਵਰਗੀ ਮਿੱਠੀ ਹੋ ਗਈ ਹੈ। ਗੁਰੂ ਦੇ "ਬਚਨ" ਨਾਲ ਮੇਰੇ ਮਨ ਦੇ ਸਾਰੇ ਭਰਮ ਮਿਟ ਗਏ ਹਨ। ਅਜਿਹਾ ਉੱਤਮ ਉਪਦੇਸ (ਬਚਨ) ਹੈ ਗੁਰੂ ਦਾ ਕਿ ਮੈਨੂੰ ਹਰ ਥਾਂ ਨਿਰੰਕਾਰ ਦੇ ਹੀ ਦਰਸ਼ਨ ਹੋ ਰਹੇ ਹਨ।

ਜੋ ਖੂਬੀਆਂ "ਨਾਮ" ਵਿਚ ਗਿਣਾਈਆਂ ਗਈਆਂ ਹਨ। "ਨਾਮ" ਜਪ ਕੇ ਜੋ ਕੁੱਝ ਪ੍ਰਾਪਤ ਹੋਣ ਦਾ ਵਿਸ਼ਵਾਸ ਦੁਆਇਆ ਜਾਂਦਾ ਹੈ। ਉਹੀ ਸਾਰਾ ਕੁਝ ਗੁਰੂ ਦੇ "ਬਚਨ" ਵਿਚੋਂ ਪ੍ਰਾਪਤ ਹੁੰਦਾ ਭੀ ਦੱਸਿਆ ਗਿਆ ਹੈ। ਫਿਰ ਸੋਚਣਾ ਪਵੇਗਾ ਕਿ "ਨਾਮ" ਅਤੇ "ਬਚਨ" ਇਕੋ ਚੀਜ ਹਨ ਕਿ ਵੱਖਰੇ ?

ਗੁਰ ਕਾ "ਬਚਨ" ਸਦਾ ਅਬਿਨਾਸੀ ॥ ਗੁਰ ਕੈ "ਬਚਨ" ਕਟੀ ਜਮ ਫਾਸੀ ॥
ਗੁਰ ਕਾ "ਬਚਨ" ਜੀਆ ਕੈ ਸੰਗਿ ॥ ਗੁਰ ਕੈ "ਬਚਨਿ" ਰਚੈ ਰਾਮ ਕੈ ਰੰਗਿ ॥
ਗੁਰ ਕਾ "ਬਚਨ" ਪ੍ਰਗਟ ਸੰਸਾਰਿ ॥ ਗੁਰ ਕੈ "ਬਚਨ" ਨ ਆਵੈ ਹਾਰਿ ॥ (177)

ਹੇ ਭਾਈ! ਗੁਰੂ ਦਾ ਸ਼ਬਦ ਕਦੇ ਮਰਦਾ ਨਹੀਂ ਭਾਵ ਕਿ ਉਤਮ ਵੀਚਾਰ ਸਦਾ ਹੀ ਮਨੁਖਤਾ ਦਾ ਕਲਿਆਣ ਕਰਦੇ ਹਨ। ਗੁਰੂ ਦੇ ਬਚਨਾਂ ਰਾਹੀ ਸਾਰੇ ਬੰਧਨ ਤੋੜ ਦਿੱਤੇ ਹਨ। ਪੂਰੀ ਤਰ੍ਹਾਂ ਮੁਕਤ ਕਰ ਦਿੱਤਾ ਹੈ। ਗੁਰੂ ਦਾ ਬਚਨ ਸਦਾ ਜੀਵ ਦੇ ਨਾਲ ਨਾਲ ਰਹਿ ਕੇ ਰੱਖਿਆ ਕਰਦਾ ਹੈ। ਭਾਵ ਕਿ ਬੁਰਾਈਆਂ ਤੋਂ ਬਚਣ ਲਈ ਸਾਵਧਾਨ ਕਰਦਾ ਹੈ। ਗੁਰੂ ਦੇ ਦਸੇ ਤਰੀਕੇ ਦੁਆਰਾ, ਰੱਬ ਨੂੰ ਪਾ ਲਈਦਾ ਹੈ। ਗੁਰੂ ਦਾ ਆਖਿਆ ਬਚਨ ਕਿਤੇ ਜਾਂਦਾ ਨਹੀਂ, ਸਦਾ ਕਾਇਮ ਹੈ, ਲੋੜ ਹੈ ਸਮਝਣ ਦੀ। ਇਸ ਬਚਨ (ਉਪਦੇਸ) ਰਾਹੀਂ ਹਰੀ ਦੇ ਗੁਣ ਗਾਈਦੇ ਹਨ। ਗੁਰੂ ਦਾ ਬਚਨ ਜਿਥੇ ਖੁਦ ਬਹੁਤ ਮਹਾਨ ਹੈ। ਉਥੇ ਮੰਨਣ ਵਾਲਿਆਂ ਨੂੰ ਭੀ ਮਹਾਨ ਬਣਾ ਦਿੰਦਾ ਹੈ। ਗੁਰੂ ਦਾ ਬਚਨ ਮਨੁੱਖ ਨੂੰ ਸਮਾਜ ਵਿਚ ਉਚਾ ਰੁਤਬਾ ਦਿਵਾਣ ਦੀ ਸਮਰਥਾ ਰਖਦਾ ਹੈ। ਜੇ ਮਨੁੱਖ ਗੁਰੂ ਦੇ ਬਚਨ (ਹੁਕਮ) ਨੂੰ ਪਰਵਾਨ ਕਰ ਲਵੇ। ਫਿਰ ਪੱਕਾ ਵਿਸ਼ਵਾਸ਼ ਹੈ, ਕਿ ਜ਼ਿੰਦਗੀ ਵਿਚ ਕਦੀ ਹਾਰ ਨਹੀਂ ਹੋਵੇਗੀ।

ਗੁਰਮੁਖਿ ਜੋਤਿ ਭਲੀ ਸਿਵ ਨੀਕੀ, ਆਨਿ ਪਾਨੀ ਸਕਤਿ ਭਰੀਜੈ
ਮੈਨ ਦੰਤ ਨਿਕਸੇ "ਗੁਰਬਚਨੀ", ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥ (1324)

ਹੇ ਭਾਈ! ਗੁਰੂ ਵੱਲੋਂ ਦਿੱਤੇ ਗਏ ਵਿਚਾਰ ਬਹੁਤ ਉੱਤਮ ਹਨ। ਜੇ ਗੁਰੂ ਦੀ ਮੱਤ ਮਨੁੱਖ ਹਿਰਦੇ ਵਿਚ ਵਸਾ ਲਵੇ, ਤਾਂ ਮਾਇਆ ਦੇ ਹਮਲੇ ਨਹੀਂ ਹੁੰਦੇ। ਸਗੋਂ

ਮਾਇਆ ਦਾਸੀ ਬਣਕੇ ਸੇਵਾ ਕਰਦੀ ਹੈ।ਗੁਰੂ ਦੀ ਕਿਰਪਾ ਨਾਲ ਅਜਿਹਾ ਗਿਆਨ ਪ੍ਰਗਟ ਹੋ ਗਿਆ ਹੈ, ਮਾਨੋ ਮੋਮ ਦੇ ਦੰਦ ਲੋਹਾ ਬਚਣ ਦੀ ਸ਼ਕਤੀ ਵਾਲੇ ਬਣ ਗਏ। ਜੇਹੜੇ ਕੰਮ ਨਾਮਸਝੀ ਕਾਰਨ ਅਸੰਭਵ ਲਗਦੇ ਹਨ। ਗਿਆਨ ਆ ਜਾਣ ਕਾਰਨ, ਉਹ ਸੁਖਾਲੇ ਹੋ ਗਏ। "ਗੁਰ ਬਚਨੀ" ਦਾ ਭਾਵ ਹੈ ਕਿ ਗੁਰੂ ਦੀ ਸਿੱਖਿਆ ਨਾਲ।

ਗੁਰਕਾ "ਬਚਨ" ਬਸੈ ਜੀਅ ਨਾਲੇ॥
ਜਲ ਨਹੀਂ ਡੂਬੈ, ਤਸਕਰ ਨਹੀਂ ਲੇਵੈ, ਭਾਹਿ ਨ ਸਾਕੈ ਜਾਲੇ॥
(679)

ਹੇ ਭਾਈ! ਅਗਰ ਗੁਰੂ ਦਾ ਉਪਦੇਸ਼ (ਬਚਨ) ਹਿਰਦੇ ਵਿਚ ਬਸਿਆ ਹੋਵੇ। ਫਿਰ ਮਨੁੱਖ ਸੰਸਾਰ ਸਮੁੰਦਰ ਵਿਚ ਡੁਬਦਾ ਨਹੀਂ। ਪੰਜ ਕਾਮਾਦਿਕ ਵੈਰੀ ਮਨੁੱਖ ਨੂੰ ਕੁਰਾਹੇ ਨਹੀਂ ਪਾ ਸਕਣਗੇ। ਤ੍ਰਿਸ਼ਨਾ, ਲੋਭ, ਕਰੋਧ ਆਦਿ ਦੀ ਅੱਗ ਵਿਚ ਫਿਰ ਇਨਸਾਨ ਸੜਦਾ ਨਹੀਂ ਹੈ। ਗੁਰੂ ਦਾ "ਬਚਨ" (ਉਤਮ ਵੀਚਾਰਧਾਰਾ) ਕਦੇ ਬਿਨਸਦਾ ਨਹੀਂ। ਅੱਜ ਭੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਕੁਲ ਮਨੁੱਖਤਾ ਨੂੰ ਅਗਵਾਈ ਦੇਣ ਦੇ ਸਮਰੱਥ ਹੈ।

ਇਸ ਸ਼ਬਦ ਨਾਲ ਬੜੀਆਂ ਹਾਸੋ ਹੀਣੀਆਂ ਕਹਾਣੀਆਂ ਭੀ ਕਈ ਸਾਰੇ ਲੇਖਕਾਂ ਪ੍ਰਚਾਰਕਾਂ ਨੇ ਜੋੜੀਆਂ ਹੋਈਆਂ ਹਨ। ਜਿਨਾਂ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ। ਨਾ ਇਸ ਤਰ੍ਹਾਂ ਕਦੇ ਵਾਪਰਿਆ ਹੈ, ਨਾ ਵਾਪਰ ਸਕਦਾ ਹੈ। ਧਾਰਮਕ ਸਟੇਜਾਂ ਤੇ ਬੇਹੱਦ ਝੂਠ ਬੋਲਿਆ ਜਾਂਦਾ ਹੈ।

ਅਸਥਿਰ ਰਹਹੁ ਡੋਲਹੁ ਮਤ ਕਬਹੁ, ਗੁਰ ਕੈ "ਬਚਨ" ਆਧਾਰਿ॥
ਜੈ ਜੈ ਕਾਰ ਸਗਲ ਭੂ ਮੰਡਲ, ਮੁਖ ਉਜਲ ਦਰਬਾਰਿ॥ (678)

ਹੇ ਭਾਈ! ਗੁਰੂ ਦੇ ਬਚਨ (ਸ਼ਬਦ+ਨਾਮ+ਉਪਦੇਸ) ਨੂੰ ਜੀਵਨ ਲਈ ਅਗਵਾਈ ਦਾ ਆਧਾਰ ਬਣਾਉਣਾ ਚਾਹੀਦਾ ਹੈ। ਇਸ ਤਰ੍ਹਾਂ ਤੁਹਾਡਾ ਮਨ ਮਜ਼ਬੂਤ ਹੋ ਜਾਵੇਗਾ। ਅਡੋਲ ਅਵਸਥਾ ਵਿਚ ਮਨੁੱਖ ਕੋਈ ਭੀ ਕੰਮ ਕਰੇ, ਸਫਲਤਾ ਪ੍ਰਾਪਤ ਕਰ ਲੈਂਦਾ ਹੈ। ਇਕ ਵਾਰੀ ਸਫਲਤਾ ਨਹੀਂ ਮਿਲੀ, ਤਾਂ ਠਰੰਮੇ ਨਾਲ ਫਿਰ ਤਿਆਰੀ ਕਰਦਾ ਹੈ। ਦੂਬਾਰਾ ਕਾਮਯਾਬੀ ਲਈ ਹੋਰ ਦ੍ਰਿੜ ਹੋ ਕੇ, ਕੋਸ਼ਿਸ਼ ਕਰਦਾ ਹੈ। ਅਜਿਹੀ ਅਡੋਲ ਅਵਸਥਾ ਵਿਚ ਮਨੁੱਖ ਕੋਈ ਭੀ ਕੰਮ ਕਰੇ, ਸਫਲਤਾ ਪ੍ਰਾਪਤ ਕਰ ਲੈਂਦਾ ਹੈ। ਦੁਬਾਰਾ ਕਾਮਯਾਬੀ ਲਈ ਹੋਰ ਦ੍ਰਿੜ ਹੋ ਕੇ, ਕੋਸ਼ਿਸ਼ ਕਰਦਾ ਹੈ। ਅਜਿਹੀ ਅਡੋਲ ਅਵਸਥਾ ਵਾਲੇ ਮਨੁੱਖ ਦੀ ਸਾਰੇ ਕਿਤੇ ਸੋਭਾ,

ਜੈ ਜੈ ਕਾਰ ਹੁੰਦੀ ਹੇ। ਉਹ ਮਨੁੱਖ ਆਪਣਾ ਜੀਵਨ ਸਫਲ ਕਰ ਲੈਂਦਾ ਹੈ।

ਸਤਿ "ਬਚਨ" ਨਾਲਕੁ ਕਹੈ, ਪ੍ਰਗਟ ਸਭ ਮਾਹਿ॥

ਪ੍ਰਭ ਕੇ ਸੇਵਕ ਸਰਣਿ ਪ੍ਰਭ, ਤਿਨ ਕਉ ਭਉ ਨਾਹਿ॥ (815)

ਹੇ ਭਾਈ! (ਸੇਵਕ ਨਾਨਕ) ਸੱਚ ਫੁਰਮਾਨ ਕਰਦਾ ਹੈ। ਇਹ ਗਲ ਕੁਲ ਲੋਕਾਈ ਵਿਚ ਮੰਨਣਯੋਗ ਹੈ। ਜੋ ਨਿਰੰਕਾਰ ਦੇ ਸੇਵਕ ਹੁੰਦੇ ਹਨ, ਉਹ ਸਦਾ ਭਲੇ ਕੰਮ ਕਰਦੇ ਹਨ। ਹਰ ਵਕਤ ਪਰਮੇਸਰ ਨੂੰ ਹਾਜਰ ਨਾਜਰ ਜਾਣਦੇ ਹਨ। ਅਜਿਹੇ ਸੇਵਕਾਂ ਨੂੰ ਫਿਰ ਕੋਈ ਡਰ ਭੈ, ਪ੍ਰੇਸ਼ਾਨ ਨਹੀਂ ਕਰ ਸਕਦਾ।

(ਗੁਰਬਾਣੀ ਵਿਚ "ਬਚਨ" ਦੀ ਵਰਤੋਂ ਅਲੱਗ ਅਲੱਗ ਰੂਪਾਂ ਵਿਚ 100 ਵਾਰੀ ਹੋਈ ਹੈ)

✵✵✵

## ੬। □ਦੇ□ਦੇ□ਦੇ (□ਦੇ□)

ਜਿਵੇਂ ਪਿਛਲੇ ਪੰਨਿਆਂ ਤੇ "ਨਾਮ" ਦੇ ਸਮਅਰਥੀ ਕਈ ਸ਼ਬਦ ਵੇਖੇ ਹਨ। ਆਰਾਧਣਾ ਭੀ "ਨਾਮ" ਦੀ ਥਾਂ ਵਰਤਿਆ ਗਿਆ ਹੈ। ਰੌਚਕਤਾ ਕਾਇਮ ਰੱਖਣ ਵਾਸਤੇ ਸਤਿਗੁਰੂ ਜੀ ਨੇ ਬਹੁਤ ਕੋਸ਼ਿਸ਼ ਕੀਤੀ। ਮਤਾ ਕਿਤੇ ਸੇਵਕ ਬਾਣੀ ਪੜ੍ਹਨ ਤੋਂ ਹੀ ਮੂੰਹ ਨਾ ਮੋੜ ਲੈਣ। ਜੇ ਪੜ੍ਹਨੀ ਹੀ ਤਿਆਗ ਦਿੱਤੀ, ਫਿਰ ਮੱਤ ਕਿਸਨੂੰ

ਦੇਵਾਂਗਾ? ਜ਼ਰੂਰੀ ਹੈ ਕਿ ਬਾਣੀ ਦੀ ਰੌਚਕਤਾ ਹਰ ਹੀਲਾ ਵਰਤ ਕੇ ਬਰਕਰਾਰ ਰੱਖੀ ਜਾਵੇ। ਇਸ ਲਈ ਗੁਰਬਾਣੀ ਵਿਚ "ਨਾਮ" ਦਾ ਸਮਅਰਥੀ ਸ਼ਬਦ "ਆਰਾਧਣਾ" ਭੀ ਆਇਆ ਹੈ। ਆਉ ਇਸ ਦੇ ਪ੍ਰਮਾਣ ਵਿਚਾਰੀਏ।

ਜਨ ਨਾਨਕ ਨਾਮ "ਆਰਾਧਿਆ" ਆਰਾਧਿ ਹਰਿ ਮਿਲਿਆ॥
(450)

ਹੇ ਭਾਈ! ਇਕ ਮਨ ਨਿਰੰਕਾਰ ਨੂੰ ਆਰਾਧਿਆ (ਗੁਰੂ ਦੀ ਮੱਤ ਲਈ) ਤੇ ਆਰਾਧਣ ਨਾਲ ਹਰੀ ਬਾਰੇ ਸੋਝੀ ਆ ਗਈ।

ਦੂਖ ਭੰਜਨ ਤੇਰਾ ਨਾਮ ਜੀ, ਦੂਖ ਭੰਜਨ ਤੇਰਾ ਨਾਮੁ॥
ਆਠ ਪਹਰ "ਆਰਾਧਿਐ" ਪੂਰਨ ਸਤਿਗੁਰ ਗਿਆਨੁ॥ (218)

ਹੇ ਭਾਈ! ਨਿਰੰਕਾਰ ਦੀ ਯਾਦ (ਨਾਮ+ਗੁਰਉਪਦੇਸ) ਸਾਰੇ ਦੁਖਾਂ ਦਾ ਖਾਤਮਾ ਕਰਲ ਵਾਲਾ ਹੈ। ਹੋਰ ਵਾਧੂ ਕਿਰਿਆਵਾਂ ਵਿਚ ਸਮਾਂ ਬਰਬਾਦ ਕਰਨ ਦੀ ਲੋੜ ਨਹੀਂ ਕੇਵਲ ਹਰੀ ਨੂੰ ਯਾਦ ਰਖੀਏ। ਅੱਠ ਪਹਿਰ (ਚੌਵੀ ਘੰਟੇ) ਹੀ ਸਤਿਗੁਰੂ ਦੇ ਬਖਸ਼ਿਸ਼ ਕੀਤੇ ਗਿਆਨ ਨੂੰ ਅਮਲ ਵਿਚ ਲਿਆਈਏ। ਇਥੇ ਵਿਸ਼ੇਸ਼ ਧਿਆਨ ਦੇਣਾ ਕਿ "ਗਿਆਨ", ਆਰਾਧਿਆ ਜਾਂ ਜਪਿਆ ਨਹੀਂ ਜਾਂਦਾ। ਗਿਆਨ ਤਾਂ ਹਿਰਦੇ ਵਿਚ ਬਸਾਈਦਾ ਹੈ। ਗੁਰੂ ਦੀ ਦਿੱਤੀ ਮੱਤ ਨੂੰ ਸਮਝ ਕੇ, ਉਸ ਮੁਤਾਬਕ ਕੰਮ ਕਰੀਦਾ ਹੈ। ਗਿਆਨ ਨੂੰ ਕੋਈ ਨਹੀਂ ਜਪ ਸਕਦਾ।

ਦਿਨੁ ਰਾਤੀ "ਆਰਾਧਹੁ" ਪਿਆਰੇ ਨਿਮਖ ਨ ਕੀਜੈ ਢੀਲਾ॥
(498)

ਹੇ ਭਾਈ! ਆਲਸ ਨਾ ਕਰੋ, ਢਿੱਲ ਮੱਠ ਵਿਚ ਸਮਾਂ ਵਿਆਰਥ ਨਾ ਗਵਾਓ। ਦਿਨ ਰਾਤ ਲਗਾਤਾਰ ਸਾਵਧਾਨ ਹੋ ਕੇ, ਜੀਵਨ ਬਤੀਤ ਕਰੋ। ਅਜਿਹੇ ਉਤਮ ਤਰੀਕੇ ਕਿ ਜੀਵਨ ਮਨੋਰਥ ਪੂਰਾ ਹੋ ਜਾਵੇ।

ਸਤਿਗੁਰ ਪੂਰੇ "ਸੇਵਿਐ" ਦੂਖਾਂ ਕਾ ਹੋਇ ਨਾਸੁ॥
ਨਾਨਕ ਨਾਮਿ "ਆਰਾਧਿਐ" ਕਾਰਜੁ ਆਵੈ ਰਾਸਿ॥
(320)

ਹੇ ਭਾਈ! ਪੂਰੇ ਸਤਿਗੁਰੂ ਤੋਂ ਸ਼ੁੱਭ ਮੱਤ ਪੈ ਕੇ, ਸੁਚੱਜਾ ਜੀਵਨ ਬਤੀਤ ਕਰਨਾ ਚਾਹੀਦਾ ਹੈ। ਸਤਿਗੁਰੂ ਦੇ ਉਪਦੇਸ ਨਾਲ, ਬੁਰਾਈਆਂ ਤੋਂ ਬਚ ਜਾਈਦਾ ਹੈ। ਵਿਕਾਰ ਇਸ ਤਰ੍ਹਾਂ ਨੇੜੇ ਨਹੀਂ ਫਟਕਦੇ। ਅਕਾਲ ਪੁਰਖ ਦੇ ਨਾਮ ਨੂੰ "ਆਰਾਧਣ" ਨਾਲ ਸਾਰੇ ਕਾਰਜ ਰਾਸ ਆ ਜਾਣਗੇ। ਭਾਵ ਗੁਰੂ ਮਤ ਦੇ ਕੇ

ਬੁਰਾਈਆਂ ਤੋਂ ਬਚਾ ਲਵੇਗਾ।

ਮੰਤ੍ਰ ਮੂਲ ਸਤਿਗੁਰ "ਬਚਨ", ਇਕ ਮਨਿ ਹੋਇ "ਆਰਾਧੇ" ਕੋਈ॥ (ਭਾ. ਗੁ, 26-6)

ਹੇ ਭਾਈ! ਮੂਲ ਮੰਤਰ (ਸਾਰਿਆਂ ਦਾ ਮੁੱਢ) ਕੀ ਹੈ? ਕੋਈ ਦੋ ਚਾਰ ਅੱਖਰਾਂ ਦਾ ਨਾਮ ਮੂਲ ਮੰਤਰ ਨਹੀਂ ਹੈ। ਸਤਿਗੁਰੂ ਜੀ ਵਲੋਂ ਉਚਾਰਨ ਕੀਤੇ ਬਚਨ ਹੀ "ਮੂਲ ਮੰਤਰ" ਹਨ। ਇਸ ਤੋਂ ਵੱਖਰਾ ਕੋਈ ਮੂਲ ਮੰਤਰ ਨਹੀਂ। ਗੁਰੂ ਦੀ ਬਾਣੀ ਇਕਾਗਰ ਚਿੱਤ ਹਰ ਕੋਈ ਪੜ੍ਹੇ, ਆਰਾਧਣਾ ਕਰੇ, ਇਹੀ ਸਾਰੇ ਮੰਤਰਾਂ ਦਾ ਵੱਡਾ ਮੰਤਰ ਹੈ।

ਗੁਰ ਸਬਦੀ "ਆਰੀਧੀਐ" ਜਪੀਐ ਨਿਰਮਲ ਮੰਤੁ॥
ਕੀਮਤਿ ਕਹਣੁ ਨ ਜਾਈਐ, ਪਰਮੇਸੁਰੁ ਬੇਅੰਤੁ॥ (137)

(ਗੁਰਬਾਣੀ ਵਿਚ ਆਰਾਧਣਾ, ਆਰਾਧੀਐ, ਆਰਾਧੋ, ਆਦਿ ਰੂਪਾਂ ਵਿਚ ਇਸ ਦੀ 112 ਵਾਰੀ ਵਰਤੋਂ ਹੋਈ ਹੈ)।

✲✲✲

# ਂਣ। □ਦੇ"□□ਦੇ (□ਦੇ□)

ਗੁਰਬਾਣੀ ਵਿਚਲੇ ਹੋਰ ਸ਼ਬਦਾਂ ਵਾਂਗ "ਗਾਉਣਾ" ਸ਼ਬਦ ਦੀ ਭੀ ਬਹੁਤ ਗਲਤ ਵਰਤੋਂ ਹੋਈ ਹੈ। ਇਸ ਨੂੰ ਸਾਜਾਂ ਨਾਲ, ਢੋਲਕੀ, ਛੈਣਿਆਂ ਨਾਲ, ਗਾਉਣਾ ਮੰਨ ਲਿਆ ਗਿਆ ਹੈ। ਇਸ ਤਰ੍ਹਾਂ ਅਰਥ ਕਰਨੇ, ਸਰਾਸਰ ਗਲਤ ਹੈ। ਜੇ "ਗਾਉਣਾ" ਪੰਕਤੀਆਂ ਦੇ ਅਰਥ ਸਾਜਾਂ ਨਾਲ ਕੀਰਤਨ ਕਰਨਾ ਮਿੱਥਾਂਗੇ, ਤਾਂ ਗੁਰਬਾਣੀ ਵਿਚ ਤਾਂ ਸਾਸ ਸਾਸ "ਗਾਉਣਾ" ਲਿਖਿਆ ਹੋਇਆ ਹੈ। ਸੁਤਿਆ ਜਾਗਦਿਆਂ, ਉਠਦਿਆਂ, ਬੈਠਦਿਆਂ, ਚਲਦਿਆਂ, ਸਦਾ ਗਾਉਂਦੇ ਰਹਿਣਾ ਚਾਹੀਦਾ ਹੈ। ਕੀ ਇਸ ਤਰ੍ਹਾਂ ਅਰਥ ਕਰਨੇ ਵਾਜਬ ਹਨ? ਇਸ ਤਰ੍ਹਾਂ ਕੋਈ ਗਾਉਣ ਦੀ ਸਮਰਥਾ ਰਖਦਾ ਹੈ? ਆਓ ਸ਼ਬਦਾਂ ਦੇ ਪਰਮਾਣਾਂ ਵਿਚੋਂ ਅਗਵਾਈ ਪ੍ਰਾਪਤ ਕਰੀਏ–

ਊਠਤ ਬੈਠਤ ਸੋਵਤ "ਧਿਆਈਐ॥"
ਮਾਰਗਿ ਚਲਤ, ਹਰੇ ਹਰਿ "ਗਾਈਐ॥" (386)

ਹੇ ਭਾਈ! ਉਠਦਿਆਂ, ਬੈਠਦਿਆਂ, ਸੌਂਦਿਆਂ ਜਾਗਦਿਆਂ, ਸਦਾ ਪਰਮੇਸਰ ਨੂੰ "ਧਿਆਉਣਾ" ਚਾਹੀਦਾ ਹੈ। ਰਸਤੇ ਚਲਦਿਆਂ, ਹਰੀ ਪਰਮੇਸਰ ਨੂੰ ਗਾਉਂਦੇ ਰਹਿਣਾ ਚਾਹੀਦਾ ਹੈ। ਅਸਲ ਵਿਚ ਮਾਰਗ ਦਾ ਮਹਿਨਾ ਆਮ ਰਾਹ ਨਹੀਂ ਹੈ। ਪਗਡੰਡੀ ਜਾਂ ਸੜਕ ਨਹੀਂ ਹੈ। ਸਗੋਂ "ਜੀਵਨ ਦਾ ਰਾਹ" ਹੈ। ਭਾਵ ਕਿ "ਭਾਈ ਜੀਵਨ ਲਈ ਗੁਰੂ ਤੋਂ ਰਾਹ ਪੁੱਛ ਕੇ ਚਲਣਾ ਚਾਹੀਦਾ ਹੈ, ਤਾਂ ਕਿ ਕੁਰਾਹੇ ਨਾ ਪੈ ਜਾਈਏ। ਜ਼ਿੰਦਗੀ ਵਿਅਰਥ ਨਾ ਚਲੀ ਜਾਵੇ।" ਦਿਨ ਭਰ ਕੋਈ ਇਨਸਾਨ ਗਲ ਵਿਚ ਸਾਜ ਪਾ ਕੇ, ਗੁਰਬਾਣੀ ਗਾ ਨਹੀਂ ਸਕਦਾ। ਅਰਥ ਹੋਣਗੇ "ਹਰ ਸਮੇਂ ਨਿਰੰਕਾਰ ਨੂੰ ਚੇਤੇ ਰੱਖੋ।"

ਦਿਨੁ ਭੀ "ਗਾਵਉ", ਰੈਨੀ "ਗਾਵਉ" ਸਾਸਿ ਸਾਸਿ ਰਸਨਾਰੀ॥ (401)

ਹੇ ਭਾਈ! ਮੈਂ ਦਿਨੇ (ਸਾਰਾ ਦਿਨ) ਕਰਤਾਰ ਦੇ ਮਿੱਠੇ ਗੀਤ ਗਾਉਂਦਾ ਰਹਿੰਦਾ ਹਾਂ। ਸਾਰੀ ਰਾਤ ਭੀ ਮੇਰੀ (ਅਚੇਤ ਸੁਚੇਤ ਸਦਾ) ਇਸ ਪ੍ਰਭੂ ਦੀ ਯਾਦ ਵਿਚ ਬੀਤਦੀ ਹੈ। ਮੈਂ ਤਾਂ ਹਰ ਸੁਆਸ ਨਾਲ ਹੀ ਪਿਆਰੇ ਦੇ ਗੀਤ ਗਾਉਂਦਾ ਹਾਂ ਭਾਵ ਕਿ ਗੁਰੂ ਵੱਲੋਂ ਦਿੱਤੀ ਮੱਤ ਮੁਤਾਬਕ, ਜਿੰਦਗੀ ਬਤੀਤ ਕਰਦਾ ਹਾਂ।

ਗੁਣ "ਗਾਵਤ" ਮਨੁ ਹਰਿਆ ਹੋਵੈ। "ਕਥਾ ਸੁਣਤ" ਮਲੁ ਸਗਲੀ ਖੋਵੈ॥ (104)

ਹੇ ਭਾਈ! ਪਰਮੇਸਰ ਦੇ ਗੁਣ ਗਾਉਂਦੇ ਰਹਿਣ ਨਾਲ, ਮਨ ਖੇੜੇ ਵਿਚ ਆ ਜਾਂਦਾ ਹੈ। ਉਦਾਸੀ ਪੋਹ ਨਹੀਂ ਸਕਦੀ, ਸਦਾ ਅਨੰਦ ਅਵਸਥਾ ਵਿਚ ਰਹਿ ਸਕੀਦਾ ਹੈ। ਕਥਾ ਵੀਚਾਰ (ਅਸਲ ਵਿਚ ਗੁਰੂ ਦਾ ਉਪਦੇਸ) ਸੁਣਦੇ ਰਹਿਣ ਨਾਲ ਸੋਝੀ ਆਉਂਦੀ ਹੈ। ਜੇ ਮਨ ਗਲਤੀਆਂ ਕਰਦਾ ਸੀ, ਤਾਂ ਕਥਾ ਸੁਣਕੇ ਰਾਹ ਸਿਰ ਆ ਗਿਆ ਤੇ ਗਲਤੀਆਂ ਕਰਨੋ ਹਟ ਗਿਆ। ਵਿਕਾਰਾਂ ਦੀ ਮੈਲ ਨੇੜੇ ਨਹੀਂ ਫਟਕਦੀ।

"ਕਥਾ, ਕੀਰਤਨੁ, ਰਾਗ, ਨਾਦ, ਧੁਨਿ", ਇਹੁ ਬਨਿਓ ਸੁਆਓ॥
ਨਾਨਕ ਪ੍ਰਭ ਸੁਪ੍ਰਸੰਨ ਭਏ, ਬਾਛਤ ਫਲ ਪਾਓ॥ (818)

ਹੇ ਭਾਈ! ਗੁਰੂ ਦੇ ਹੁਕਮ ਨੂੰ ਸਮਝਣ ਵਾਸਤੇ, ਕਥਾ ਉਤਮ ਤਰੀਕਾ ਹੈ। ਜੇ ਕਥਾ ਕਰਨ ਵਾਲਾ ਵਿਅਕਤੀ ਵਿਦਵਾਨ ਹੋਵੇ। ਵਿਗਿਆਨਕ ਆਧਾਰ ਵਾਲੀ ਪਰਉਪਕਾਰੀ ਸੋਚ ਹੋਵੇ। ਆਪਣੀ ਨਿੱਜੀ ਲਾਲਸਾ, ਪੈਸੇ ਆਦਿ ਗਰਜ, ਲੇਸ ਮਾਤਰ ਨਾ ਹੋਵੇ। ਉਸ ਦੀ ਕੀਤੀ ਕਥਾ ਰਸਦਾਇਕ ਹੋਵੇਗੀ। ਨਾਲ ਹੀ ਸ੍ਰੋਤਿਆਂ ਦੇ ਜੀਵਨ ਵਿਚ ਤਬਦੀਲੀ ਲਿਆਏਗੀ। "ਕੀਰਤਨ" ਸ਼ਬਦ "ਕੀਰਤੀ" ਤੋਂ ਬਣਿਆ ਹੈ। ਜਿਸ ਦਾ ਮਤਲਬ ਹੈ "ਜਸ, ਸੋਭਾ, ਵਡਿਆਈ, ਉਸਤਤ।" ਨਿਰੰਕਾਰ ਦੀ ਸੋਭਾ ਕਰਕੇ, ਆਪਣੇ ਜੀਵਨ ਨੂੰ ਸੰਵਾਰਨਾ ਹੁੰਦਾ ਹੈ। ਪਰਮੇਸਰ ਬਾਰੇ ਆਮ ਮਨੁੱਖ ਨੂੰ ਕੋਈ ਗਿਆਨ ਨਹੀਂ ਹੈ। ਮੋਟੇ ਤੌਰ ਤੇ ਇਉਂ ਕਿਹਾ ਜਾ ਸਕਦਾ ਹੈ, ਕਿ "ਸਿੱਖ ਨੂੰ ਜਿਵੇਂ ਗੁਰਬਾਣੀ ਰਾਹੀਂ ਮੱਤ ਦਿੱਤੀ ਗਈ ਹੈ, ਉਸ ਨੂੰ ਸਮਝੇ, ਸਵੀਕਾਰ ਕਰੇ।" ਇਹ ਕੀਰਤੀ (ਕੀਰਤਨ) ਸਾਜਾਂ ਦੁਆਰਾ ਭੀ ਕੀਤੀ ਜਾ ਸਕਦੀ ਹੈ, ਬਿਨਾਂ ਸਾਜਾਂ ਤੋਂ ਭੀ ਬਾਣੀ ਪੜ੍ਹੀ ਵੀਚਾਰੀ ਜਾ ਸਕਦੀ ਹੈ। ਅੱਗੇ ਗਾਉਣ ਦੀਆਂ ਬਹੁਤ ਸਾਰੀਆਂ ਵਿਧੀਆਂ ਹਨ। ਰਾਗ ਰਾਗਣੀਆਂ ਦੀਆਂ ਅਨੰਤ ਕਿਸਮਾਂ ਹਨ। ਇਹਨਾਂ ਵਿਚੋਂ ਪੈਦਾ ਕੀਤੀਆਂ ਗਈਆਂ, ਮਨਮੋਹਕ ਧੁਨੀਆਂ ਹਨ। ਇਹ ਸਭ ਬਹੁਤ ਸੁਆਦਲੇ ਹਨ। ਪਰ ਅਸਲ ਨਿਚੋੜ ਦੀ ਗਲ ਇਹ ਹੈ ਕਿ ਪ੍ਰਭੂ ਪ੍ਰਸੰਨ ਹੋ ਜਾਵੇ। ਗੁਰਬਾਣੀ ਰਾਹੀਂ ਰੱਬੀ ਨਿਅਮ ਨੂੰ ਸਮਝ ਕੇ, ਮਨ ਇੱਛਤ ਫਲ ਪ੍ਰਾਪਤ ਕੀਤੇ ਜਾ ਸਕਦੇ ਹਨ।

ਸਭਨਾ ਰਾਗਾ ਵਿਚਿ ਸੋ ਭਲਾ ਭਾਈ, ਜਿਤੁ ਵਸਿਆ ਮਨਿ ਆਇ॥
ਰਾਗੁ ਨਾਦੁ ਸਭੁ ਸਚੁ ਹੈ, ਕੀਮਤਿ ਕਹੀ ਨ ਜਾਇ॥
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥ (1423)

ਹੇ ਭਾਈ! ਸਾਰੇ ਰਾਗਾਂ ਵਿਚੋਂ ਉਹੀ ਰਾਗ ਚੰਗਾ ਹੈ, ਜਿਸ ਨਾਲ ਨਿਰੰਕਾਰ

ਹਿਰਦੇ ਵਿਚ ਬਸ ਜਾਵੇ। (ਗੁਰੂ ਦਾ ਉਪਦੇਸ ਸਮਝ ਪੈ ਜਾਵੇ) ਨਿਰੰਕਾਰ ਨੂੰ ਯਾਦ ਕਰਨ ਦਾ ਹਰ ਤਰੀਕਾ ਅਮੋਲਕ ਹੈ। ਇਹ ਯਾਦ ਰੱਖਣਾ ਜ਼ਰੂਰੀ ਹੈ ਕਿ ਪਰਮੇਸਰ ਰਾਗਾਂ ਨਾਦਾਂ ਵਿਚ ਕੈਦ ਨਹੀਂ ਹੈ। ਇਹ ਵਸੀਲੇ ਮਨੁੱਖੀ ਮਨ ਦੀ ਖੁਸ਼ੀ ਲਈ ਹਨ, ਰੱਬ ਨੂੰ ਇਹਨਾਂ ਦੀ ਕੋਈ ਜ਼ਰੂਰਤ ਨਹੀਂ ਹੈ। ਇਹਨਾਂ ਰਾਗਾਂ ਵਿਚ ਉਲਝ ਨਾ ਜਾਣਾ। ਇਸ ਤਰ੍ਹਾਂ ਰੱਬ ਜੀ ਦੀ ਨੇੜਤਾ ਦੀ ਕੋਈ ਗਰੰਟੀ ਨਹੀਂ ਹੈ। ਰਾਗੀ (ਕੀਰਤਨੀਏ) ਸਾਰੀ ਉਮਰ, ਰਾਗਾਂ ਰਾਹੀਂ ਕੀਰਤਨ ਕਰਦਿਆਂ ਉਮਰ ਗੁਜਾਰ ਦਿੰਦੇ ਹਨ। ਰੋਜੀ-ਰੋਟੀ ਤਾਂ ਚੰਗੀ ਕਮਾ ਲੈਂਦੇ ਹਨ, ਪਰ ਜੀਵਨ ਵਿਚ ਤਬਦੀਲੀ ਕੋਈ ਨਹੀਂ ਆਉਂਦੀ। ਗੁਰਬਾਣੀ ਦੇ ਉਤਮ ਉਪਦੇਸ ਮੁਤਾਬਕ, ਜੀਵਨ ਵਿਧੀ ਨਹੀਂ ਅਪਣਾਉਂਦੇ। ਅਜਿਹਾ ਗਾਉਣਾ, ਕੇਵਲ "ਕੰਨ ਰਸ" ਤਾਂ ਹੋ ਸਕਦਾ ਹੈ, "ਧਰਮ" ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ।

ਇਕਿ "ਗਾਵਤ" ਰਹੇ ਮਨਿ ਸਾਦੁ ਨ ਪਾਇ॥
ਹਉਮੈ ਵਿਚਿ "ਗਾਵਹਿ" ਬਿਰਥਾ ਜਾਇ॥
"ਗਾਵਣਿ ਗਾਵਹਿ" ਜਿਨ ਨਾਮ ਪਿਆਰ॥
ਸਾਚੀ ਬਾਣੀ "ਸਬਦ ਬੀਚਾਰੁ॥"

(159)

ਹੇ ਭਾਈ! ਬਹੁਤ ਸਾਰੇ ਗਵੱਈਏ, ਗਾਉਂਦਿਆਂ ਉਮਰਾਂ ਗੁਜਾਰ ਦਿੰਦੇ ਹਨ। ਰਾਗਾਂ ਦੀ ਮੁਹਾਰਤ ਹਾਸਲ ਕਰ ਲੈਂਦੇ ਹਨ। ਗਲੇ ਵਿਚ ਮਿਠਾਸ ਭੀ ਚੰਗੀ ਹੁੰਦੀ ਹੈ। ਜਦੋਂ ਉਹਨਾਂ ਦਾ ਜੀਵਨ ਗੁਰਬਾਣੀ ਦੀ ਕਸਵੱਟੀ ਤੇ ਲਾ ਕੇ ਪਰਖੀਏ ਤਾਂ ਨਿਰਾਸਤਾ ਹੀ ਪੱਲੇ ਪੈਂਦੀ ਹੈ। ਗੁਰਮਤ ਦੇ ਅਸੂਲਾਂ ਦੀ ਕੋਈ ਸਮਝ ਨਹੀਂ ਹੁੰਦੀ। ਇਹ ਗਾਇਕ ਤਾਂ ਸਗੋਂ ਹੰਕਾਰ ਨਾਲ ਨਕਾਨਕ ਭਰ ਜਾਂਦੇ ਹਨ। ਹਉਮੈ ਅਦਿਕ ਵਿਕਾਰਾਂ ਵਾਲੇ ਜੀਵਨ ਕਾਰਨ, ਗਾਉਣਾ ਤਾਂ ਸਮਝੋ ਬੇਕਾਰ ਹੀ ਚਲਾ ਗਿਆ। ਅਸਲੀ ਗਾਉਣਾ ਤਾਂ ਉਹਨਾਂ ਵਿਅਕਤੀਆਂ ਦਾ ਹੈ, ਜਿਨਾਂ ਨੂੰ ਦਿਲੋਂ ਮਨੋਂ ਪਰਮੇਸਰ ਨਾਲ ਪਿਆਰ ਹੈ। ਸਭ ਤੋਂ ਉਤਮ ਵਿਚਾਰਨਯੋਗ ਗੱਲ ਇਹ ਹੈ ਕਿ ਗੁਰਬਾਣੀ ਦੇ ਸ਼ਬਦਾਂ ਨੂੰ ਵਿਚਾਰ ਕੇ ਪੜ੍ਹਿਆ ਤੇ ਸਮਝਿਆ ਜਾਵੇ। ਜਦੋਂ ਸਮਝ ਆ ਗਈ ਤਾਂ ਮਨੁੱਖੀ ਮਨ ਬਦਲਣਾ ਸ਼ੁਰੂ ਹੋ ਜਾਵੇਗਾ। ਪਾਠਕ ਵੇਖ ਸਕਦੇ ਹਨ, ਇਥੇ ਭੀ ਗਾਉਣਾ ਇਕ ਮੁਹਾਵਰੇ ਦੇ ਰੂਪ ਵਿਚ ਹੀ ਵਰਤਿਆ ਗਿਆ ਹੈ। ਅਸਲ ਮਕਸਦ ਤਾਂ ਇਹੀ ਹੈ ਕਿ ਗੁਰੂ ਦੇ ਹੁਕਮ ਨੂੰ ਸਮਝਿਆ ਤੇ ਮੰਨਿਆ ਜਾਵੇ।

ਰਾਗੁ ਨਾਦ ਸਬਦਿ ਸੋਹਣੇ, ਜਾ ਲਾਗੈ ਸਹਜਿ ਧਿਆਨੁ॥

ਰਾਗੁ ਨਾਦ ਛੋਡਿ ਹਰਿ ਸੇਵੀਐ, ਤਾ ਦਰਗਹ ਪਾਈਐ ਮਾਨੁ ॥ (849)

ਹੇ ਭਾਈ! ਰਾਗ ਨਾਦ ਸ਼ਬਦ ਹਨ ਤਾਂ ਬੜੇ ਸੋਹਣੇ, ਮਨ ਮੋਹ ਲੈਣ ਵਾਲੇ, ਪਰ ਤਦੋਂ ਜੇ ਇਹਨਾਂ ਰਾਹੀਂ ਮਨ ਇਕਾਉ ਵਿਚ ਆ ਗਿਆ। ਸਹਿਜ ਅਵਸਥਾ ਬਣ ਗਈ ਤਾਂ। ਜੇ ਭਟਕਣਾ ਬਰਕਰਾਰ ਹੈ, ਗਿਆਨ ਆਇਆ ਕੋਈ ਨਹੀਂ ਫਿਰ ਏਹ ਸੋਹਣੇ ਰਾਗ ਨਾਦ ਕਿਸ ਕੰਮ ? ਤਿਆਗ ਦੇਹ ਰਾਗ ਨਾਦ ਅਦਿਕ ਦੇ ਕੰਨ ਰਸ ਨੂੰ। ਇਹਨਾਂ ਨੇ ਤੇਰਾ ਕੁਝ ਨਹੀਂ ਸੰਵਾਰਨਾ। ਪ੍ਰਭੂ ਦੀਆਂ ਨਜਰਾਂ ਵਿਚ ਪਰਵਾਨ ਹੋਣ ਦਾ ਢੰਗ ਤਾਂ ਇਹੀ ਹੈ ਕਿ ਜੀਵਨ ਨੂੰ ਵਿਕਾਰ ਰਹਿਤ, ਅਤੇ ਭਰਮ ਰਹਿਤ ਬਣਾ ਲੈ।

ਕੋਈ "ਗਾਵੈ" ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ, ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥

ਜਿਨਾ ਅੰਤਰਿ ਕਪਟੁ ਵਿਕਾਰੁ ਹੈ, ਤਿਨਾ ਰੋਇ ਕਿਆ ਕੀਜੈ ॥ (450)

ਹੇ ਭਾਈ! ਬੇਅੰਤ ਰਾਗੀ ਰਾਗ ਵਿਦਿਆ ਹਾਸਲ ਕਰਕੇ, ਗੀਤ ਗਾ ਰਹੇ ਹਨ। ਕੋਈ (ਅੱਖਾਂ ਕੰਨ ਮੁੰਦ ਕੇ) ਅਨਹਦ ਨਾਦ ਸੁਣਨ ਦਾ ਫੋਕਟ ਕਰਮ ਕਰ ਰਹੇ ਹਨ। ਕਈ ਬੇਦਾਂ (ਧਰਮ ਗ੍ਰੰਥਾਂ ਦੇ) ਘੋਟੇ ਲਾ ਰਹੇ ਹਨ, ਪਾਠ ਕਰੀ ਜਾ ਰਹੇ ਹਨ। ਹੋਰ ਭੀ ਬਹੁਤ ਸਾਰੇ ਤਰੀਕੇ ਵਰਤ ਕੇ, ਅਣਗਿਣਤ ਲੋਕ, ਚਾਰੇ ਬੰਨੇ ਖਰੂਦ ਪਾਉਂਦੇ ਵੇਖੇ ਸੁਣੇ ਜਾ ਸਕਦੇ ਹਨ। ਇਸ ਤਰ੍ਹਾਂ ਚੀਕਣ ਨਾਲ, ਰੱਬ ਖੁਸ਼ ਨਹੀਂ ਹੁੰਦਾ। ਇਹਨਾਂ ਗਾਉਣ (ਜਾਂ ਨਾਮ ਸਿਮਰਨ) ਵਾਲਿਆਂ ਨੇ ਅੰਦਰੋਂ ਖੋਟ ਤਾਂ ਕੱਢੇ ਕੋਈ ਨਹੀਂ। ਵਿਕਾਰਾਂ ਨਾਲ ਤੂੜਿਆ ਪਿਆ ਸਾਫ ਦਿਸਦਾ ਹੈ। ਜਿਥੇ ਮੌਕਾ ਮਿਲਦਾ ਹੈ, ਚੋਰੀ ਠੱਗੀ ਧੋਖਾ ਫਰੇਬ ਕਰਨੋਂ ਬਾਜ ਨਹੀਂ ਆਉਂਦੇ। ਝੂਠ ਨਿੰਦਿਆਂ ਆਦਿ ਸਾਰੇ ਬੁਰੇ ਕੰਮ ਬੇਸ਼ਰਮੀ ਨਾਲ ਕਰੀ ਜਾ ਰਹੇ ਹਨ। ਇਹ ਕਾਹਦਾ ਕੀਰਤਨ ਜਾਂ ਸਿਮਰਨ ਹੈ ? ਅਸਲ ਵਿਚ ਇਹ ਨਾਮ ਸਿਮਰਨ ਜਾਂ ਕੀਰਤਨ ਨਹੀਂ ਕਰ ਰਹੇ ਸਗੋਂ ਰੋ ਰਹੇ ਹਨ। ਚੀਕਾਂ ਮਾਰ ਰਹੇ ਹਨ, ਪਾਖੰਡ ਕਰ ਰਹੇ ਹਨ। ਇਸ ਤਰ੍ਹਾਂ ਕਰਨ ਨਾਲ ਕੋਈ ਪ੍ਰਾਪਤੀ ਨਹੀਂ ਹੋਣ ਲੱਗੀ।

(ਗੁਰੂ ਗ੍ਰੰਥ ਸਾਹਿਬ ਵਿਚ ਗਾਵੈ, ਗਾਵਹਿ, ਗਾਉਣਾ, ਗਾਉਂਦੇ ਗਾਉ ਆਦਿ ਰੂਪਾਂ ਵਿਚ ਇਹ ਸ਼ਬਦ 1336 ਵਾਰੀ ਆਇਆ ਹੈ)

✵✵✵

# ˙ਥ। □ਦੇ□ਦੇ (□ਦੇ□)

ਸਿੱਖ ਸਮਾਜ ਵਿਚ "ਭਾਣਾ" ਸ਼ਬਦ ਆਮ ਕਰਕੇ ਉਦੋਂ ਵਰਤੀਦਾ ਹੈ, ਜਦੋਂ ਕੋਈ ਦੁਖਦਾਈ ਘਟਨਾ ਘਟ ਜਾਵੇ। ਐਕਸੀਡੈਂਟ ਹੋ ਜਾਵੇ ਕਿਸੇ ਦੀ ਮੌਤ ਹੋ ਜਾਵੇ। ਉਸ ਹਾਲਤ ਵਿਚ ਆਖ ਦੇਈਦਾ ਹੈ "ਭਾਣਾ ਵਾਪਰ ਗਿਆ।" ਹੈ ਇਹ ਸ਼ਬਦ ਭੀ ਅਕਾਲ ਪੁਰਖ ਦੇ ਨਿਅਮ ਪਰਥਾਏ। ਨਿਅਮ ਉਹ ਜੇਹੜਾ ਗੁਰੂ ਦੇ ਰਾਹੀਂ ਮਨੁੱਖ ਨੂੰ ਸਮਝਾਇਆ ਜਾਂਦਾ ਹੈ। ਅਗਰ ਕਦੀ ਖ਼ੁਸ਼ੀ ਦੇ ਸਮਾਗਮ ਵਿਚ ਕੋਈ ਮਨ ਚਲਿਆ ਨੌਂਜੁਆਨ ਕਹਿ ਦੇਵੇ, ਕਿ "ਆਹ ਵੇਖੋ ਮਹਾਰਾਜ ਦਾ ਇਹ ਭੀ ਭਾਣਾ ਹੈ"। ਉਸ ਨਾਲ ਨਾਰਾਜਗੀ ਪ੍ਰਗਟ ਕੀਤੀ ਜਾਵੇਗੀ। ਭਾਣਾ ਸ਼ਬਦ "ਭਾ ਜਾਣਾ", ਚੰਗਾ ਲੱਗਣਾ, ਰਜਾ, ਹੁਕਮ ਆਦਿ ਸਮਅਰਥੀ ਸ਼ਬਦ ਹਨ। ਕੁਝ ਪੰਕਤੀਆਂ ਵਿਚਾਰ ਲਈਏ– ਤੇਰਾ ਭਾਣਾ ਸਭੁ ਕਿਛੁ ਹੋਵੈ (356) ਜੋ ਕਿਛੁ ਵਰਤੈ ਸਭ ਤੇਰਾ ਭਾਣਾ (193) ਕਈਆਂ ਤੁਕਾਂ ਵਿਚ ਭਾਣਾ ਤੇ ਰਜਾ ਸ਼ਬਦ ਇਕੱਠੇ ਹੀ ਮਿਲ ਜਾਂਦੇ ਹਨ। ਜਿਵੇਂ ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ (432) ਭਾਣੇ ਨੂੰ ਮੰਨਣ ਨਾਲ ਬੰਧਨਾਂ ਤੋਂ ਮੁਕਤੀ ਮਿਲਦੀ ਹੈ। ਜਿਵੇਂ – ਬੰਦਿ ਖਲਾਸੀ ਭਾਣੈ ਹੋਇ (ਜਪੁ) ਸਪਸਟ ਹੋਇਆ ਕਿ ਭਾਣਾ ਨਾਮ ਹੁਕਮ ਰਜਾ ਦੇ ਪਰਥਾਏ ਵਰਤਿਆ ਗਿਆ ਹੈ।

ਨਿਰਗੁਣੁ ਮੁਗਧੁ ਅਜਾਣੁ ਅਗਿਆਨੀ, ਕਰਮ ਧਰਮ ਨਹੀਂ ਜਾਣਾ॥

ਦਇਆ ਕਰਹੁ ਨਾਨਕ ਗੁਣ ਗਾਵੈ, ਮਿਠਾ ਲਗੈ ਤੇਰਾ "ਭਾਣਾ॥" (748)

ਹੇ ਨਿਰੰਕਾਰ ਜੀ! ਮੈਂ ਗੁਣਾਂ ਤੋਂ ਸੱਖਣਾ ਹਾਂ। ਮੈਂ ਨਾ ਸਮਝ ਹਾਂ। ਅਣਜਾਣ ਹਾਂ। ਗਿਆਨ ਤੋਂ ਖਾਲੀ ਹਾਂ। ਮੈਂ ਕੋਈ ਲੋਕਾਂ ਵਲੋਂ ਨਿਸ਼ਚਿਤ ਕੀਤੇ ਧਾਰਮਕ ਕੰਮ

ਭੀ ਨਹੀਂ ਕੀਤੇ। ਬਸ ਮੈਂ ਤਾਂ ਨਿਮਰਤਾ ਸਹਿਤ ਅਰਜ ਕਰ ਰਿਹਾ ਹਾਂ, ਕਿ ਮੇਰੇ ਉਤੇ ਦਇਆ ਕਰੋ। ਮੈਂ ਤੁਹਾਡੇ ਗੁਣ ਸਦਾ ਗਾਉਂਦਾ ਰਹਾਂ। ਤੇਰਾ ਭਾਣਾ (ਹੁਕਮ+ਨਾਮ) ਮਿੱਠਾ ਲਗਣ ਲਗ ਪਵੇ।

ਹਰਿ ਕੈ "ਭਾਣੈ" ਜਨ ਸੇਵਾ ਕਰੈ, ਬੂਝੈ ਸਚੁ ਸੋਈ॥
ਹਰਿ ਕੈ "ਭਾਣੈ" ਸਾਲਾਹੀਐ "ਭਾਣੈ" ਮਨਿਐ ਸੁਖੁ ਹੋਈ॥ (365)

ਹੇ ਭਾਈ! ਹਰੀ ਪਰਮੇਸਰ ਦੇ ਭਾਣੇ (ਹੁਕਮ) ਵਿਚ ਹੀ ਸੇਵਕ ਸੇਵਾ ਕਰਦਾ ਹੈ। ਸੇਵਾ ਕਰਦਿਆਂ ਸਚਾਈ ਦੇ ਮਾਰਗ ਨੂੰ ਲੱਭ ਲੈਂਦਾ ਹੈ। ਕਰਤਾਰ ਦੇ ਭਾਣੇ ਵਿਚ ਹੀ ਨਿਰੰਕਾਰ ਦੀ ਸਿਫਤ ਸਾਲਾਹ ਹੁੰਦੀ ਹੈ। ਭਾਣਾ ਮੰਨਣ ਨਾਲ ਹੀ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ।

ਸੇ ਜਨ ਸਚੇ ਨਿਰਮਲੇ, ਜਿਨ ਸਤਿਗੁਰ ਨਾਲਿ ਪਿਆਰੁ॥
ਸਤਿਗੁਰ ਕਾ "ਭਾਣਾ" ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ॥ (65)

ਹੇ ਭਾਈ! ਉਹੀ ਇਨਸਾਨ ਸਚੇ ਹਨ, ਵਿਕਾਰਾਂ ਦੀ ਮੈਲ ਤੋਂ ਰਹਿਤ ਹਨ। ਜੋ ਸਤਿਗੁਰੂ ਦੇ ਪਿਆਰ ਵਿਚ ਭਿੱਜ ਕੇ "ਹੁਕਮ" ਵਿਚ ਜੀਵਨ ਬਿਤਾਉਂਦੇ ਹਨ। ਭਾਣਾ (ਹੁਕਮ) ਮੰਨਣ ਦਾ ਅਰਥ ਹੁੰਦਾ ਹੈ ਕਿ ਮਨੁੱਖ ਜਹਿਰ ਰੂਪੀ ਆਉਗਣਾਂ ਦਾ ਤਿਆਗ ਕਰਕੇ ਗੁਣਵਾਨ ਬਣ ਜਾਂਦਾ ਹੈ। ਵਿਖਾਵੇ ਮਾਤਰ ਭਾਣਾ ਮੰਨਣ ਦੀਆਂ ਗਲਾਂ ਤਾਂ ਬੜੀਆਂ ਕੀਤੀਆਂ ਜਾਂਦੀਆਂ ਹਨ। ਪਰ ਸਤਿਗੁਰੂ ਦੇ ਪਿਆਰ ਪਾਤਰ ਉਹ ਸੇਵਕ ਹੁੰਦੇ ਹਨ, ਜੋ ਭਾਣਾ (ਹੁਕਮ) ਮੰਨਦੇ ਹਨ।

ਜਿਨਾ "ਭਾਣੇ" ਕਾ ਰਸੁ ਆਇਆ॥ ਤਿਨ ਵਿਚਹੁ ਭਰਮੁ ਚੁਕਾਇਆ॥
ਨਾਨਕ ਸਤਿਗੁਰ ਐਸਾ ਜਾਣੀਐ, ਜੋ ਸਭਸੈ ਲਏ ਮਿਲਾਏ ਜੀਉ॥ (72)

ਹੇ ਭਾਈ! ਜੇ ਸੇਵਕ ਗੁਰੂ ਦਾ ਭਾਣਾ (ਹੁਕਮ) ਖਿੜੇ ਮੱਥੇ ਪ੍ਰਵਾਨ ਕਰ ਲੈਂਦੇ ਹਨ। ਉਹ ਭਰਮਾਂ ਤੋਂ ਮੁਕਤ ਹੋ ਜਾਂਦੇ ਹਨ। ਅਜਿਹੇ ਵਿਅਕਤੀਆਂ ਨੂੰ ਗੁਰੂ ਦਾ ਹੁਕਮ ਅਤੀ ਕਲਿਆਣਕਾਰੀ ਹੈ, ਦਾ ਵਿਸ਼ਵਾਸ਼ ਹੋ ਜਾਂਦਾ ਹੈ। ਸਤਿਗੁਰੂ ਅਜਿਹਾ ਪਰਉਪਕਾਰੀ ਹੈ ਕਿ "ਭਰਮ ਮੁਕਤ ਅਤੇ ਵਿਕਾਰ ਮੁਕਤ" ਕਰਕੇ, ਮਨੁੱਖਾਂ ਨੂੰ ਪਿਆਰ ਨਾਲ ਰਹਿਣਾ ਸਿਖਾਉਂਦਾ ਹੈ।

ਨਾਨਕ ਸੇਵਕ ਸੋਈ ਆਖੀਐ, ਜੋ ਸਿਰੁ ਧਰੇ ਉਤਾਰਿ॥
ਸਤਿਗੁਰ ਕਾ "ਭਾਣਾ" ਮੰਨਿ ਲਏ, ਸਬਦੁ ਰਖੈ ਉਰਧਾਰਿ॥

(1247)

ਹੇ ਭਾਈ! ਵਫਾਦਾਰ ਸੇਵਕ ਉਹੀ ਬਣ ਸਕਦਾ ਹੈ, ਜੋ ਆਪਣੇ ਸਿਰ ਵਿਚਲੀ ਮੱਤ (ਛੋਟੀ ਮੱਤ ਜਾਂ ਮੂਰਖਤਾ) ਦੀ ਵਰਤੋਂ ਪਾਸੇ ਰੱਖ ਦੇਵੇ। ਆਪਣੇ ਆਪ ਨੂੰ ਗੁਰੂ ਨਾਲੋਂ ਵੱਡਾ ਜਾਂ ਸਿਆਣਾ ਸਿੱਧ ਕਰਨ ਦੀ ਕੋਸ਼ਿਸ਼ ਨਾ ਕਰੇ। ਸਤਿਗੁਰੂ ਦਾ "ਭਾਣਾ" (ਹੁਕਮ) ਕਲਿਆਣਕਾਰੀ ਜਾਣਕੇ ਪਰਵਾਨ ਕਰ ਲਵੇ। ਇਹ ਹੁਕਮ (ਭਾਣਾ) ਕਿਵੇਂ ਸਮਝ ਆਉਂਦਾ ਹੈ ? ਸਤਿਗੁਰੂ ਦੀ ਪਾਵਨ ਬਾਣੀ ਦਾ ਗਿਆਨ ਹਾਸਲ ਕਰਕੇ, ਸ਼ਬਦ ਰਾਹੀਂ।

ਬਿਨਸਿਓ ਮਨ ਕਾ ਮੂਰਖੁ ਢੀਠਾ॥ ਪ੍ਰਭ ਕਾ "ਭਾਣਾ" ਲਾਗਾ ਮੀਠਾ॥ (387)

ਹੇ ਭਾਈ! ਗੁਰੂ ਬਹੁਤ ਸਮਝਦਾਰ ਹੈ, ਉਸ ਕੋਲ ਵਿਸ਼ਾਲ ਤਜਰਬਾ ਹੈ। ਗੁਰੂ ਨੂੰ ਪਰਮੇਸਰ ਨੇ ਜੀਵਾਂ ਦੇ ਭਲੇ ਲਈ ਬਹੁਤ ਸਾਰੀ ਸੋਝੀ ਬਖਸ਼ੀ ਹੈ। ਇਸ ਲਈ ਤੂੰ ਗੁਰੂ ਦਾ "ਭਾਣਾ" (ਗੁਰੂ ਦਾ ਹੁਕਮ-ਉਪਦੇਸ-ਸਿੱਖਿਆ) ਮੰਨ ਲੈ। ਇਸ ਤਰ੍ਹਾਂ ਕਰਨ ਨਾਲ, ਤੇਰਾ ਢੀਠਪੁਣਾ, ਜਿੱਦੀ ਸੁਭਾ, ਖਤਮ ਹੋ ਜਾਵੇਗਾ। ਤੈਨੂੰ ਮਹਿਸੂਸ ਹੋਵੇਗਾ ਕਿ ਗੁਰੂ ਦਾ ਉਪਦੇਸ ਜੀਵਨ ਨੂੰ ਸੰਵਾਰਨ ਵਾਲਾ ਹੈ।

ਧਿਆਇ ਸੋ ਪ੍ਰਭੂ ਤਰੇ ਭਵਜਲ, ਰਹੇ ਆਵਣ ਜਾਣਾ॥

ਸਦਾ ਸੁਖੁ ਕਲਿਆਣ ਕੀਰਤਨ, ਪ੍ਰਭ ਲਗਾ ਮੀਠਾ "ਭਾਣਾ"॥ (926)

ਹੇ ਭਾਈ! ਉਸ ਨਿਰੰਕਾਰ ਨੂੰ ਸਦਾ ਯਾਦ ਰੱਖੋ। ਸੰਸਾਰ ਸਮੁੰਦਰ ਤੋਂ ਤਰਨ ਦਾ ਇਹੀ ਸੌਖਾ ਤਰੀਕਾ ਹੈ। ਇਸ ਤਰ੍ਹਾਂ ਹੀ ਮਨ ਦੀ ਭਟਕਣਾ ਖਤਮ ਹੁੰਦੀ ਹੈ। ਸਦਾ ਸੁਖਾਂ (ਟਿਕਾਉ ਵਾਲੀ ਬਿਰਤੀ) ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਮੱਤ ਲੈ ਕੇ, ਪ੍ਰਭੂ ਦੀ ਕੀਰਤੀ (ਸੋਭਾ-ਵਿਡਿਆਈ) ਕਰਨੀ ਚਾਹੀਦੀ ਹੈ। ਇਹੀ ਹੈ ਪ੍ਰਭੂ ਦਾ ਭਾਣਾ ਮਿੱਠਾ ਲਗਣ ਦਾ ਅਸਲੀ ਅਰਥ ਭਾਵ। ਜਿਸ ਕੰਮ ਲਈ ਗੁਰੂ ਹੁਕਮ ਕਰੇ, ਉਹੀ ਕੰਮ ਸੇਵਕ ਨੂੰ ਕਰਨਾ ਚਾਹੀਦਾ ਹੈ।

(ਗੁਰਬਾਣੀ ਵਿਚ "ਭਾਣਾ" ਸ਼ਬਦ ਦੀ ਵੱਖੋ ਵੱਖ ਰੂਪਾਂ ਵਿਚ, 307 ਵਾਰੀ ਵਰਤੋਂ ਹੋਈ ਹੈ)

✵✵✵

## ਸ਼। □□ਦੇ (□ਦੇ□)

ਕਿਸੇ ਸੰਖੇਪ ਵਿਚਾਰ ਨੂੰ ਖੋਹਲਕੇ ਸਮਝਾਉਣ ਹਿਤ, ਜੋ ਤਰੀਕਾ ਅਪਣਾਇਆ ਜਾਂਦਾ ਹੈ, ਉਸ ਨੂੰ "ਕਥਾ" ਕਹਿੰਦੇ ਹਨ। ਗੁਰਬਾਣੀ ਕਵਿਤਾ ਵਿਚ ਹੈ। ਕਈ ਸ਼ਬਦ ਦੇਸ ਦੇ ਹੋਰ ਸੂਬਿਆਂ ਵਿਚ ਬੋਲੀਆਂ ਜਾਂਦੀਆਂ ਬੋਲੀਆਂ ਵਿਚੋਂ ਭੀ ਆਏ ਹਨ। ਸੰਸਕ੍ਰਿਤ ਅਤੇ ਅਰਬੀ, ਫਾਰਸੀ ਦੇ ਸ਼ਬਦ ਭੀ ਗੁਰਬਾਣੀ ਵਿਚ ਮੌਜੂਦ ਹਨ। ਕਈ ਗੋਹਜ ਉਪਦੇਸ ਸਿੱਧੇ ਤਰੀਕੇ ਨਾ ਲਿਖ ਕੇ, ਅੜਾਉਣੀਆਂ, ਬੁਝਾਰਤਾਂ, ਸੁਆਲ-ਜੁਆਬ, ਜਾਂ ਕੋਈ ਉਦਾਹਰਣਾਂ ਦੇ ਕੇ ਗੱਲ ਕਹੀ ਗਈ ਹੈ। ਇਤਿਹਾਸ ਭੀ ਗੁਰਬਾਣੀ ਵਿਚ ਮੌਜੂਦ ਹੈ। ਹਿੰਦੂ ਪੌਰਾਣਕ ਗ੍ਰੰਥਾਂ ਵਾਲੇ, ਮਿਥਿਹਾਸਕ ਹਵਾਲੇ ਭੀ ਵੇਖੇ ਜਾ ਸਕਦੇ ਹਨ। ਸਾਧਾਰਣ ਬੁੱਧੀ ਵਾਲੇ ਆਮ ਵਿਅਕਤੀ ਦੀ ਇੰਨੀ ਯੋਗਤਾ ਜਾਂ ਪੜਾਈ ਲਿਖਾਈ ਪੱਖੋਂ ਤਿਆਰੀ ਨਹੀਂ ਹੁੰਦੀ, ਕਿ ਉਹ ਗੁਰਬਾਣੀ ਪੜ੍ਹਕੇ ਜਾਂ ਸੁਣ ਕੇ ਸਮਝ ਲਵੇ। ਗੁਰਬਾਣੀ ਨੂੰ ਸਰਲ ਤਰੀਕੇ ਸਮਝਾਉਣ ਵਾਲੀ ਇਸੇ ਮੁਸ਼ਕਿਲ ਨੂੰ ਹੱਲ ਕਰਨ

ਵਾਸਤੇ, "ਕਥਾਕਾਰ" ਬਣ ਗਏ। ਚਾਹੀਦਾ ਤਾਂ ਇਹ ਸੀ ਕਿ ਸਾਡੀਆਂ ਮੁਖੀ ਪੰਥਕ ਜਥੇਬੰਦੀਆ ਸਟੇਜ ਤੇ ਆਉਣ ਵਾਲਿਆਂ ਦੀ ਪਹਿਲਾਂ ਨਿੱਠ ਕੇ ਤਿਆਰੀ ਕਰਵਾਉਂਦੀਆਂ। "ਸਮੇਂ ਦੇ ਹਾਣ ਦਾ" ਬਣਾ ਕੇ, ਪ੍ਰਚਾਰਕ ਨੂੰ ਸਟੇਜ ਤੇ ਲਿਆਂਦਾ ਜਾਂਦਾ। ਗੁਰਬਾਣੀ ਦੇ ਗੋਹਜ ਅਰਥ ਕਰਨ, ਦੇ ਜ਼ਰੂਰੀ ਤਰੀਕੇ ਸਿਖਾਏ ਜਾਂਦੇ। ਇਤਿਹਾਸ ਵਿਚੋਂ ਖੋਟ ਕੱਢ ਕੇ ਪਰਖ ਕੇ ਨਿਰੋਲ ਸੋਨਾ ਬਣਾ ਕੇ ਸੰਗਤਾਂ ਸਨਮੁਖ ਰੱਖਣ ਦੀ ਸਿਖਲਾਈ ਦਿੰਦੇ। ਸਾਰੇ ਖਾਲਸਾ ਪੰਥ ਵਿਚ, ਇਕੋ "ਸਿੱਖ ਰਹਿਤ ਮਰਿਆਦਾ" ਖੁਦ ਮੰਨਦੇ, ਤੇ ਸਾਰੇ ਥਾਂਈਂ ਲਾਗੂ ਕਰਾਉਣ ਦੀ ਪ੍ਰੇਰਨਾ ਕਰਦੇ। ਅਫਸੋਸ ਕਿ ਕਥਾਕਾਰਾਂ ਦੀ ਤਿਆਰੀ ਵਾਸਤੇ ਕੋਈ ਮੁਢਲਾ ਜਤਨ ਭੀ ਨਹੀਂ ਕੀਤਾ ਗਿਆ ਹੈ। ਹਾਂ ਆਪੂੰ ਬਣੇ "ਸੰਤ ਬ੍ਰਹਮ ਗਿਆਨੀ, ਵਿਦਿਆ ਮਾਰ ਤੰਡ, ਕਥਾਵਾਚਕ" ਬੇਅੰਤ ਮਿਲ ਜਾਣਗੇ। ਜੋ ਨਿਰਾਲੇ ਵਿਚਾਰਾਂ ਵਾਲੇ ਸਿੱਖ ਪੰਥ ਨੂੰ, ਜਾਣੇ ਜਾਂ ਅਣਜਾਣੇ ਵਿਚ, ਬ੍ਰਾਹਮਣੀ ਖਾਰੇ ਸਾਗਰ ਵਿਚ ਗਰਕ ਕਰ ਰਹੇ ਹਨ। ਇਹਨਾਂ ਵਿਚੋਂ ਬਹੁਤਿਆਂ ਨੇ "ਧਰਮ ਨੂੰ ਧੰਦਾ" (ਰੋਜਗਾਰ ਦਾ ਸਾਧਨ) ਬਣਾਇਆ ਹੋਇਆ ਹੈ। ਅਜਿਹੇ ਉਪਦੇਸ਼ਕਾਂ ਪ੍ਰਚਾਰਕਾਂ ਤੇ ਗਿਆਨੀਆਂ ਬਾਰੇ ਗੁਰਬਾਣੀ ਦਾ ਹੁਕਮ ਪੜ੍ਹੋ–

ਗਿਆਨੀ ਧਿਆਨੀ ਬਹੁ ਉਪਦੇਸੀ, ਇਹ ਜਗੁ ਸਗਲੋ ਧੰਧਾ॥

ਕਹਿ ਕਬੀਰ ਇਕ ਰਾਮ ਨਾਮ ਬਿਨੁ, ਇਆ ਜਗੁ ਮਾਇਆ ਅੰਧਾ॥ (338)

ਹੇ ਭਾਈ! ਬਹੁਤ ਮਿਲਣਗੇ ਗਿਆਨ ਭਰਿਆ ਉਪਦੇਸ ਕਰਨ ਵਾਲੇ। ਬਹੁਤ ਸਾਰੇ ਮਿਲ ਪੈਣਗੇ, ਧਿਆਨ ਇਕਾਗਰ ਕਰਨ ਦੀਆਂ ਵਿਧੀਆਂ ਸਮਝਾਉਣ ਵਾਲੇ। ਉਪਦੇਸ ਕਰਨਾ ਹੀ ਜਿਨਾਂ ਦਾ ਰੋਜਗਾਰ ਹੈ। ਜਗਤ ਵਿਚ "ਧਰਮ ਨੂੰ ਧੰਦਾ" ਬਣਾਈ ਵਿਚਰਨ ਵਾਲਿਆਂ ਦਾ, ਅੰਤਪਾਰਾਵਾਰ ਕੋਈ ਨਹੀ ਪਰਮੇਸਰ ਦੀ ਯਾਦ ਤੋਂ ਬਿਨਾਂ ਬਾਕੀ ਅਜਿਹੇ ਕੰਮ ਤਾਂ ਮਾਇਆ ਦੀਆਂ ਪੰਡਾਂ ਇਕੱਤਰ ਕਰਨ ਵਾਸਤੇ ਹਨ। ਬਾਕੀਆਂ ਨੂੰ ਸਬਰ ਸੰਤੋਖ ਦਾ ਸਬਕ ਪੜਾਉਣ ਵਾਲੇ, ਇਹ "ਗਿਆਨੀ" ਲੋਕ ਖੁਦ ਮਾਇਆ ਕਾਰਨ ਅੰਨ੍ਹੇ ਹੋਏ ਫਿਰਦੇ ਹਨ। ਰੁਪੈ ਵੱਧ ਤੋਂ ਵੱਧ ਆਉਣੇ ਚਾਹੀਦੇ ਹਨ, ਭਾਵੇਂ "ਧਰਮ ਨੂੰ ਵੇਚਣਾ" ਹੀ ਕਿਉਂ ਨਾ ਪੈ ਜਾਵੇ। ਕਥਾ ਵਾਚਕਾਂ (ਧਰਮ ਪ੍ਰਚਾਰਕਾਂ) ਦਾ ਸੰਗਤਾਂ ਨੂੰ ਧਰਮ ਪ੍ਰਤੀ ਜਾਗਰੂਕ ਕਰਨ ਵਾਸਤੇ, ਮਹੱਤਵਪੂਰਨ ਰੋਲ ਹੋਇਆ ਕਰਦਾ ਹੈ। ਅਗਿਆਨਤਾ ਵਿਚ ਡੁੱਬੇ, ਰਾਜਸੀ ਤੌਰ ਤੇ ਗੁਲਾਮ, ਧਾਰਮਕ ਤੌਰ ਤੇ ਕਰਮਕਾਂਡੀ ਪਾਖੰਡੀ ਲੋਕਾਂ ਨੂੰ ਗਿਆਨ ਦਾ ਚਾਨਣ ਕਥਾਵਾਚਕਾਂ ਨੇ ਦੇਣਾ ਹੁੰਦਾ ਹੈ। ਸਮਾਜਕ ਅਤੇ ਰਾਜਸੀ ਖੇਤਰ ਲਈ ਲਾਹੇਵੰਦ ਬਣਾਉਣ ਵਾਸਤੇ ਉਪਦੇਸ ਦੇਣਾ

ਹੁੰਦਾ ਹੈ। ਸਕੂਲਾਂ ਵਿਚ ਵਿਦਿਆਰਥੀਆਂ ਨੂੰ ਸਾਰਾ ਦਿਨ, ਵਾਜੇ ਢੋਲਕੀਆਂ, ਚਿਮਟੇ, ਛੈਣੇ, ਫੜਾ ਕੇ ਸਮਝਦਾਰ ਨਹੀਂ ਬਣਾਇਆ ਜਾ ਸਕਦਾ। ਕਾਲਜਾਂ, ਯੂਨੀਵਰਸਿਟੀਆਂ ਵਿਚ ਰਾਗ ਤੇ ਸਾਜ ਦੀ ਕੋਈ ਖਾਸ ਵੁੱਕਤ ਨਹੀਂ। (ਵਿਸ਼ੇ ਦੇ ਤੌਰ ਤੇ ਥੋੜ੍ਹੇ ਜਿੰਨੇ ਵਿਦਿਆਰਥੀ ਸੰਗੀਤ ਵਿਦਿਆ ਲੈਂਦੇ ਹਨ) ਜੇਕਰ ਸਿੱਖਿਆ ਅਦਾਰਿਆਂ ਵਿਚ, ਮੈਡੀਕਲ ਤੇ ਇੰਜਨੀਅਰਿੰਗ ਕਾਲਜਾਂ ਵਿਚ, ਬਸ ਢੋਲਕੀਆਂ ਛੈਣੇ ਹੀ ਖੜਕਦੇ ਰਹਿਣ, ਤਾਂ ਨਤੀਜਾ ਕੀ ਨਿਕਲੇਗਾ? ਆਪਣੇ ਵਿਸ਼ੇ ਵਿਚ ਇਕ ਭੀ ਵਿਦਿਆਰਥੀ ਮੁਹਾਰਤ ਹਾਸਲ ਨਹੀਂ ਕਰ ਸਕੇਗਾ। ਪੂਰੀ ਕੌਮ ਦਾ ਭਵਿੱਖ ਅੰਧਕਾਰ ਵਿਚ ਡੁੱਬ ਜਾਵੇਗਾ।

ਕੀ ਸਿੱਖਾਂ ਦੇ ਗੁਰਦੁਆਰਿਆਂ ਵਿਚ ਇਹੀ ਕੁੱਝ ਨਹੀਂ ਹੋ ਰਿਹਾ? ਘਰਾਂ ਵਿਚ, ਦੁਕਾਨਾਂ ਤੇ ਸਾਂਝੀਆਂ ਥਾਵਾਂ ਤੇ, ਗੁਰਪੁਰਬਾਂ ਤੇ, ਰੈਣ ਸਬਾਈਆਂ ਤੇ, ਇਹੀ ਵਾਜੇ ਢੋਲਕੀਆ ਖੜਕਾ ਕੇ, ਕੰਨ ਪਾੜਵੀਆਂ ਉਚੀਆਂ ਆਵਾਜਾਂ ਦਾ ਸ਼ੋਰ ਮਚਾ ਕੇ, ਸਿੱਖ ਕੌਮ ਨੂੰ ਪਾਗਲ ਨਹੀਂ ਬਣਾਇਆ ਜਾ ਰਿਹਾ ਤਾਂ ਹੋਰ ਕੀ ਕੀਤਾ ਜਾ ਰਿਹਾ ਹੈ? ਹਰ ਗੁਰਦੁਆਰੇ ਵਿਚ, (ਸਮੇਤ ਦਰਬਾਰ ਸਾਹਿਬ ਅੰਮ੍ਰਿਤਸਰ ਦੇ) ਜਨਮ ਮਰਨ ਤੇ, ਵਿਆਹ ਆਦਿ ਵਕਤ, ਬਸ ਕੀਰਤਨ ਕੀਰਤਨ, ਕੀਰਤਨ। ਜੇ ਇਸ ਵਿਚੋਂ ਕੁਝ ਸਮਾਂ ਮਾਹਿਰ ਕਥਾ ਵਾਚਕਾਂ ਨੂੰ ਦਿੱਤਾ ਜਾਂਦਾ ਤਾਂ ਉਹ ਗੁਰਬਾਣੀ ਦੇ ਗੋਹਜ ਭਾਵਾਂ ਨੂੰ ਖੋਹਲ ਕੇ ਸਮਝਾਉਂਦੇ। ਇਹ ਯਾਦ ਰਹੇ, ਕੱਚ ਘਰੜ ਕੀਰਤਨੀਏ ਭੀ ਬਹੁਤੀ ਵਾਰੀ, ਕਥਾ ਦਾ "ਕੱਦੂ ਕਸ" ਕਰਦੇ ਵੇਖੇ ਗਏ ਹਨ। ਆਪੂੰ ਬਣੇ ਕਥਾਵਾਚਕ ਭੀ ਯਬਲੀਆਂ ਮਾਰਕੇ ਸਮਾਂ ਅਜਾਈ ਗੁਆ ਰਹੇ ਹੁੰਦੇ ਹਨ। ਕਥਾ ਦਾ ਅਤੀ ਉਚਾ ਰੁਤਬਾ ਹੈ ਮਹੱਤਵ ਹੈ। ਗੁਰਬਾਣੀ ਵਿਚ "ਕਥਾ" ਸ਼ਬਦ ਗੁਰੂ ਦੀ ਸਿੱਖਿਆ ਉਪਦੇਸ (ਨਾਮ) ਵਾਸਤੇ ਹੀ ਵਰਤਿਆ ਗਿਆ ਹੈ। ਕਈ ਵਾਰ "ਕੀਰਤਨ ਕਥਾ ਕਹਾਣੀ" ਆਦਿ ਇਕੱਠੇ ਸ਼ਬਦ ਭੀ ਵਰਤੋਂ ਵਿਚ ਆਏ ਹਨ।

ਪਾਰਬ੍ਰਹਮ ਹੋਆ ਸਹਾਈ॥ "ਕਥਾ ਕੀਰਤਨੁ" ਸੁਖਦਾਈ॥ (616)

ਹੇ ਭਾਈ! ਪਰਮੇਸਰ ਦੀ ਕਿਰਪਾ ਦੇ ਪਾਤਰ ਬਣਨ ਵਾਸਤੇ, ਕਥਾ ਤੇ ਕੀਰਤਨ, ਸਹਾਇਤਾ ਕਰਦੇ ਹਨ। ਭਾਵ ਕਿ ਗੁਰਬਾਣੀ ਸੁਣ ਕੇ ਅਤੇ ਵਿਚਾਰਕੇ ਗੁਰੂ ਦੇ ਹੁਕਮ (ਨਾਮ) ਦੀ ਸੋਝੀ ਹੁੰਦੀ ਹੈ। ਜਦੋਂ ਸਮਝ ਆ ਜਾਵੇ, ਕਿ ਗਲਤ ਕੀ ਹੈ ਠੀਕ ਕੀ ਹੈ। ਤਦੋਂ ਮਨੁੱਖ ਬੁਰਾਈਆਂ ਤੋਂ ਬਚ ਕੇ, ਸੁੱਖਾਂ ਦੀ ਪ੍ਰਾਪਤ ਕਰ ਲੈਂਦਾ ਹੈ।

"ਕਥਾ" ਪੁਰਾਤਨ ਇਉ ਸੁਣੀ, ਭਗਤਨ ਕੀ ਬਾਣੀ॥
ਸਗਲ ਦੁਸਟ ਖੰਡ ਖੰਡ ਕੀਏ, ਜਨ ਲੀਏ ਮਾਨੀ॥ (815)

ਹੇ ਭਾਈ! ਪੁਰਾਤਨ ਸਮਿਆਂ ਤੋਂ ਇਹੀ ਰਵਾਇਤ ਚਲੀ ਆ ਰਹੀ ਹੈ। ਅਸੀਂ ਬਜੁਰਗਾਂ ਤੋਂ ਅਜਿਹੀ ਕਥਾ ਵਾਰਤਾ ਸੁਣੀ ਹੈ। ਪਈ ਜਦੋਂ ਭੀ ਪਾਪ ਦਾ ਪਸਾਰਾ ਹੋਇਆ, ਤਾ ਇਨਸਾਨੀਅਤ ਨਾਲ ਪਿਆਰ ਕਰਨ ਵਾਲੇ ਭਗਤ ਜਨਾਂ ਨੇ, ਮੋਹਰੀ ਹੋ ਕੇ ਮੁਸੀਬਤਾਂ ਝੱਲੀਆਂ। ਗਰੀਬਾਂ ਦੇ ਪੱਖ ਵਿਚ ਖੜੇ ਹੋਏ। ਰੱਬ ਜੀ ਨੇ ਕਿਰਪਾ ਕਰਕੇ, ਜਾਲਮਾਂ ਦਾ ਖਾਤਮਾ ਕੀਤਾ। ਦੇਰ ਸਵੇਰ ਭਲੇ ਇਨਸਾਨਾਂ ਦੀ ਜੈ ਜੈ ਕਾਰ ਹੋਈ।

ਜਿਸ ਨੋ "ਕਥਾ" ਸੁਣਾਇਹਿ ਆਪਣੀ, ਸਿ ਗੁਰ ਦੁਆਰੈ ਸੁਖੁ ਪਾਵਹੇ॥

ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ॥
(919)

ਹੇ ਭਾਈ! ਜਿਸ ਇਨਸਾਨ ਨੂੰ ਨਿਰੰਕਾਰ (ਗੁਰੂ ਦੇ ਰਾਹੀ) ਆਪਣੀ ਕਥਾ (ਗਿਆਨ) ਸੁਣਾ ਦੇਵੇ, ਉਹ ਜੀਵਨ ਦੀ ਬਾਜੀ ਸਫਲਤਾ ਸਹਿਤ, ਜਿੱਤ ਜਾਂਦਾ ਹੇ। ਕਿਉਂਕਿ ਸੁਖ ਪ੍ਰਾਪਤ ਕਰਨ ਦੇ ਸਾਰੇ ਤਰੀਕੇ (ਗੁਰ-ਢੰਗ) ਗੁਰੂ ਸਮਝਾ ਦਿੰਦਾ ਹੈ। ਇਸੇ ਲਈ ਨਿਰੰਕਾਰ ਨੂੰ ਜਿਵੇਂ ਭਾਉਂਦਾ ਹੈ, ਇਸ ਨਿਅਮ ਦੀ ਗੁਰੂ ਨੂੰ ਸਮਝ ਹੈ। ਅਗੋਂ ਸਿੱਖਾਂ ਨੂੰ ਗੁਰੂ ਮੱਤ ਦੇ ਦਿੰਦਾ ਹੈ। ਇਸ ਲਈ ਜਿਵੇਂ ਮਾਲਕ ਨੂੰ ਚੰਗਾ ਲਗਦਾ ਹੈ, ਉਹ ਗੁਰੂ ਰਾਹੀਂ ਸੇਵਕਾਂ ਤਕ ਪੁੱਜਦਾ ਹੈ। ਸੇਵਕਾਂ ਨੂੰ ਗੁਰੂ ਹੁਕਮਾਂ ਵਿਚ ਚੱਲਣਾ ਚਾਹੀਦਾ ਹੈ।

ਹਰਿ ਕੀਆ "ਕਥਾ" ਕਹਾਣੀਆਂ ਮੇਰੇ ਪਿਆਰੇ, ਸਤਿਗੁਰੂ ਸੁਣਾਈਆਂ॥
(452)

ਹੇ ਭਾਈ! ਹਰੀ ਪਰਮੇਸਰ ਦੀ "ਕਥਾ" ਸੇਵਕਾਂ ਨੂੰ ਸਤਿਗੁਰੂ ਨੇ ਸੁਣਾਈ ਹੈ। ਨਿਰੰਕਾਰ ਕਿਹੋ ਜਿਹਾ ਹੈ, ਉਸ ਦਾ ਨਿਅਮ ਵਿਧਾਨ ਕਿਹੋ ਜਿਹਾ ਹੈ। ਉਹ ਜੀਵਾਂ ਦੀ ਸੰਭਾਲ ਕਿਵੇਂ ਕਰਦਾ ਹੈ। ਜੀਵਾਂ ਨਾਲ ਉਸ ਦਾ ਰਿਸਤਾ ਤੇ ਵਿਹਾਰ ਕਿਵੇਂ ਦਾ ਹੈ। ਸਾਰਾ ਗਿਆਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

ਸਭ ਤੇ ਉਤਮ ਹਰਿ ਕੀ "ਕਥਾ"॥ ਨਾਮੁ ਸੁਨਤ ਦਰਦ ਦੁਖ ਲਥਾ॥
(265)

ਹੇ ਭਾਈ! ਕਰਤਾ ਪੁਰਖ ਬਾਰੇ ਵਿਚਾਰ (ਕਥਾ) ਕਰਨੀ, ਜੀਵਨ ਵਿਚ ਉਸ ਦੇ ਸ਼ੁੱਭ ਗੁਣ ਧਾਰਨ ਕਰ ਲੈਣੇ, ਸਭ ਤੋਂ ਉਤਮ ਕਾਰਜ ਹੈ। ਨਾਮ ਦੀ ਮਹਿਮਾ (ਗੁਰੂ ਦੀ ਮੱਤ) ਸੁਣਕੇ, ਬੰਧਨਾਂ ਤੋਂ ਮੁਕਤੀ ਮਿਲਦੀ ਹੈ। ਮਨੁੱਖ ਨੂੰ ਅਜਿਹਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਕਿ ਜਿਨਾਂ ਕਾਰਨਾਂ ਕਰਕੇ ਦੁਖ ਆਉਂਦੇ ਹਨ। ਇਨਸਾਨ ਅਜਿਹੇ ਗਲਤ ਕੰਮ ਕਰਨੋ ਹਟ ਜਾਂਦਾ ਹੈ। ਇਸ ਤਰ੍ਹਾਂ ਉਸ ਨੂੰ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

ਗੁਣ ਗਾਵਤ ਮਨ ਹਰਿਆ ਹੋਵੈ ॥ "ਕਥਾ" ਸੁਨਤ ਮਲ ਸਗਲੀ ਖੋਵੈ ॥ (104)

ਹੇ ਭਾਈ! ਅਕਾਲ ਪੁਰਖ ਦੇ ਗੁਣ ਗਾਉਂਦੇ ਰਹੀਏ, ਇਸ ਲਈ ਉਸ ਦੇ ਗੁਣ ਮਨ ਵਿਚ ਪਰਵੇਸ਼ ਕਰ ਜਾਂਦੇ ਹਨ। "ਕਥਾ" ਸੁਣਨ ਨਾਲ, ਵਿਚਾਰ ਚਰਚਾ ਕਰਨ ਨਾਲ, ਔਗੁਣ ਤਿਆਗ ਕੇ, ਨੇਕ ਜੀਵਨ ਜਿਉਣ ਦੀ ਸੋਝੀ ਆਉਂਦੀ ਹੈ।

ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ "ਕਥਾ" ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥ (709)

ਹੇ ਭਾਈ! ਉਹਨਾਂ ਨੇਕ ਇਨਸਾਨਾਂ ਨੂੰ ਸ਼ਾਬਾਸ਼ ਹੈ। ਮੈਂ ਬਲਿਹਾਰ ਜਾਵਾਂ ਉਹਨਾਂ ਤੋਂ ਜੋ ਕਰਤਾਰ ਦੀ ਕਥਾ ਸੁਣਦੇ ਹਨ। ਨਿਰੰਕਾਰ ਬਾਰੇ ਵਿਚਾਰ ਕਰਕੇ ਆਪਣਾ ਜੀਵਨ ਸੰਵਾਰਦੇ ਹਨ। ਸਮਾਜ ਦਾ ਭਲਾ ਕਰਦੇ ਹਨ। ਅਜਿਹੇ ਨੇਕ ਇਨਸਾਨ ਮੋਹਰੀ (ਪਰਧਾਨ) ਹੋਣ ਦੇ ਅਧਿਕਾਰੀ ਹਨ। ਇਹ ਮਨੁੱਖ ਸਦਾ ਪ੍ਰਭੂ ਪਰਾਇਣ ਹੋ ਕੇ, ਨਿਮਰਤਾ ਵਾਲਾ ਜੀਵਨ ਬਤੀਤ ਕਰਦੇ ਹਨ।

ਬਾਬਾਣੀਆਂ "ਕਹਾਣੀਆਂ" ਪੁਤ ਸਪੁਤ ਕਰੇਨਿ ॥
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥ (951)

ਹੇ ਭਾਈ! ਬਜੁਰਗਾਂ ਬਾਬਿਆਂ ਵਲੋਂ ਕੀਤੇ ਪਰਉਪਕਾਰ ਵਾਲੇ ਕੰਮ ਸੁਣਨੇ, ਪੜ੍ਹਨੇ, ਇਸ ਲਈ ਲਾਹੇਵੰਦ ਹੁੰਦੇ ਹਨ, ਕਿ ਉਹਨਾਂ ਵਿਚੋਂ ਬਹੁਤ ਸਾਰਾ ਗਿਆਨ ਪ੍ਰਾਪਤ ਹੁੰਦਾ ਹੈ। ਆਪਣੇ ਵੱਡਿਕਿਆ ਦੇ ਕੀਤੇ ਉਤਸ਼ਾਹ ਵਾਲੇ ਕੰਮ ਪੜ ਸੁਣਕੇ, ਆਪਣੇ ਅੰਦਰ ਉਤਸ਼ਾਹ ਪੈਦਾ ਹੁੰਦਾ ਹੈ। ਪੁੱਤਰਾਂ ਤੋਂ (ਨੇਕ) ਸਪੁੱਤਰ ਬਣ ਜਾਈਦਾ ਹੈ। ਇਹਨਾਂ ਉਪਦੇਸ ਵਾਲੀਆਂ ਕਥਾਵਾਂ ਵਿਚ ਜੋ ਸੱਤ ਪੁਰਖ ਸਾਨੂੰ ਸੇਧ ਦੇ ਰਹੇ ਹਨ, ਸਾਡਾ ਫਰਜ ਬਣਦਾ ਹੈ ਕਿ ਉਸ ਨੂੰ ਮੰਨ ਲਈਏ। ਅਸੀਂ ਅਜਿਹੇ ਕੰਮ ਕਰੀਏ, ਜਿਸ ਤਰ੍ਹਾਂ ਦੇ ਸਤਿਗੁਰੂ ਸਾਡੇ ਕੋਲੋਂ ਕਰਾਉਣਾ ਚਾਹੁੰਦੇ ਹਨ।

(ਗੁਰਬਾਣੀ ਵਿਚ ਕਥਾ, ਕਥਨਾ, ਕਥੀਐ ਆਦਿ ਵੱਖੋ ਵੱਖਰੇ ਰੂਪਾਂ ਵਿਚ ਇਸ ਸ਼ਬਦ ਦੀ 326 ਵਾਰੀ ਵਰਤੋਂ ਹੋਈ ਹੈ।

✵✵✵

## ਭ। ਗ਼□□ (□ਦੇ□)

ਇਹ ਸ਼ਬਦ ਇਕ ਟੱਕ ਲਗਾਤਾਰ, ਪਰਮਾਤਮਾ ਨਾਲ ਸੁਰਤੀ ਜੁੜੀ ਰਹਿਣ

ਤੋਂ ਭਾਵ ਬਣਦਾ ਹੈ। ਇਸ ਦੀ ਵਿਆਖਿਆ ਕਰਦਿਆਂ, ਲੇਖਕਾਂ ਤੇ ਪਰਚਾਰਕਾਂ ਨੇ ਬੜਾ ਉਲਝਾਇਆ ਹੈ। ਲਿਵ ਕਿਵੇਂ ਜੋੜੀਦੀ ਹੈ, ਕਿੰਨਾ ਸਮਾ ਜੁੜਦੀ ਹੈ? ਲਿਵ ਜੁੜਨ ਸਮੇਂ ਜਪਣਾ ਕੀ ਹੈ, ਸਾਹ ਕਿਵੇਂ ਲੈਣਾ ਹੈ? ਇਤਨੇ ਸਮੇਂ ਤੋਂ ਬਾਦ ਬਿਰਤੀ ਇਕਾਗਰ ਹੋਣ ਲਗ ਪੈਂਦੀ ਹੈ। ਸਮਾਂ ਪਾ ਕੇ ਫਿਰ "ਰੋਮ ਰੋਮ" ਵਿਚੋਂ ਨਾਮ ਦੀ ਧੁਨੀ ਉੱਠ ਪੈਂਦੀ ਹੈ...ਆਦਿ ਆਦਿ। ਇਹ ਕੇਵਲ ਵਿਹਲਿਆ ਦੇ ਚੋਚਲੇ ਹਨ। "ਧਰਮ" ਨਾਲ ਪਾਖੰਡਾਂ ਦਾ ਕੋਈ ਸਰੋਕਾਰ ਨਹੀਂ ਹੈ। ਕਈ ਸਾਰੇ ਪਾਖੰਡੀ ਡੇਰੇਦਾਰ, ਅਜਿਹੀ ਗੱਪ ਮਾਰਨੋ ਰਤਾ ਮਾਸਾ ਭੀ ਸ਼ਰਮ ਨਹੀਂ ਕਰਦੇ। ਅਖੇ ਜੀ ਸਾਡੇ ਅਮਕੇ "ਮਹਾਂ ਪੁਰਖ" ਨੂੰ ਚੈੱਕ ਕਰਨ ਵਾਸਤੇ ਡਾਕਟਰ ਆਇਆ। ਜਦੋਂ ਟੂਟੀ ਲਾ ਕੇ ਸੁਣੀ, ਹੱਕਾ ਬੱਕਾ ਰਹਿ ਗਿਆ। ਸੰਤ ਜੀ ਦੇ ਚਰਨਾਂ ਤੈ ਢੈਹ ਪਿਆ। "ਸੰਤ" ਨੇ ਸਿਰ ਤੇ ਹੱਥ ਰੱਖਿਆ ਤੇ ਪੁੱਛਿਆ- "ਪੁਰਖਾ ਕੀ ਹੋਇਆ ਸੀ?" "ਮਹਾਰਾਜ ਤੁਹਾਡੇ ਰੋਮ ਰੋਮ ਵਿਚ ਵਾਹਿਗੁਰੂ ਸ਼ਬਦ ਦੀ ਧੁਨੀ ਸੁਣਾਈ ਦੇ ਰਹੀ ਹੈ।" "ਜਾਹ ਪਿਆਰਿਆ, ਅਜਿਹੀਆਂ ਗੱਲਾਂ ਕਿਸੇ ਨੂੰ ਦੱਸੀਦੀਆਂ ਨਹੀਂ ਹਨ।" ਇਹ ਕੁਫਰ ਟਕਸਾਲ ਮੁਖੀ ਨਾਲ ਨੱਥੀ ਕੀਤਾ ਗਿਆ ਹੈ। ਅਜਿਹੇ ਝੂਠ ਇਹਨਾਂ ਪਾਖੰਡੀਆਂ ਨੇ, ਆਪਣੇ ਚੇਲਿਆਂ ਰਾਹੀਂ ਬਹੁਤ ਪਰਚਾਰੇ ਹਨ। ਆਪਣੀਆਂ ਕਿਤਾਬਾਂ ਵਿਚ ਲਿਖ ਕੇ ਖ਼ੂਬ ਵੰਡੇ ਹਨ। ਇਹ ਲੋਕ ਜਾਂ ਤੇ ਸਪੱਸ਼ਟ ਕਰਨ ਕਿ ਕਿਹੜਾ ਡਾਕਟਰ ਸੀ, ਜਿਸ ਨੇ ਮੁਆਇਨਾ ਕੀਤਾ? ਇਸ "ਰੋਮ ਰੋਮ ਸਿਮਰਣ" ਵਿਚੋਂ ਪੰਥ ਲਈ ਕੀ ਨਿਕਲਿਆ ਸੀ? ਰੋਮਾਂ ਵਿਚੋਂ ਪਸੀਨੇ ਤੋਂ ਸਿਵਾਏ ਤਾਂ ਅੱਜ ਤੱਕ ਹੋਰ ਕੁਝ ਨਹੀਂ ਨਿਕਲਿਆ। ਜਾਂ ਫਿਰ ਹੁਣ ਦੇ ਜੀਵਤ "ਸਾਧਾਂ" ਵਿਚੋਂ, ਕੋਈ ਮਾਈ ਦਾ ਲਾਲ, ਟੀ.ਵੀ. ਕੈਮਰਿਆਂ ਦੇ ਸਹਮਣੇ ਆਕੇ, ਭਰੇ ਇਕੱਠ ਵਿਚ, ਆਪਣੇ ਰੋਮਾਂ ਵਿਚੋਂ, ਵਾਹਿਗੁਰੂ ਮੰਤਰ ਕੱਢ ਕੇ ਸਾਰਿਆਂ ਨੂੰ ਸੁਣਾਵੇ। ਬਹੁਤ ਲੰਮਾ ਸਮਾਂ ਇਹਨਾਂ ਨੇ ਕੁਫਰ ਤੋਲ ਲਿਆ ਹੈ। ਅੱਗੋਂ ਹੁਣ ਨਹੀਂ ਚੱਲਣ ਲਗੀ ਇਹ ਝੂਠ ਦੀ ਦੁਕਾਨ। ਪੰਥ ਤੇ ਸੰਕਟ ਆਉਂਦੇ ਰਹੇ, ਤਾਂ ਇਹ ਸਾਧ ਦੁੱਧ ਮਲਾਈਆਂ ਛਕ ਕੇ, ਭੋਰਿਆਂ ਵਿਚ ਵੜ ਕੇ "ਨਾਮ ਸਿਮਰਦੇ ਰਹੇ, ਲਿਵ ਜੋੜਦੇ ਰਹੇ।" ਜਿਨਾਂ ਨੂੰ ਨਾਮ ਸਿਮਰਣ ਦੀ ਸਹੀ ਸਮਝ ਆ ਗਈ ਸੀ ਉਹ ਤੇਗਾਂ ਵਾਹੁਦੇ ਰਹੇ। ਪਰਉਪਕਾਰ ਕਰਦੇ ਰਹੇ। ਲਿਵ ਦਾ ਭਾਵ ਹੈ, ਇਕਾਗਰ ਬਿਰਤੀ ਨਾਲ, ਗਰਉਪਦੇਸ ਨੂੰ ਸਮਝ ਕੇ, ਆਪਣੇ ਜੀਵਨ ਨੂੰ ਉਸ ਮੁਤਾਬਕ ਬਣਾ ਲੈਣਾ। ਆਓ ਪਰਮਾਣ ਪੜੀਏ-

ਸੂਚੀ ਕਾਇਆ ਹਰਿ ਗੁਣ ਗਾਇਆ॥

ਆਤਮਚੀਨ ਰਹੈ "ਲਿਵ" ਲਾਇਆ॥ (354)

ਹੇ ਭਾਈ! ਅਕਾਲ ਪੁਰਖ ਦੇ ਗੁਣ ਗਾਉਣ ਨਾਲ, ਸਰੀਰ ਪਵਿੱਤਰ ਹੋ ਜਾਂਦਾ ਹੈ। ਸਾਰੇ ਵਿਕਾਰ ਤਿਆਗ ਦੇਈਦੇ ਹਨ। ਫਿਰ ਮਨੁੱਖ ਆਪਣੀ ਆਤਮਾ ਅੰਦਰ ਝਾਤੀ ਮਾਰਦਾ ਹੈ। ਆਪਣੇ ਆਪ ਨੂੰ ਖੋਜਦਾ ਪਰਖਦਾ ਹੈ। ਪੂਰੀ ਸਾਵਧਾਨਤਾ ਨਾਲ, ਇਕਾਗਰ ਚਿੱਤ ਹੋ ਕੇ, ਗੁਰੂ ਦੀ ਆਖੀ ਗੱਲ ਨੂੰ, ਸਵੀਕਾਰ ਕਰਦਾ ਹੈ। ਉਸੇ ਮੁਤਾਬਕ ਜੀਵਨ ਬਿਤਾਉਂਦਾ ਹੈ।

ਸਾਚੀ "ਲਿਵੈ" ਬਿਨੁ ਦੇਹ ਨਿਮਾਣੀ॥

ਦੇਹ ਨਿਮਾਣੀ "ਲਿਵੈ" ਬਾਝਹੁ ਕਿਆ ਕਰਹਿ ਬੇਚਾਰਿਆ॥ (917)

ਹੇ ਭਾਈ! ਸਚਾਈ ਦੇ ਮਾਰਗ ਤੇ ਚੱਲਣ ਲਈ, ਇਕਾਗਰਤਾ ਵਾਲਾ ਪੱਕਾ ਸੁਭਾ ਬਣਾ ਲੈਣਾ ਚਾਹੀਦਾ ਹੈ। ਵਰਨਾ ਇਸ ਨਿਮਾਣੇ ਸਰੀਰ ਨੇ ਕਿਸ ਕੰਮ ਆਉਣਾ ਹੋਇਆ? ਜੇ ਗੁਰੂ ਦੇ ਉਪਦੇਸ ਨੂੰ ਸੁਣ ਕੇ, ਸਮਝ ਕੇ ਜੀਵਨ ਨਾ ਸੁਧਾਰਿਆ, ਫਿਰ ਜਨਮ ਕਾਹਦੇ ਵਾਸਤੇ ਲਿਆ ਹੈ? ਭਾਈ ਇਸ ਤਰ੍ਹਾਂ ਅਮੁੱਲਾ ਸਰੀਰ, ਵਿਅਰਥ ਚਲਾ ਗਿਆ ਜੇ "ਲਿਵ" (ਗੁਰੂ ਹੁਕਮ) ਨਾ ਜੋੜੀ।

"ਲਿਵ" ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ॥

ਗੁਰਮੁਖਿ ਆਪਣਾ ਮਨੁ ਮਾਰਿਆ, ਸਬਦਿ ਕਸਵਟੀ ਲਾਇ॥
(87)

ਹੇ ਭਾਈ ਜਨੋ! ਜਿੰਦਗੀ ਦੇ ਦੋ ਰਾਹ ਹਨ। ਇਕ ਮਾਇਆ ਵਾਲਾ ਰਾਹ ਹੈ, ਜਿਸ ਨੂੰ "ਧਾਤ" ਆਖਿਆ ਗਿਆ ਹੈ। ਦੂਜਾ "ਲਿਵ" ਵਾਲਾ ਰਾਹ, ਜਿਸ ਨੂੰ ਧਰਮ ਦਾ ਰਾਹ, ਸੱਚਾ ਮਾਰਗ ਆਖੀਦਾ ਹੈ। ਇਹਨਾਂ ਦੋਵਾਂ ਵਿਚ ਚੋਣ ਕਰਨ ਦੀ ਸੂਝ ਬੂਝ ਉਸ ਨੂੰ ਆਵੇਗੀ, ਜਿਸ ਨੇ ਗੁਰੂ ਤੋਂ ਮੱਤ ਲੈ ਲਈ ਹੋਵੇ। ਨਿਰੰਕਾਰ ਦਾ ਹੁਕਮ ਤਾਂ ਅਮੋੜ ਅਟੱਲ ਹੈ। ਗੁਰੂ ਵੱਲੋਂ ਦੱਸੀ ਜੁਗਤੀ ਮੁਤਾਬਕ, ਜੀਵਨ ਬਤੀਤ ਕਰਨਾ ਪਵੇਗਾ। ਗੁਰੂ ਨੇ ਆਪਣਾ ਮਨ ਕਾਬੂ ਵਿਚ ਕਰ ਲਿਆ। ਗੁਰੂ ਦੇ ਸ਼ਬਦ ਨੂੰ ਕਸਵੱਟੀ ਬਣਾ ਕੇ, ਆਪਣੇ ਆਪ ਨੂੰ ਪਰਖੋ। ਜੋ ਕੰਮ ਗੁਰ ਸ਼ਬਦ ਮੁਤਾਬਕ ਹੋਵੇਗਾ, ਉਹ "ਲਿਵ" ਮੰਨਿਆ ਜਾਵੇਗਾ। ਭਾਵ ਕਿ ਸੇਵਕ ਨੇ, ਇਕਾਗਰ ਚਿੱਤ (ਲਿਵ) ਗੁਰੂ ਦਾ ਹੁਕਮ ਸੁਣਿਆ। ਉਸ ਨੂੰ ਪੂਰੀ ਤਰ੍ਹਾਂ ਮੰਨਿਆ।

ਜਿਹ ਪ੍ਰਸਾਦਿ ਅਰੋਗ ਕੰਚਨ ਦੇਹੀ॥

"ਲਿਵ" ਲਾਵਹੁ ਤਿਸੁ ਰਾਮ ਸਨੇਹੀ॥ (271)

ਹੇ ਭਾਈ! ਜਿਸ ਰੱਬ ਜੀ ਦੀ ਕਿਰਪਾ ਨਾਲ ਇਹ ਸੋਹਣੀ ਸੋਨੇ ਵਰਗੀ,

ਤੰਦਰੁਸਤ ਦੇਹੀ ਪ੍ਰਾਪਤ ਹੋਈ ਹੈ। ਉਸ ਨੂੰ ਕਿਤੇ ਵਿਸਾਰ ਨਾ ਦੇਣਾ। ਇਕ ਟੱਕ ਲਗਾਤਾਰ ਉਸ ਦਾ ਧੰਨਵਾਦ ਕਰਦੇ ਰਹਿਣਾ, ਤੇ ਇਸ ਦੇਹੀ ਤੋਂ ਚੰਗੇ ਕੰਮ ਕਰਾਉਣੇ।

ਸੰਤ ਧੂਰਿ ਪਾਈਐ ਵਡਭਾਗੀ॥

ਨਾਨਕ ਗੁਰ ਭੇਟਤ ਹਰਿ ਤਿਉ "ਲਿਵ" ਲਾਗੀ॥ (193)

ਹੇ ਭਾਈ ! ਜਦੋਂ ਗੁਰੂ ਦੀ ਸ਼ਰਣ ਵਿਚ ਜਾ ਕੇ ਉਪਦੇਸ (ਧੂੜੀ+ਗੁਰੂ ਗਿਆਨ ਉਪਦੇਸ) ਪ੍ਰਾਪਤ ਕੀਤਾ ਤਾਂ ਜੀਵਨ ਬਦਲ ਗਿਆ।

(ਗੁਰੂ ਗ੍ਰੰਥ ਸਾਹਿਬ ਵਿਚ "ਲਿਵ" ਸ਼ਬਦ 444 ਵਾਰੀ ਆਇਆ ਹੈ)

# . । [illegible]ੂ[illegible] ([illegible]ੇ[illegible])

ਲਿਵ ਲਾ ਕੇ ਰੱਖਣ ਤੋਂ ਬਾਦ ਹੁਣ ਸ਼ਬਦ ਆਇਆ ਹੈ "ਚੀਤ"। ਭਾਵ ਹੈ ਚੇਤੇ ਵਿਚ ਰੱਖਣਾ, ਯਾਦ ਰੱਖਣਾ। ਇਹੀ "ਸਿਮਰਣ" ਹੁਕਮ, ਭਾਣਾ ਰਜਾ ਸੁਣਨਾ ਆਦਿ ਤਰੀਕਿਆਂ ਨਾਲ, ਮਨੁੱਖ ਨੂੰ ਪ੍ਰੇਰਨਾ ਕੀਤੀ ਗਈ ਹੈ। ਭਾਵਨਾ ਇਹੀ ਹੈ ਕਿ ਗੁਰੂ ਤੋਂ ਸਿੱਖਿਆ ਲੈ ਕੇ, ਇਕ ਇਕ ਮਨੁੱਖ ਤੋਂ ਵਧਦਾ ਹੋਇਆ ਇਹ ਪ੍ਰਚਾਰ ਪੂਰੇ ਸਮਾਜ ਨੂੰ ਸੁਧਾਰ ਦੇਵੇ। ਸਾਰਾ ਸਮਾਜ ਫਿਰ ਭੀ ਗੁਰੂ ਦੇ ਉਪਦੇਸ ਨੂੰ ਭੁੱਲ ਨਾ ਜਾਵੇ। ਲਗਾਤਾਰ ਤਰੱਕੀ ਕਰਦਾ ਰਹੇ। ਆਓ ਕੁਝ ਪ੍ਰਮਾਣ ਵੇਖੀਏ–

"ਚੀਤਿ" ਆਵੈ ਤਾ ਮਹਾ ਅਨੰਦ॥ "ਚੀਤਿ" ਆਵੈ ਤਾਂ ਸਭਿ ਦੁਖ ਭੰਜ॥
"ਚੀਤਿ" ਆਵੈ ਤਾ ਸਰਧਾ ਪੂਰੀ॥ "ਚੀਤਿ" ਆਵੈ ਤਾ ਕਬਹਿ ਨਾ ਝੂਰੀ॥
"ਚੀਤਿ" ਆਵੈ ਤਾ ਸਰਬ ਕੋ ਰਾਜਾ। "ਚੀਤਿ" ਆਵੈ ਤਾ ਪੂਰੇ ਕਾਜਾ॥
"ਚੀਤਿ" ਆਵੈ ਤਾ ਰੰਗਿ ਗੁਲਾਲ॥ "ਚੀਤਿ" ਆਵੈ ਤਾ ਸਦਾ ਨਿਹਾਲ॥ (1141)

ਹੇ ਭਾਈ! ਪਰਮੇਸਰ ਚਿੱਤ ਵਿਚ ਬਸਿਆ ਰਹੇ ਤਾਂ ਸਦਾ ਅਨੰਦ ਬਨਿਆ ਰਹਿੰਦਾ ਹੈ। ਚਿੱਤ ਆਉਣ ਨਾਲ ਸਾਰੇ ਦੁੱਖਾਂ ਦਾ ਖਾਤਮਾ ਹੋ ਜਾਂਦਾ ਹੈ। ਜੇ ਚਿੱਤ ਵਿਚ ਯਾਦ ਬਣੀ ਰਹੇ ਤਾਂ ਪਿਆਰ ਭਰੀ ਸ਼ਰਧਾ ਬਣੀ ਰਹਿੰਦੀ ਹੈ। ਚੇਤੇ ਵਿਚ ਰਹਿਣ ਨਾਲ, ਝੋਰੇ ਫਿਕਰ ਪ੍ਰੇਸ਼ਾਨ ਨਹੀਂ ਕਰਦੇ। ਜਿਨ੍ਹਾਂ ਨੂੰ ਪ੍ਰਭੂ ਚਿੱਤ ਆਉਂਦਾ ਹੈ। ਮਾਨੋ ਉਹ ਤਾਂ ਬੇ ਖੌਫ਼, ਬੇ ਗ਼ਮ, ਸਾਰਿਆਂ ਵਿਚ ਰਾਜਿਆਂ ਵਾਂਗ ਰਹਿੰਦੇ ਹਨ। ਉਹਨਾਂ ਦੇ ਸਾਰੇ ਕਾਰਜ ਰਾਸ ਆ ਜਾਂਦੇ ਹਨ ਕਿਉਂਕਿ ਉਹ ਗਲਤੀਆਂ ਕਰਦੇ ਹੀ ਨਹੀਂ ਹਨ। ਉਹ ਪੁਰਖ ਤਾਂ ਮਾਨੋ ਖੁਸ਼ੀਆਂ ਵਿਚ ਲਾਲ ਸੂਹੇ ਹੋਏ ਰਹਿੰਦੇ ਹਨ। ਜਿਨਾਂ ਨੂੰ ਕਰਤਾ ਪੁਰਖ ਯਾਦ ਰਹਿੰਦਾ ਹੈ। ਉਹ ਹਰ ਸਮੇਂ ਖੁਸ਼ ਚੜਦੀ ਕਲਾ ਵਿਚ ਰਹਿੰਦੇ ਹਨ।

"ਚਿਤੈ" ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥
ਆਪੇ ਦੇ ਵਡਿਆਈਆ, ਆਪੇ ਹੀ ਕਰਮ ਕਰਾਇਦਾ॥ (472)

ਹੇ ਭਾਈ! ਨਿਰੰਕਾਰ ਸਾਰਿਆਂ ਨੂੰ ਆਪਣੇ ਧਿਆਨ (ਚਿਤ, ਹੁਕਮ, ਨਿਅਮ) ਵਿਚ ਰਖਦਾ ਹੈ। ਕੋਈ ਜੀਵ ਉਸ ਦੇ ਬਣਾਏ ਸੂਤਰ (ਨਿਅਮ) ਤੋਂ ਬਾਹਰ ਨਹੀਂ

ਜਾ ਸਕਦਾ। ਸਾਰੀ ਕਾਇਨਾਤ ਨੂੰ, ਇਕ ਬੱਝਵੇਂ "ਕਾਨੂੰਨ" ਵਿਚ ਚਲਾਉਂਦਾ ਹੈ। ਆਪੇ ਹੀ ਉਸ ਨੇ ਸਾਰਿਆਂ ਨੂੰ ਕੰਮ ਧੰਦੇ ਸੌਂਪੇ ਹੋਏ ਹਨ। ਅੱਗ ਪਾਣੀ ਹਵਾ ਆਦਿ ਸਭ, ਉਸ ਦੇ ਹੁਕਮ ਵਿਚ ਕਾਰ ਕਮਾ ਰਹੇ ਹਨ।ਸੂਰਜ ਬਹੁਤ ਵੱਡਾ ਹੈ, ਧਰਤੀ ਉਸ ਦੇ ਮੁਕਾਬਲੇ ਬਹੁਤ ਛੋਟੀ ਹੈ। ਸੂਰਜ ਦੀ ਡਿਊਟੀ (ਕਾਰ) ਹੋਰ ਹੈ ਧਰਤੀ ਲਈ ਡਿਊਟੀ ਹੋਰ ਹੈ। ਇਹ ਸਭ ਨਿਰੰਕਾਰ ਦੇ ਨਿਅਮ ਵਿਚ ਹੈ।

"ਚੇਤਨਾ" ਹੈ ਤਉ ਚੇਤ ਲੈ, ਨਿਸਿ ਦਿਨਿ ਮਰਿ ਪ੍ਰਾਨੀ॥
ਛਿਨੁ ਛਿਨੁ ਅਉਧ ਬਿਹਾਤੁ ਹੈ, ਫੂਟੇ ਘਟਿ ਜਿਉ ਪਾਨੀ॥
(726)

ਹੇ ਭਾਈ! ਪ੍ਰਭੂ ਨੂੰ ਯਾਦ ਰੱਖ, ਹਰ ਵਕਤ ਹਿਰਦੇ ਵਿਚ ਬਸਾ ਕੇ ਰੱਖ। ਦਿਨ ਰਾਤ ਕਦੀ ਭੁਲਾਵੀ ਨਾ। ਵਰਨਾ ਪਲ-ਪਲ, ਲਗਾਤਾਰ ਉਮਰ ਘਟ ਰਹੀ ਹੈ। ਫਿਰ ਸਮਾਂ ਹੱਥੋਂ ਨਿਕਲ ਜਾਵੇਗਾ। ਸੋਚ ਵਿਚਾਰਕੇ, ਜੋ ਕਰਨਾ ਸੀ ਹੁਣੇ ਕਰ ਲੈ ਦੇਰੀ ਨਾ ਕਰ। ਜਿਵੇਂ ਫੁੱਟੇ ਘੜੇ ਵਿਚੋਂ ਪਾਣੀ ਸਿਮਦਾ ਹੈ, ਤੇਰੀ ਉਮਰ ਇਸੇ ਤਰ੍ਹਾਂ ਖਤਮ ਹੋ ਰਹੀ ਹੈ।

ਜਾ ਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ॥
ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ, ਚੂਕੈ ਸਭੁ ਅਸਰਾਉ॥
"ਚਿਤਿ" ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ॥ (70)

ਹੇ ਭਾਈ! ਜਦੋਂ ਅਤਿ ਦੀ ਭੀੜ (ਮੁਸਕਲ) ਪੈ ਜਾਵੇ। ਕਿਸੇ ਪਾਸਿਓ ਮੱਦਤ ਦੀ ਆਸ ਨਾ ਰਹੇ। ਜਿਨਾਂ ਨੂੰ ਆਪਣੇ ਸਕੇ ਸੰਬੰਧੀ ਸਮਝ ਕੇ, ਨੇੜੇ ਲਗੇ ਸਾਂ ਉਹ ਭੀ ਐਸੇ ਔਖੇ ਵਕਤ, ਧੋਖਾ ਦੇ ਗਏ। ਸਾਰੇ ਆਸਰੇ ਪਰਨੇ ਖਤਮ ਹੋ ਗਏ ਹੋਣ। ਤਾਂ ਨਿਰੰਕਾਰ ਤੇ ਵਿਸ਼ਵਾਸ ਰੱਖ ਕੇ, ਮਨੁੱਖ ਅਡੋਲ ਰਹੇ। ਘੋਰ ਸੰਕਟ ਵਿਚ ਭੀ ਮਨ ਨੂੰ ਸਥਿਰ ਰੱਖ ਕੇ (ਗੁਰੂ ਜੁਗਤੀ-ਉਪਦੇਸ-ਸਿੱਖਿਆ) ਪੂਰੀ ਦਲੇਰੀ ਅਤੇ ਸਿਆਣਪ ਨਾਲ ਟਾਕਰਾ ਕਰੇ। ਪਰਮੇਸਰ ਤੇ ਭਰੋਸਾ ਰੱਖ ਕੇ, ਅਜਿਹੀ ਭਿਆਨਕ ਹਾਲਾਤ ਵਿਚੋਂ ਭੀ ਤੁਸੀਂ ਬਚ ਜਾਉਗੇ।

"ਚਿਤ" ਸਿਮਰਨੁ ਕਰਉ, ਨੈਨ ਅਵਲੋਕਨੋ, ਸ੍ਰਵਨ ਬਾਨੀ, ਸੁਜਸੁ ਪੂਰਿ ਰਾਖਉ॥

ਮਨੁ ਸੁ ਮਧੁਕਰੁ ਕਰਉ, ਚਰਨ ਹਿਰਦੈ ਧਰਉ, ਰਸਨ ਅੰਮ੍ਰਿਤ ਰਾਮ ਨਾਮ ਭਾਖਉ॥

ਮੇਰੀ ਪ੍ਰੀਤਿ ਗੋਬਿੰਦ ਸਿਉ, ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ (694)

ਹੇ ਭਾਈ! ਮੈਂ ਤਾਂ ਨਿਰਬਿਘਨ ਅਕਾਲ ਪੁਰਖ ਨੂੰ ਚਿੱਤ ਵਿਚ ਬਸਾਈ ਰਖਦਾ ਹਾਂ। (ਮਿੱਠੀ ਯਾਦ ਸਦਾ ਸਿਮਰਣ ਹੈ) ਅੱਖਾਂ ਦੁਆਰਾ ਉਸ ਦੀ ਲਾਸਾਨੀ ਸਖਸੀਅਤ ਨੂੰ ਵੇਖਦਾ ਹਾਂ। ਕੰਨਾਂ ਨਾਲ ਉਸ ਦੀ ਸੋਭਾ ਸੁਣਦਾ ਹਾਂ। ਸਦਾ ਉਸ ਦਾ ਜਸ ਕਰਨ ਵੱਲ ਲਗਾ ਰਹਿੰਦਾ ਹਾਂ। ਆਪਣੇ ਮਨ ਨੂੰ ਹਰੀ ਕੇ ਚਰਨਾਂ ਦਾ ਭੌਰਾ ਬਣਾ ਲਵਾਂ ਜੋ ਸਦਾ ਗੁਣ (ਨਾਮ) ਦੀ ਮਿਠਾਸ ਪੀਂਦਾ ਰਹੇ। ਪਰਮੇਸਰ ਦੇ ਚਰਨ (ਯਾਦ ਗੁਰਉਪਦੇਸ) ਹਿਰਦੇ ਵਿਚ ਬਸਾ ਲਵਾਂ। ਜੁਬਾਨ ਵਿਚੋਂ ਪਿਆਰ ਵਾਲੇ ਮਿੱਠੇ ਬਚਨ ਬੋਲ ਕੇ, ਸਭ ਦਾ ਮਨ ਮੋਹ ਲਵਾਂ। ਮੇਰੀ ਪ੍ਰੀਤ ਗੋਬਿੰਦ ਨਾਲੋਂ ਕਦੇ ਨਾ ਘਟੇ। ਮੈਂ ਬੜੀ ਭਾਰੀ ਕੀਮਤ ਉਤਾਰ ਕੇ ਪ੍ਰਮੇਸਰ ਦਾ ਪਿਆਰ ਪ੍ਰਾਪਤ ਕੀਤਾ ਹੈ। ਆਪਣਾ ਆਪਾ ਭਾਵ ਖਤਮ ਕਰਕੇ, ਸਭ ਕੁਝ ਪਰਮੇਸਰ ਦਾ ਜਾਣਿਆ ਹੈ। ਹੁਣ ਕੋਈ ਮੈਨੂੰ ਉਸ ਤੋਂ ਵੱਖ ਨਹੀਂ ਕਰ ਸਕਦਾ।

(ਗੁਰਬਾਣੀ ਵਿਚ "ਚੀਤ" ਸ਼ਬਦ ਵੱਖੋ-ਵੱਖਰੇ ਰੂਪਾਂ ਨਾਲ 451 ਵਾਰੀ ਆਇਆ ਹੈ)।

✲✲✲

## ¨। □ਨੇ÷□□ਦੇ (□ਦੇ□)

ਸੰਸਾਰ ਵਿਚ ਅਜਿਹਾ ਵਰਤਾਰਾ ਬੇਅੰਤ ਮੌਜੂਦ ਹੈ, ਜਿਸ ਦੀ ਵਿਆਖਿਆ ਨਹੀਂ ਕੀਤੀ ਗਈ। ਅਜਿਹੀਆਂ ਗੁੰਝਲਦਾਰ ਅੜਾਉਣੀਆਂ ਨੂੰ ਕੋਈ ਸਮਝ ਸੂਝ ਵਾਲਾ ਇਨਸਾਨ ਹੀ "ਬੁੱਝ" ਸਕਦਾ ਹੈ। ਬਹੁਤਿਆਂ ਦੀ ਅਕਲ ਤਾਂ ਇਥੋਂ ਕੁ ਤੱਕ ਖਲੋਤੀ ਹੁੰਦੀ ਹੈ। ਅਖੇ ਭੁੱਖੇ ਨੂੰ ਪੁੱਛਿਆ "ਦੋ ਤੇ ਦੋ ਕਿੰਨੇ ਹੁੰਦੇ ਹਨ?" ਜੁਆਬ ਦਿੱਤਾ, "ਚਾਰ ਰੋਟੀਆਂ।" ਅਕਾਸ਼ ਵਿਚ ਚੰਨ ਚਮਕਦਾ ਕਿੰਨਾ ਸੋਹਣਾ ਲਗਦਾ ਹੈ? ਭੁੱਖੇ ਬੰਦੇ ਦਾ ਜੁਆਬ ਸੀ, "ਗੋਲ ਮਟੋਲ ਰੋਟੀ ਵਰਗਾ ਲਗਦਾ ਹੈ।" ਅਣਗਿਣਤ ਲੋਕਾਂ ਦੀ ਸੋਚ ਰੋਟੀ ਤੇ ਆ ਕੇ ਅਟਕ ਜਾਂਦੀ ਹੈ। ਗੁਰਦੁਆਰੇ ਕੀਰਤਨ, ਅਕੇਵੇਂ ਭਰਿਆ ਲਗਦਾ ਹੈ। ਗੁਰਬਾਣੀ ਦੀ ਕਥਾ ਵਕਤ ਖਰਾਬ ਕਰਨਾ (ਜੇ ਸੱਚ ਮੁੱਚ ਕਥਾ ਹੋਵੇ ਤਾਂ, ਵਰਨਾ ਬਹੁਤੀ ਵਾਰੀ, ਕਥਾਕਾਰ ਸੱਚਮੁੱਚ ਹੀ ਵਕਤ ਖਰਾਬ ਕਰ ਰਹੇ ਹੁੰਦੇ ਹਨ) ਹੀ ਦਿਸਦਾ ਹੈ। ਜਦੋਂ ਲੰਗਰ ਵਰਤਾਉਣ ਦਾ ਸੰਦੇਸ ਸੁਣਦਾ ਹੈ, ਤਾਂ ਇਹ ਸਭ ਤੋਂ ਸ੍ਰੋਮਣੀ ਅਹਿਸਾਸ ਹੁੰਦਾ ਹੈ। ਕਿੰਨੇ ਸਾਰੇ ਲੋਕ, ਢਿੱਡਾਂ ਦੇ ਸਤਾਏ, ਲੰਗਰ ਵਰਤਾਉਣ ਦੀ ਸੂਚਨਾ ਮਿਲਣ ਤੋਂ ਕਿੰਨਾ ਹੀ ਸਮਾਂ ਪਹਿਲਾਂ, ਲੰਗਰ ਹਾਲ ਦੇ ਅੱਗੇ ਖਲੋਤੇ, ਧੱਕਾ ਮੁੱਕੀ ਹੁੰਦੇ ਨਿਤ ਵੇਖੇ ਜਾ ਸਕਦੇ ਹਨ।

ਬਲਦ ਵਿਚਾਰਾ ਹਿਰਨ ਵਾਂਗ ਚੁੰਗੀਆਂ ਨਹੀਂ ਭਰ ਸਕਦਾ। ਉਹ ਤਾਂ ਵਕਤ ਮਿਲਣ ਤੇ ਮੁਸ਼ੱਕਤ ਦਾ ਭੰਨਿਆ ਹੋਇਆ, ਆਰਾਮ ਕਰਨ ਬਾਰੇ ਹੀ ਸੋਚੇਗਾ। ਕਵਿਤਾ ਗੁਣਗੁਣਾਉਣੀ ਜਾਂ ਕੋਈ ਸਾਜ ਵਜਾਉਣਾ, ਕਈਆਂ ਨੂੰ ਭਾਵੇਂ

ਵੇਹਲੜ ਪੁਣਾ ਲੱਗੇ। ਪਰ ਰੂਹ ਦੀ ਸੰਤੁਸ਼ਟੀ ਲਈ ਕੋਈ ਉਸਾਰੂ ਜਿਹਾ ਮਨੋਰੰਜਨ ਕਰ ਲੈਣਾ ਲਾਹੇਵੰਦਾ ਹੁੰਦਾ ਹੈ। ਗੁਰਬਾਣੀ ਵਿਚ ਅਣਗਿਣਤ ਵਾਰੀ ਬੁਝਾਰਤ ਰੂਪੀ ਸ਼ਬਦ ਆਏ ਹਨ। ਜੋ ਸਮਝਦਾਰ ਇਨਸਾਨ ਬਰੀਕ ਸੂਝ ਰਖਦਾ ਹੈ, ਉਹ ਸਮਝੋ ਅਨੰਦ ਮਾਣਦਾ ਹੈ। ਆਮ ਬੰਦੇ ਲਈ ਤਾਂ "ਪੁੜਪੁੜੀ ਪਾਠ" ਤੋਂ ਸਿਵਾਏ ਕੁਝ ਨਹੀਂ। ਜਿਸ ਨੂੰ ਰਾਗ ਬਾਰੇ ਗਿਆਨ ਹੈ, ਉਹ ਰਾਗ ਗਾ ਕੇ ਜਾਂ ਸੁਣ ਕੇ ਸੰਤੁਸ਼ਟੀ ਪ੍ਰਾਪਤ ਕਰਦਾ ਹੈ। ਜਿਸ ਨੂੰ ਰਾਗ ਬਾਰੇ "ੳ...ਅ..." ਭੀ ਪਤਾ ਨਹੀਂ, ਉਹ ਇਸ ਨੂੰ "ਕੱਟੇ ਦਾ ਅੜਿੰਗਣਾ, ਜਾਂ ਘਰਾਟ ਰਾਗ" ਹੀ ਅਖੇਗਾ। ਅਕਲ ਵਾਲੇ ਬਿਨਾਂ ਬੋਲਿਆ ਭੀ, ਸਾਰਾ ਕੁਝ ਸਮਝ ਜਾਂਦੇ ਹਨ। ਕੇਵਲ ਇਸ਼ਾਰੇ ਨਾਲ ਹੀ। ਨਾ ਸਮਝ ਵਿਅਕਤੀ ਨੂੰ ਭਾਵੇਂ ਜਿੰਨੇ ਮਰਜੀ ਲੈਕਚਰ ਸੁਣਾਉਦੇ ਰਹੋ, ਸ਼ਾਇਦ ਹੀ ਕਦੀ ਕੋਈ ਗਲ ਉਹਨਾਂ ਦੇ ਖਾਨੇ ਵਿਚ ਦਾਖਲ ਹੋਵੇ।

ਧੰਨ ਸਨ ਗੁਰੂ ਸਹਿਬਾਨ, ਜਿਨਾਂ ਨੇ ਗੁੰਗਿਆਂ ਨੂੰ ਬੋਲਣ ਜੋਗੇ ਕਰ ਦਿੱਤਾ। ਬੋਲਿਆਂ ਨੂੰ ਸੁਣਾਈ ਦੇਣ ਲੱਗਾ। ਅੰਨਿਆਂ ਨੂੰ ਸਾਫ ਸਪਸ਼ਟ ਜੀਵਨ ਦੀ ਝਲਕ ਵਿਖਾ ਦਿੱਤੀ। ਪੱਥਰਾਂ ਵਿਚ ਜਿੰਦ-ਜਾਨ ਪਾ ਦਿੱਤੀ। ਬੁਝਦਿਲਾਂ ਨੂੰ ਸੂਰਮੇ ਬਣਾ ਦਿੱਤਾ। ਖੁੱਡਾਂ ਵਿਚ ਵੜ ਕੇ ਮਾਲਾ ਫੇਰਨ ਵਾਲਿਆਂ ਦੇ ਹੱਥਾਂ ਵਿਚ ਤੇਗਾਂ ਫੜਾ ਕੇ, ਮੈਦਾਨੇ ਜੰਗ ਵਿਚ, ਹਿੱਕਾਂ ਡਾਹ ਕੇ, ਬੜਕਾਂ ਮਾਰਨ ਲਾ ਦਿੱਤਾ। ਗੁਫਾਵਾਂ ਵਿਚ ਬੈਠ ਕੇ "ਨਾਮ, ਮੰਤਰ, ਸਿਮਰਨ" ਕਰਨ ਵਾਲਿਆਂ ਨੂੰ ਆਰੇ ਦੇ ਦੰਦਿਆਂ ਚਰਖੜੀ ਦੇ ਕੰਡਿਆਂ, ਸਾਹਮਣੇ, ਨਿਰਭੈ ਹੋ ਕੇ ਖਲੋਣ ਜੋਗੇ ਬਣਾ ਦਿੱਤਾ। ਹਰਮਾਂ (ਜਨਾਨਖਾਨਿਆਂ) ਵਿਚ ਰੂਪ ਮਤੀਆਂ ਨਾਲ ਅਠਖੇਲੀਆਂ ਕਰਨ ਵਾਲੇ ਰੰਗੀਲੇ ਨੌਜੁਆਨਾਂ ਨੂੰ ਮਹਾਰਾਜਾ ਰਣਜੀਤ ਸਿੰਘ ਅਤੇ ਅਝੁੱਕ ਜਰਨੈਲ ਸ੍ਰ: ਹਰੀ ਸਿੰਘ ਨਲੂਏ ਵਰਗੇ, ਜਾਂਬਾਜ ਜੋਧੇ ਬਣਾ ਕੇ, ਅਫਗਾਨਾਂ ਦੀ ਸੰਘੀ ਮਰੋੜਨ ਜੋਗੇ ਬਣਾ ਦਿੱਤਾ। ਹੰਝੂ ਕੇਰਦੀਆਂ ਅਬਲਾਵਾਂ ਨੂੰ, ਇੰਨੀ ਹਿੰਮਤ ਬਖਸ਼ ਦਿੱਤੀ ਕਿ ਬੀਬੀਆਂ ਭੈਣਾਂ, ਘੋੜਿਆਂ ਤੇ ਸਵਾਰ ਹੋ ਕੇ, ਸ਼ਾਸਤਰ ਸਜਾ ਕੇ, ਜਰਵਾਣਿਆਂ ਨੂੰ ਸਾਹਵੇਂ ਮੱਥੇ ਹੋ ਕੇ, ਵੰਗਾਰਨ ਲੱਗ ਪਈਆਂ। ਪਤੀਆਂ, ਭਰਾਵਾਂ, ਤੇ ਪੁੱਤਰਾਂ ਨੂੰ ਖੁਦ ਹੌਸਲਾ ਦੇ ਕੇ, ਜੰਗ ਨੂੰ ਟੋਰਨ ਜੋਗੀਆਂ ਹੋ ਗਈਆਂ। ਬੱਚਿਆਂ ਦੇ ਟੁਕੜੇ ਭਾਵੇਂ ਹੋ ਗਏ, ਪਰ ਸਿੱਖੀ ਸਿਦਕ ਦੇ ਟੁਕੜੇ ਨਹੀਂ ਹੋਣ ਦਿੱਤੇ।

ਇਹ ਅਨੋਖੇ ਕਾਰਨਾਮੇ ਉਹਨਾਂ ਨੇ ਕੀਤੇ ਜਿਨ੍ਹਾਂ ਨੇ ਗੁਰੂ ਦੀ ਆਖੀ (ਅਤੇ ਬਿਨਾਂ ਆਖੀ, ਕੇਵਲ ਇਸਾਰਾ ਮਾਤਰ) ਨੂੰ ਸਮਝ ਲਿਆ, "ਬੁੱਝ" ਲਿਆ। ਉਹਨਾਂ ਫਿਰ ਪਿਛਾਂਹ ਮੁੜ ਕੇ ਨਹੀਂ ਵੇਖਿਆ। ਫੁਰਮਾਣ ਹੈ-

ਕਬੀਰ ਜਿਨਹੁ ਕਿਛੂ ਜਾਨਿਆ ਨਹੀਂ, ਤਿਨ ਸੁਖ ਨੀਦ ਬਿਹਾਇ॥
ਹਮਹੁ ਜੁ "ਬੂਝਾ ਬੂਝਨਾ", ਪੂਰੀ ਪਰੀ ਬਲਾਇ॥
(1374)

ਕਬੀਰ ਜੀ ਇਕ ਦੁਖਦਾਈ ਪੱਖ ਨੂੰ ਸਪਸ਼ਟ ਕਰਦਿਆਂ ਬਹੁਤ ਉੱਤਮ ਦਰਜੇ ਦੀ ਵੀਚਾਰ ਰੱਖ ਰਹੇ ਹਨ। ਐ ਕਬੀਰ ਜਿਨਾਂ ਲੋਕਾਂ ਨੂੰ ਕੋਈ ਸਮਝ ਨਹੀਂ। ਉਹਨਾਂ ਦਾ ਅੰਨ ਦਾਣਾ ਖੋਹਿਆ ਗਿਆ। ਉਹਨਾਂ ਦੇ ਬਸਤਰ ਉਤਾਰੇ ਗਏ। ਉਹਨਾਂ ਦੇ ਘਰ ਢਾਹੇ ਗਏ। ਉਹਨਾਂ ਦੀਆਂ ਨੂੰਹਾਂ, ਧੀਆਂ ਨੂੰ ਬੇਪੱਤ ਕੀਤਾ ਗਿਆ। ਉਹਨਾਂ ਦੇ ਵਿਦਿਆ ਪੜਨ ਦੇ, ਅੱਗੇ ਵਧਣ ਦੇ, ਸਾਰੇ ਰਾਹ ਬੰਦ ਕਰ ਦਿੱਤੇ ਗਏ। ਪੱਥਰਾਂ ਦੀ ਪੂਜਾ ਕਰਨ ਲਾ ਦਿੱਤੇ ਗਏ। ਜਾਨਵਰਾਂ ਅੱਗੇ ਨੱਤ ਮਸਤਕ ਕਰ ਦਿੱਤੇ ਗਏ। ਜੂਠੇ ਟੁਕੜੇ ਖਾਣ ਤੇ ਮਜਬੂਰ ਕੀਤਾ ਗਿਆ। ਸਦਾ ਲਈ ਆਪਣੇ ਗੁਲਾਮ ਬਣਾ ਲਏ। ਅਜਿਹੇ ਲੋਕ ਅਜੇ ਭੀ ਆਪਣੇ ਆਪ ਨੂੰ ਜੀਵਤ ਸਮਝਦੇ ਰਹੇ। ਕੀ ਇਹ ਕੋਈ ਇਨਸਾਨਾਂ ਵਾਲਾ ਜੀਵਨ ਹੈ ? ਇਹ ਵਿਚਾਰੇ ਨਾ ਸਮਝ ਲੋਕ, ਬੇਬਸ ਹੋਏ ਜੋ ਕੁਝ ਮਿਲਿਆ, ਪੇਟ ਨੂੰ ਝੁਲਕਾ ਦੇ ਕੇ ਵਕਤ ਗੁਜਾਰਦੇ ਰਹੇ। ਕਿਸੇ ਨੂੰ ਇਹ ਸਮਝ ਹੀ ਨਾ ਆਈ ਕਿ ਗੁਲਾਮੀ ਦੇ ਸੰਗਲ ਕਿਵੇਂ ਟੁੱਟਣਗੇ ? ਜਾਨਵਰਾਂ ਵਾਂਗ, ਅਗਿਆਨਤਾ ਵਿਚ ਜੀਵਨ ਗੁਜਾਰ ਕੇ ਟੁਰ ਜਾਂਦੇ ਹਨ। ਪਰ ਮੈਨੂੰ (ਕਬੀਰ ਨੂੰ) ਇਸ ਬੇਇਨਸਾਫੀ ਦੀ ਸਮਝ ਆ ਗਈ ਹੈ। ਮੈਂ ਇਸ ਘੋਰ ਅਤਿਆਚਾਰ ਦੇ ਜਿੰਮੇਵਾਰ ਤਬਕੇ ਦੀ ਪਛਾਣ ਕਰ ਲਈ ਹੈ। ਮੈਨੂੰ ਇਹ ਪਤਾ ਲੱਗ ਗਿਆ ਹੈ ਕਿ ਇਸ ਗੁਲਾਮੀ ਦੀਆਂ ਜੰਜੀਰਾਂ ਬੜੀਆਂ ਮਜਬੂਤ ਹਨ। ਹੁਣ ਮੈਂ ਹਰ ਤਰ੍ਹਾਂ ਦੀਆ ਮੁਸੀਬਤਾਂ ਝੱਲਣ ਲਈ, ਆਪਣੇ ਆਪ ਨੂੰ ਤਿਆਰ ਕਰ ਲਿਆ ਹੈ। ਮੈਂ ਇਸ ਮਰਜ ਨੂੰ "ਬੁੱਝ" ਲਿਆ ਹੈ। ਮੈਂ ਹੁਣ "ਆਰਾਮ" ਨਾਲ ਟਿਕ ਕੇ ਨਹੀਂ ਬੈਠ ਸਕਦਾ। ਨਿਤ ਦਿਨ ਜੁਲਮ ਹੁੰਦਾ ਵੇਖ ਕੇ, ਅੱਖਾਂ ਬੰਦ ਨਹੀਂ ਕਰ ਸਕਦਾ। ਜਿਵੇਂ ਭੀ ਹੋ ਸਕੇ, ਮੈਂ ਇਹਨਾਂ ਲੋਕਾਂ ਦਾ ਦੁਖ ਦਰਦ ਦੂਰ ਕਰਨ ਵਾਸਤੇ, ਪੂਰੀ ਵਾਹ ਲਾਦਿਆਂਗਾ।

ਜਿਨਾਂ ਨੂੰ ਸਮਝ ਆ ਜਾਂਦੀ ਹੈ ਉਹ ਇਸੇ ਤਰ੍ਹਾਂ ਸੋਚਦੇ ਹਨ। ਅਜਿਹੇ ਦੂਰਅੰਦੇਸ ਤੇ ਬਹਾਦਰ ਮਹਾਂਪੁਰਖ, ਰੋਗ ਬਾਰੇ ਭੀ ਨਿਰਖ ਕਰ ਲੈਂਦੇ ਹਨ ਅਤੇ ਰੋਗ ਦਾ ਨਿਵਾਰਣ ਕਿਵੇਂ ਹੋਵੇਗਾ, ਇਹ ਭੀ "ਬੁੱਝ" ਲੈਂਦੇ ਹਨ।

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥
ਰੋਗੁ ਦਾਰੂ ਦੋਵੈ "ਬੁਝੈ" ਤਾ ਵੈਦੁ ਸੁਜਾਣੁ॥ (148)

ਇਹਨਾਂ ਪਰਮਾਣਾਂ ਨੂੰ ਚੰਗੀ ਤਰ੍ਹਾਂ "ਬੁੱਝ" ਲੈਣਾ। ਸਾਰੀ ਹੀ ਗੁਰਬਾਣੀ, "ਬੁੱਝਣ" ਲਈ ਹੈ। ਜਿੰਦਗੀ "ਬੁੱਝਕੇ" (ਸਮਝ ਕੇ) ਜਿਉਣ ਲਈ ਹੈ। ਜੇ ਕਿਸੇ ਇਕ ਥਾਂ ਭੀ, "ਸਮਝ ਬੂਝ" ਤੋਂ ਸਹੀ ਕੰਮ ਨਾ ਲਿਆ, ਸਭ ਕੁਝ ਚੌਪਟ ਹੋ ਸਕਦਾ ਹੈ। ਸੰਭਲ ਕੇ ਪੈਰ ਨਾ ਧਰਿਆ ਤਾਂ ਚੌਫਾਲ ਡਿਗੀਦਾ ਹੈ। ਮੂੰਹ ਵਿਚਲੀ ਗਰਾਹੀ ਭੀ ਅਗਰ, ਠੀਕ ਤਰੀਕੇ ਨਾ ਖਾਧੀ ਤਾਂ ਜਾਨ ਦਾ ਖੌਂ ਬਣ ਸਕਦੀ ਹੈ।

ਹਰਿ ਪੜੀਐ, ਹਰਿ "ਬੁਝੀਐ" ਗੁਰਮਤੀ ਨਾਮਿ ਉਧਾਰਾ॥
ਗੁਰਿ ਪੂਰੈ, ਪੂਰੀ ਮਤਿ ਹੈ, ਪੂਰੇ ਸਬਦਿ ਬੀਚਾਰਾ॥
ਜਲੁ ਬਿਲੋਵੈ, ਜਲੁ ਮਥੈ, ਤਤੁ ਲੋੜੈ ਅੰਧੁ ਅਗਿਆਨਾ॥
ਗੁਰਮਤੀ ਦਧਿ ਮਥੀਐ, ਅੰਮ੍ਰਿਤ ਪਾਈਐ ਨਾਮੁ ਨਿਧਾਨਾ॥
ਮਨਮੁਖ ਤਤੁ ਨ ਜਾਣਨੀ, ਪਸੂ ਮਾਹਿ ਸਮਾਨਾ॥
(1009)

ਹੇ ਭਾਈ! ਨਿਰੰਕਾਰ ਬਾਰੇ ਵੱਧ ਤੋਂ ਵੱਧ ਵਿਦਿਆ ਪੜੀ ਜਾਵੇ। ਉਸ ਪੜੀ ਵਿਦਿਆ ਦੇ ਗੋਹਜ ਭਾਵਾਂ ਨੂੰ ਚੰਗੀ ਤਰ੍ਹਾਂ ਸਮਝਿਆ ਜਾਵੇ। ਜੀਵਨ ਦਾ ਆਧਾਰ "ਨਾਮ" ਰਾਹੀਂ ਹੋਣਾ ਹੈ। ਨਾਮ ਕੀ ਹੈ? ਗੁਰੂ ਦੀ ਮੱਤ ਹੀ ਅਸਲੀ ਨਾਮ ਹੈ। ਗੁਰਮਤਿ ਨੇ ਸਮਾਜ ਦਾ ਉਧਾਰ (ਕਲਿਆਣ) ਕਰਨਾ ਹੈ। ਪੂਰੇ ਗੁਰੂ ਦੀ ਮੱਤ (ਸਿੱਖਿਆ) ਸਭ ਤੋਂ ਵੱਧ ਕਲਿਆਣ ਕਰਨ ਵਾਲੀ ਹੈ। ਇਹ ਮੱਤ ਪੂਰੇ ਗੁਰੂ ਨੇ, ਸ਼ਬਦ (ਬਚਨ, ਉਪਦੇਸ, ਸਿੱਖਿਆ ਨਾਮ) ਰਾਹੀਂ ਬਖਸ਼ਿਸ਼ ਕੀਤੀ ਹੈ। ਮੂਰਖ ਇਨਸਾਨ ਗੁਰੂ ਦੀ ਮੱਤ ਨਾ ਲੈ ਕੇ, ਬਸ ਪਾਣੀ ਵਿਚ ਮਧਾਣੀ ਪਾ ਬਹਿੰਦੇ ਹਨ। ਕਦੀ ਪਾਣੀ ਰਿੜਕਣ ਨਾਲ ਭੀ ਮੱਖਣ ਪ੍ਰਾਪਤ ਹੋਇਆ ਹੈ? ਆਪਣੀ ਮੱਤ ਪਿਛੇ ਚੱਲਣ ਵਾਲੇ ਮੂਰਖਾਂ ਦੀ ਕੋਈ ਕਮੀ ਨਹੀਂ ਹੈ। ਜੋ ਅਗਿਆਨਤਾ ਵਿਚ, ਅੰਨ੍ਹੇ ਹੋਏ ਧੱਕੇ ਖਾ ਰਹੇ ਹਨ। ਗੁਰੂ ਦੀ ਮੱਤ ਲੈ ਕੇ ਜੀਵਨ ਦੀ ਸਮਝ ਆਉਂਦੀ ਹੈ। ਜਿਵੇਂ ਦੁੱਧ ਨੂੰ ਜਾਗ ਲਾਈਦਾ ਹੈ। ਫਿਰ ਦਹੀਂ ਨੂੰ ਰਿੜਕੀਦਾ ਹੈ। ਇਸ ਵਿਧੀ ਨਾਲ ਮੱਖਣ ਤਿਆਰ ਹੁੰਦਾ ਹੈ। ਇਸੇ ਤਰ੍ਹਾਂ ਗੁਰੂ ਦੀ ਸਿੱਖਿਆ ਸੁਣ ਕੇ, "ਬੁੱਝ ਕੇ" ਮੰਨ ਕੇ, ਜੀਵਨ ਅੰਮ੍ਰਿਤਮਈ ਬਣਦਾ ਹੈ। ਮਨਮੁਖ ਇਨਸਾਨ ਮਾਨੋ ਨਿਰੇ ਪਸ਼ੂ ਹਨ। ਜੋ ਦੁੱਖ ਭੋਗਦੇ ਰਹਿੰਦੇ ਹਨ, ਪਰ ਦੁੱਖ ਦੂਰ ਕਰਨ ਲਈ ਗੁਰੂ ਦੀ ਗੱਲ ਨਹੀਂ ਸਮਝਦੇ।

ਵੇਦ ਕਹਹਿ ਵਖਿਆਣ, ਅੰਤੁ ਨ ਪਾਵਣਾ॥
ਪੜਿਐ ਨਾ ਹੀ ਭੇਦੁ "ਬੁਝਿਐ" ਪਾਵਣਾ॥ (148)

ਹੇ ਭਾਈ! ਬੇਅੰਤ ਧਰਮ ਪੁਸਤਕਾਂ, ਗਿਆਨ ਨਾਲ ਭਰਪੂਰ ਮੌਜੂਦ ਹਨ। ਲੋਕੀਂ ਦਿਨ ਰਾਤ ਇਹਨਾਂ ਦੇ ਪਾਠ ਭੀ ਕਰੀਂ ਜਾ ਰਹੇ ਹਨ।ਪਰ ਜੀਵਨ ਵਿਚ ਤਬਦੀਲੀ ਕੋਈ ਨਹੀਂ ਆਉਂਦੀ। ਆਵੇ ਭੀ ਕਿਵੇਂ? ਕਿਉਂਕਿ ਸਮਝਿਆ (ਬੁੱਝਿਆ) ਤਾਂ ਹੈ ਹੀ ਨਹੀਂ।

ਬੇਦ ਪਾਠ ਸੰਸਾਰ ਕੀ ਕਾਰ॥ ਪੜਿ ਪੜਿ ਪੰਡਿਤ ਕਰਹਿ ਬੀਚਾਰ॥

ਬਿਨੁ "ਬੂਝੇ" ਸਭਿ ਹੋਇ ਖੁਆਰੁ॥ (791)

ਹੇ ਭਾਈ! ਬੇਦ ਪਾਠ ਕਰਨੇ ਲੋਕਾਂ ਲਈ ਇਕ ਕਿੱਤਾ ਹੈ। ਰੋਜਗਾਰ ਦਾ ਸਾਧਨ ਹੈ। ਜੀਵਨ ਸੰਵਾਰਨ ਲਈ ਨਹੀਂ ਪੜਦੇ। ਬ੍ਰਹਮਣ ਪੁਜਾਰੀ (ਭਾਈ ਧਰਮ ਮੁਖੀ) ਬੜੀਆਂ ਸੁਆਦਲੀਆਂ ਕਹਾਣੀਆਂ ਸੁਣਾਉਂਦੇ ਹਨ। ਬਹਿਸ ਮੁਬਾਸੇ ਕਰਦੇ ਹਨ। ਪਰ ਇਹਨਾਂ ਧਰਮ ਪੁਸਤਕਾਂ ਦਾ ਅੰਤਰੀਵ ਗਿਆਨ ਨਹੀਂ ਸਮਝਦੇ। ਜੋ ਗਿਆਨ ਮਨੁੱਖਤਾ ਦੇ ਭਲੇ ਲਈ ਹੋਵੇ, ਉਹੀ ਅਸਲ ਗਿਆਨ ਹੈ। ਵਰਨਾ ਪਾਠ ਕਰ ਕਰ ਕੇ ਤਾਂ ਦੁਨੀਆਂ ਹਾਲੋਂ ਬੇ ਹਾਲ ਹੋਈ ਪਈ ਹੈ।

ਬਿਨੁ "ਬੂਝੇ" ਪਸੂ ਕੀ ਨਿਆਈ, ਭ੍ਰਮਿ ਮੋਹਿ ਬਿਆਪਿਓ ਮਾਇਆ॥

ਸਾਧ ਸੰਗਿ ਜਮ ਜੇਵਰੀ ਕਾਈ, ਨਾਨਕ ਸਹਜਿ ਸਮਾਇਆ॥ (1300)

ਹੇ ਭਾਈ! ਗੁਰੂ ਦੇ ਉਪਦੇਸ ਨੂੰ ਬੁੱਝਣ (ਸਮਝਣ) ਤੋਂ ਬਿਨਾਂ, ਮਨੁੱਖ ਬੇਅਕਲ ਰਹਿ ਜਾਂਦਾ ਹੈ, ਨਿਰਾ ਪਸੂਆਂ ਵਰਗਾ। ਭਰਮਾਂ ਵਿਚ ਪੈ ਜਾਂਦਾ ਹੈ। ਮਾਇਆ ਵਿਚ ਉਲਝ ਜਾਂਦਾ ਹੈ। ਜਦੋਂ ਸੰਗਤ ਵਿਚ ਆਉਂਦਾ ਹੈ। ਗੁਰੂ ਦੇ ਉਪਦੇਸ ਨੂੰ ਸੁਣਦਾ ਹੈ। ਤਦੋਂ ਉਸ ਦੇ ਜਮ ਰੂਪੀ ਬੰਧਨ ਟੁੱਟ ਜਾਂਦੇ ਹਨ। ਜੀਵਨ ਵਿਚ ਆਉਣ ਵਾਲੀਆਂ ਸਾਰੀਆਂ ਰੁਕਾਵਟਾਂ, ਮਨੁੱਖ ਦੂਰ ਕਰ ਲੈਂਦਾ ਹੈ।

ਗੁਰ ਸਮਝਾਵੈ ਸੋਝੀ ਹੋਈ॥ ਗੁਰਮੁਖਿ ਵਿਰਲਾ "ਬੂਝੈ" ਕੋਈ॥ (224)

ਹੇ ਭਾਈ! ਗੁਰੂ ਤੁਹਾਨੂੰ ਬਾਰ ਬਾਰ ਚੰਗੀ ਮੱਤ ਦਿੰਦਾ ਹੈ। ਜਿਨਾਂ ਨੇ ਗੁਰੂ ਦੀ ਆਖੀ ਧਿਆਨ ਨਾਲ ਸੁਣੀ (ਪੜੀ) ਉਹਨਾਂ ਨੂੰ ਸਮਝ ਆ ਜਾਂਦੀ ਹੈ। ਪਰ ਸਾਰੇ ਅਜਿਹੇ ਨਹੀਂ ਹਨ, ਕਿ ਸਮਝ ਬੁੱਝ ਕੇ, ਵਿਕਾਰਾਂ ਤੋਂ ਮਨ ਨੂੰ ਮੋੜ ਲੈਣ, ਤੇ ਨੇਕ ਰਾਹ ਚੱਲ ਪੈਣ। ਵਿਰਲੇ ਹਨ ਸਮਝਕੇ ਅਮਲ ਕਰਨ ਵਾਲੇ।

ਦੀਖਿਆ ਆਖਿ "ਬੁਝਾਇਆ", ਸਿਫਤੀ ਸਚਿ ਸਮੇਉ॥

ਤਿਨ ਕਉ ਕਿਆ ਉਪਦੇਸੀਐ, ਜਿਨ ਗੁਰ ਨਾਨਕ ਦੇਉ॥

(150)

ਹੇ ਗੁਰਸਿੱਖੋ! ਜਿਨਾ ਵਿਅਕਤੀਆਂ ਨੇ, ਗੁਰੂ ਨਾਨਕ ਸਾਹਿਬ ਦੀ ਬਾਣੀ ਗਾਈ ਤੇ ਸਮਝੀ। ਬਾਣੀ ਰਾਹੀਂ ਨਿਰੰਕਾਰ ਦੀ ਸਿਫਤ ਸਲਾਹ ਕੀਤੀ ਹੋਵੇ। ਜਿਨਾਂ ਨੇ ਗੁਰੂ ਦਾ ਗਿਆਨ ਪ੍ਰਾਪਤ ਕਰ ਲਿਆ। ਉਹ ਸੱਚ ਵਿਚ ਸਮਾ ਗਏ, ਸਚਿਆਰੇ ਬਣ ਗਏ। ਅਜਿਹੇ ਗਿਆਨਵਾਨ ਗੁਰਸਿੱਖਾਂ ਨੂੰ, ਫਿਰ ਕਿਸੇ ਹੋਰ ਉਪਦੇਸ ਦੀ ਲੋੜ ਨਹੀਂ ਰਹਿੰਦੀ। ਜਿਨਾਂ ਦਾ ਗੁਰੂ, ਗੁਰੂ ਨਾਨਕ ਬਾਬਾ ਜੀ ਹੋਵੇ, ਹੋਰ ਗੁਰੂ ਫਿਰ ਕੀ ਕਰਨੇ ਹਨ?

ਗੁਰਮੁਖਿ ਗਾਵੈ, ਗੁਰਮੁਖਿ "ਬੂਝੇ" ਗੁਰਮੁਖਿ ਸਬਦੁ ਬੀਚਾਰੇ॥
ਜੀਉ ਪਿੰਡੁ ਸਭੁ ਗੁਰ ਤੇ ਉਪਜੈ, ਗੁਰਮੁਖਿ ਕਾਰਜ ਸਵਾਰੇ॥
ਸੋਈ ਸੇਵਕੁ ਜੇ ਸਤਿਗੁਰ ਸੇਵੇ, ਚਲੈ ਸਤਿਗੁਰ ਭਾਏ॥
ਸਾਚਾ ਸਬਦੁ ਸਿਫਤਿ ਹੈ ਸਾਚੀ, ਸਾਚਾ ਮੰਨਿ ਵਸਾਏ॥
ਸਚੀ ਬਾਣੀ ਗੁਰਮੁਖਿ ਆਖੈ, ਹਉਮੈ ਵਿਚਹੁ ਜਾਏ॥
ਆਪੇ ਦਾਤਾ ਕਰਮੁ ਹੈ ਸਾਚਾ, ਸਾਚਾ ਸਬਦੁ ਸੁਣਾਏ॥
ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ॥ (753)

ਹੇ ਭਾਈ! ਗੁਰੂ ਦੀ ਆਖੀ ਬਾਣੀ ਨੂੰ ਗਾਉਣਾ, ਗੁਰੂ ਦੀ ਆਖੀ ਨੂੰ ਬੁੱਝ ਲੈਣਾ (ਸਮਝ ਲੈਣਾ) ਤੇ ਗੁਰੂ ਦੇ ਸ਼ਬਦ ਦੀ ਘੋਖ ਵਿਚਾਰ ਕਰਨੀ ਚਾਹੀਦੀ ਹੈ।ਮਨੁੱਖ ਨੂੰ ਗੁਰੂ ਤੋਂ ਚੰਗੀ ਮੱਤ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਮਾਨੋ ਗੁਰੂ ਦੇ ਘਰ ਸੇਵਕ ਦਾ ਨਵਾਂ ਜਨਮ ਹੋ ਗਿਆ। ਗੁਰੂ ਸਾਰੀ ਉਪਰ ਕੀਤੇ ਜਾਣ ਵਾਲੇ ਕੰਮਾਂ ਦੀ ਵਿਧੀ ਸਮਝਾ ਦਿੰਦਾ ਹੈ। ਅਸਲ ਸੇਵਕ ਉਹੀ ਹੈ ਜੋ ਗੁਰੂ ਦੇ ਹੁਕਮ ਵਿਚ ਜੀਵਨ ਬਤੀਤ ਕਰੇ। ਗੁਰੂ ਦੀ ਬਖਸ਼ਿਸ਼, ਨਿਰੰਕਾਰ ਦੀ ਸਿਫਤ ਸਲਾਹ ਦੇ ਸ਼ਬਦ ਨੂੰ ਹਿਰਦੇ ਵਿਚ ਬਸਾ ਲਵੇ। ਗੁਰੂ ਸੱਚੀ ਬਾਣੀ ਉਚਾਰਨ ਕਰਦਾ ਹੈ। ਇਸ ਬਾਣੀ ਨਾਲ ਹਉਮੈ ਆਦਿਕ ਵਿਕਾਰ ਨੱਸ ਜਾਂਦੇ ਹਨ। ਗੁਰੂ ਵੱਡਾ ਦਾਤਾ ਹੈ, ਬੜੀਆਂ ਬਖਸ਼ਿਸ਼ਾਂ ਕਰ ਦਿੰਦਾ ਹੈ। ਸ਼ਬਦ ਰਾਹੀਂ ਇਹਨਾਂ ਖੂਬੀਆਂ ਦੀ ਸਮਝ ਪੈਂਦੀ ਹੈ। ਗੁਰੂ ਦੇ ਆਖੇ ਲੱਗ ਕੇ, ਨੇਕ ਕਮਾਈ ਕਰੇ। ਗੁਰੂ ਦੀ ਭੈ-ਭਾਵਨੀ ਵਿਚ ਸੁਕ੍ਰਿਤ ਕਾਰਜ ਕਰੇ। ਇਸ ਤਰ੍ਹਾਂ ਗੁਰੂ ਵੱਲੋਂ ਬਖਸੇ ਨਾਮ ਦਾ ਪ੍ਰਗਟਾ ਹੁੰਦਾ ਹੈ। ਪੂਰਾ ਜੀਵਨ ਗੁਰੂ ਹੁਕਮਾਂ ਵਿਚ ਬਤੀਤ ਕਰਨਾ ਚਾਹੀਦਾ ਹੈ।

(ਬੁਝੈ, ਬੂਝੈ, ਬੁਝੀਐ, ਬੁਝਣਾ, ਬੁਝਾਵੈ ਆਦਿ ਰੂਪਾਂ ਨਾਲ ਇਹ ਸ਼ਬਦ ਗੁਰਬਾਣੀ ਵਿਚ 409 ਵਾਰੀ ਆਇਆ ਹੈ)।

✯✯✯

# 20. ਵੀਚਾਰ (ਨਾਮ)

ਜਿਵੇਂ ਪਿੱਛੇ "ਬੁੱਝਣਾ" ਸ਼ਬਦ ਆਇਆ ਹੈ। ਇਸੇ ਤਰ੍ਹਾਂ ਵੀਚਾਰ ਜਾਂ ਵੀਚਾਰਨਾ ਭੀ ਉਸੇ ਅਰਥ ਵਿਚ ਆਇਆ ਹੈ, ਭਾਵ ਹੈ ਸਮਝ ਲੈਣਾ। ਸਮਝ ਕੇ ਮੰਨ ਲੈਣਾ। ਵਿਦਵਾਨਾਂ ਵਲੋਂ ਇਕੱਠੇ ਹੋ ਕੇ, ਕਿਸੇ ਨੁਕਤੇ ਬਾਰੇ ਆਪੋ ਆਪਣੇ ਵਿਚਾਰ ਦੇ ਕੇ, ਕਿਸੇ ਨਿਰਣੇ ਤੇ ਪਹੁੰਚਣਾ। ਸਭਾ ਸੁਸਾਇਟੀ ਵਿਚ ਸੁਆਲ ਜੁਆਬ ਕਰਨ ਨੂੰ

ਭੀ ਵਿਚਾਰ ਚਰਚਾ ਕਹਿ ਦਿੱਤਾ ਜਾਂਦਾ ਹੈ। ਸਿਰਸਾ ਡੇਰੇ ਵਾਲੇ ਆਪਣੇ ਹਫਤਾਵਾਰੀ ਇਕੱਠਾਂ ਨੂੰ "ਨਾਮ ਚਰਚਾ" ਕਹਿੰਦੇ ਹਨ। ਅਸਲ ਨਿਚੋੜ ਦੀ ਗੱਲ ਇਹ ਹੈ ਕਿ ਬਹੁਪੱਖੀ ਘੋਖ ਕਰਕੇ, ਚੰਗੀ ਤਰ੍ਹਾਂ ਸਮਝ ਲੈਣਾ। ਫਿਰ ਉਸ ਨੂੰ ਆਪਣੇ ਭਲੇ ਲਈ ਆਪਣਾ ਲੈਣਾ।

ਜਿਨੀ ਇਕ ਮਨਿ ਨਾਮੁ ਧਿਆਇਆ, ਗੁਰਮਤੀ "ਵੀਚਾਰਿ"॥
ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ॥ (28)

ਹੇ ਭਾਈ! ਜਿਨਾ ਸੇਵਕਾਂ ਨੇ ਇਕਾਗਰ ਚਿੱਤ ਹੋ ਕੇ, ਗੁਰੂ ਦਾ ਉਪਦੇਸ ਸੁਣਿਆ। ਉਸਬਾਰੇ ਵਿਚਾਰਕੇ ਸਮਝਿਆ, ਉਸ ਰਾਹੀ ਗੁਰੂ ਦੀ ਦਿੱਤੀ ਮੱਤ (ਸੋਝੀ) ਹਿਰਦੇ ਵਿਚ ਬਸਾ ਲਈ। ਅਜਿਹੇ ਭਲੇ ਮਨੁੱਖਾਂ ਦੇ ਮੂੰਹ ਸੋਹਣੇ ਹੁੰਦੇ ਹਲ। ਭਾਵ ਕਿ ਉਹਨਾਂ ਨੂੰ ਕੋਈ ਫਿਟਕਾਰਾਂ ਨਹੀ ਪੈਣਗੀਆਂ। ਬੁਰੇ ਕੰਮ ਕੀਤੇ ਨਹੀਂ ਇਸ ਲਈ ਉਲਾਂਭੇ ਭੀ ਨਹੀਂ ਝੱਲਣੇ ਪੈਣਗੇ। ਸੱਚ ਦੀ ਸਭਾ ਵਿਚ ਸੱਚੇ ਲੋਕਾਂ ਵਿਚ ਉਹਨਾਂ ਨੂੰ ਸਤਿਕਾਰ ਦਿੱਤਾ ਜਾਵੇਗਾ।

ਪਖੰਡਿ ਭਗਤਿ ਨ ਹੋਵਈ, ਦੁਬਿਧਾ ਬੋਲੁ ਖੁਆਰੁ॥
ਸੋ ਜਨੁ ਰਲਾਇਆ ਨਾ ਰਲੈ, ਜਿਸੁ ਅੰਤਰਿ "ਬਿਬੇਕ ਬੀਚਾਰੁ"॥
(28)

ਹੇ ਭਾਈ! ਧਰਮ ਦਾ ਪਾਖੰਡ ਤਾਂ ਕਰਲਾ ਪਰ ਜੀਵਨ ਨੂੰ ਪਰਉਪਕਾਰ (ਭਲੇ ਕੰਮ) ਵਲ ਨਾ ਲਾਉਣਾ, ਕੋਈ ਧਰਮ ਨਹੀਂ ਹੈ। ਧਰਮ ਇਕ ਸਵੱਛ ਜੀਵਨ ਵਿਧੀ ਹੈ। ਇਹੀ ਨਹੀਂ ਕਿ ਧਾਰਮਕ ਪਹਿਰਾਵੇ ਪਹਿਨ ਲਏ, ਚੋਲੇ ਪਾ ਲਏ, ਦਾਹੜੀਆਂ ਵਧਾ ਲਈਆਂ, ਕਿਰਪਾਨਾਂ ਧਾਰਨ ਕਰ ਲਈਆਂ। ਕੁੱਝ ਪਾਠ ਮੰਤਰ ਜਾਪ ਕਰ ਲਏ ਇਹ ਤਾਂ ਠੱਗਾਂ ਵਾਲੀਆ ਧੋਖੇਬਾਜ਼ੀਆਂ ਹਨ। ਗੁਰਬਾਣੀ ਮਨੁੱਖ ਨੂੰ ਵਿਕਾਰ ਤਿਆਗ ਕੇ, ਗੁਣਵਾਨ ਬਣਨ ਦਾ ਆਦੇਸ ਦਿੰਦੀ ਹੈ। ਵਾਕ ਹਨ–

ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ॥
ਸਗਲ ਕ੍ਰਿਆ ਮਹਿ ਉਤਮ ਕਿਰਿਆ॥
ਸਾਧ ਸੰਗਿ ਦੁਰਮਤਿ ਮਲੁ ਹਿਰਿਆ॥ (266)

ਹੇ ਭਾਈ! ਸਾਰੇ ਧਰਮਾਂ ਕਰਮਾਂ ਤੋਂ ਉਤਮ ਕਾਰਜ ਏਹ ਹੈ ਕਿ ਬਾਕੀ ਪਾਖੰਡ ਕਿਰਿਆਵਾਂ ਤਿਆਗ ਕੇ, ਭਲੇ ਕੰਮ ਕਰੋ, ਪਰਮੇਸਰ ਨੂੰ ਹਿਰਦੇ ਵਿਚ ਯਾਦ ਰਖੋ। ਹੋਰ ਸਾਰੇ ਪਾਖੰਡ ਕੰਮਾਂ ਤੋਂ ਉਤਮ ਅਗਲਾ ਚੰਗਾ ਕੰਮ ਏਹ ਹੈ, ਕਿ ਸਾਧ ਸੰਗਤ ਵਿਚੋਂ

ਗੁਰੂ ਦੀ ਮੱਤ ਲੈ ਕੇ, ਆਪਣੀ ਮੈਲੀ ਭੈੜੀ ਮੱਤ ਨੂੰ ਛੱਡ ਦੇਹ। ਅਜਿਹੇ ਗੁਣ ਧਾਰਨ ਕਰਨੇ ਅਸਲੀ "ਧਰਮ ਕਰਮ" ਹਨ।

ਸਤਿਗੁਰ ਸੇਵਿ ਮਨੁ ਨਿਰਮਲਾ, ਹਉਮੈ ਤਜਿ ਵਿਕਾਰੁ ॥
ਆਪੁ ਛੋਡਿ ਜੀਵਤ ਮਰੈ, ਗੁਰ ਕੈ ਸਬਦਿ "ਵੀਚਾਰ"॥ (34)

ਹੇ ਭਾਈ! ਸਤਿਗੁਰ ਤੋਂ ਚੰਗੀ ਮੱਤ ਲੈ, ਤੇਰਾ ਮਨ ਮੈਲ (ਵਿਕਾਰਾਂ) ਤੋਂ ਰਹਿਤ ਹੋ ਜਾਵੇਗਾ। ਹਉਮੈ ਖਤਮ ਹੋ ਜਾਵੇਗੀ। ਆਪਣੀ ਮੈਂ ਮੇਰੀ ਵਾਲੀ ਹੰਕਾਰ ਬਿਰਤੀ ਨੂੰ ਛੱਡ ਦੇਹ। ਆਪਾ ਭਾਵ ਤਿਆਗਣ ਤੋਂ ਬਿਨਾ ਗੁਰੂ ਦੀ ਸਿੱਖਿਆ ਮੰਨੀ ਨਹੀਂ ਜਾ ਸਕਦੀ। ਵਿਕਾਰਾਂ ਵਲੋਂ ਮਨ ਮਾਰ ਲੈ। ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਪੜ੍ਹੇਗਾ, ਤਾਂ ਇਹੀ ਉਪਦੇਸ ਮਿਲੇਗਾ।

ਨਾਮੁ ਨ ਚੇਤਹਿ, ਸਬਦੁ ਨ "ਵੀਚਾਰਹਿ",
ਇਹ ਮਨ ਮੁਖ ਕਾ ਆਚਾਰੁ ॥
ਹਰਿ ਨਾਮ ਨਾ ਪਾਇਆ, ਬਿਰਥਾ ਜਨਮ ਗਵਾਇਆ,
ਨਾਨਕ ਜਮ ਮਾਰਿ ਕਰੇ ਖੁਆਰ ॥ (508)

ਹੇ ਭਾਈ! ਮਨਮੁੱਖ ਬੰਦੇ ਦਾ ਸੁਭਾ ਕੀ ਹੁੰਦਾ ਹੈ? ਉਹ ਨਾਮ (ਗੁਰੂ ਦੀ ਮੱਤ) ਚੇਤੇ ਨਹੀਂ ਕਰਦਾ। ਗੁਰੂ ਦੇ ਉਪਦੇਸ ਸ਼ਬਦ ਦੀ ਵੀਚਾਰ ਨਹੀਂ ਕਰਦਾ। ਇਸ ਲਈ ਉਸ ਨੂੰ ਸਮਝ ਕੁਝ ਨਹੀਂ ਆਉਂਦਾ। ਗੁਰੂ ਦੀ ਸਿੱਖਿਆ ਤੋਂ ਬਿਨਾਂ (ਨਾਮ-ਸੁਭ-ਅਮਲ-ਨੇਕ ਜੀਵਨ) ਜੀਵਨ ਬੇਅਰਥ ਚਲਾ ਗਿਆ। ਇਸ ਤਰ੍ਹਾਂ ਦਾ ਮਨੁੱਖ ਜਮ ਰੂਪ ਵਿਕਾਰਾਂ ਵਲੋਂ ਮਾਰਿਆ ਜਵੇਗਾ।

ਬਾਵਰੇ ਤੈ ਗਿਆਨ "ਬੀਚਾਰੁ" ਨ ਪਾਇਆ। ਬਿਰਥਾ ਜਨਮ ਗਵਾਇਆ॥ (793)

ਹੇ ਕਮਲੇ ਮਨੁਖ ! ਤੂੰ ਗਿਆਨ ਹਾਸਲ ਨਾ ਕੀਤਾ। ਗੁਰ ਸਬਦ ਰਾਹੀਂ ਸਤਿਗੁਰੂ ਮੱਤ ਦੇ ਰਹੇ ਹਨ, ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਇਸੇ ਲਈ ਤੂੰ ਨੇਕ ਇਨਸਾਨ ਨਹੀਂ ਬਣ ਸਕਿਆ। ਤੇਰਾ ਮਨੁਖਾ ਜਨਮ ਬੇਕਾਰ ਹੀ ਚਲਿਆ ਗਿਆ।

ਜਿਸ ਨੋ ਨਦਰਿ ਕਰਹਿ ਤੂੰ ਆਪਣੀ, ਸੋ ਗੁਰਮੁਖਿ ਕਰੇ "ਵੀਚਾਰ" ਜੀਉ॥ (448)

ਹੇ ਨਿਰੰਕਾਰ! ਜਿਸ ਵਿਅਕਤੀ ਤੇ ਤੂੰ ਮੇਹਰਵਾਨ ਹੋਵੇ ਉਹ ਕੀ ਕਰਦਾ ਹੈ? ਉਹ ਗੁਰੂ (ਗੁਰਮੁਖਿ) ਦੇ ਸ਼ਬਦ ਉਪਦੇਸ ਦੀ ਵਿਚਾਰ ਕਰਦਾ ਹੈ। ਵੀਚਾਰ ਨਾਲ ਉਸ ਦਾ ਗਿਆਨ ਪ੍ਰਫੁਲਤ ਹੁੰਦਾ ਹੈ। ਉਸ ਦਾ ਆਪਣਾ ਜੀਵਨ ਸੰਵਰ ਜਾਂਦਾ ਹੈ। ਇਸ

ਤਰ੍ਹਾਂ ਪੂਰੇ ਸਮਾਜ ਦਾ ਸੁਧਾਰ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰ ਪੂਛਹ ਤੁਮ ਕਰਹੁ "ਬੀਚਾਰ"॥ ਤਾਂ ਪ੍ਰਭ ਸਾਚੇ ਲਗੈ ਪਿਆਰੁ॥

ਆਪੁ ਛੋਡਿ ਹੋਹਿ ਦਾਸਤ ਭਾਇ॥ ਤਉ ਜਗਜੀਵਨ ਵਸੈ ਮਨਿ ਆਇ। (1173)

ਹੇ ਭਾਈ! ਧਰਮ ਅਨੁਸਾਰੀ ਜੀਵਨ ਜਿਉਣ ਲਈ (ਗੁਰਬਾਣੀ ਰਾਹੀਂ) ਗੁਰੂ ਤੋਂ ਪੁੱਛ ਕੇ ਚੱਲੋ। ਵਿਚਾਰ ਸਹਿਤ ਸਿਆਣਪ ਭਰੇ ਤਰੀਕੇ ਨਾਲ ਕੰਮ ਕਰੋ। ਇਸ ਤਰ੍ਹਾਂ ਤੁਹਾਨੂੰ ਸਮਝ ਆਵੇਗੀ, ਕਿ ਰੱਬ ਨਾਲ ਪਿਆਰ ਦਾ ਮਕਸਦ ਕੀ ਹੈ। ਆਪਣੀ ਅਕਲ ਧਨ ਅਤੇ ਅਹੁਦੇ ਦਾ ਹੰਕਾਰ ਨਹੀਂ ਕਰਨਾ। ਸੇਵਕ ਬਣਕੇ ਹਰ ਪ੍ਰਾਣੀ ਮਾਤਰ ਦੀ ਸੇਵਾ ਕਰਨੀ ਹੈ। ਜਦੋਂ ਇਸ ਤਰ੍ਹਾਂ ਦਾ ਨਿਮਰਤਾ ਵਾਲਾ ਜੀਵਨ ਬਿਤਾਉਣਗੇ ਸਮਝੋ ਜਗਤ ਨੂੰ ਜੀਵਨ ਦਾਨ ਦੇਣ ਵਾਲਾ, ਨਿਰੰਕਾਰ ਹਿਰਦੇ ਵਿਚ ਬਸ ਗਿਆ ਹੈ।

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥

ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ "ਵੀਚਾਰੁ"॥

ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥ (594)

ਹੇ ਭਾਈ! ਉਂਝ ਤਾਂ ਸਾਰੇ ਸੰਸਾਰ ਦੇ ਲੋਕ ਗੁਰੂ ਕੋਲ ਆਉਂਦੇ ਹਨ। ਨਮਸਕਾਰ ਕਰਦੇ ਹਨ। "ਦਰਸ਼ਨ" ਭੀ ਕਰਦੇ ਹਨ। ਪਰ ਕੀ ਸਰੀਰ ਦੇ ਦਰਸਨਾਂ ਨਾਲ ਲੋਕੀਂ ਬੰਧਨਾਂ ਤੋਂ ਮੁਕਤ ਹੋ ਸਕਣਗੇ? ਕਦੀ ਨਹੀਂ ਹੋਣਗੇ। ਜੋ ਬਚਨ (ਸ਼ਬਦ) ਸਤਿਗੁਰ ਨੇ ਕਹੇ ਹਨ, ਉਹ ਵਿਚਾਰਕੇ ਸਮਝਕੇ ਮੰਨਣੇ ਪੈਣਗੇ, ਤਾਂ ਮਨੁੱਖ ਬੰਧਨ ਮੁਕਤ ਹੋ ਸਕੇਗਾ। "ਵਿਚਾਰ" ਨਾਲ ਉਸ ਨੂੰ ਪਤਾ ਲਗੇਗਾ ਕਿ ਸਤਿਗੁਰੂ ਜੀ ਨੇ ਕੀ ਹੁਕਮ ਕੀਤਾ ਹੈ। ਮੇਰੇ ਵਿਚ ਕਿੰਨੇ ਗੁਣ ਤੇ ਕਿੰਨੇ ਅਉਗੁਣਾ ਕਾਰਨ ਹੁਣ ਤਕ ਮੇਰਾ ਕਿੰਨਾ ਨੁਕਸਾਨ ਹੋ ਚੁਕਿਆ ਹੈ। ਨੁਕਸਾਨ ਪੈਸੇ ਦਾ, ਸੇਹਤ ਦਾ, ਇੱਜਤ ਦਾ ਜਾਂ ਭਵਿੱਖ ਦਾ। ਮਨੁੱਖ ਸੋਚਣ ਲਈ ਮਜਬੂਰ ਹੋ ਜਾਵੇ, ਕਿ ਇਹਨਾਂ ਸਾਰੇ ਪੱਖਾਂ ਬਾਰੇ ਮੈਂ ਕਿੰਨਾ ਫੇਲ੍ਹ ਹੋਇਆ ਹਾਂ, ਕਿੰਨਾ ਕਾਮਯਾਬ ਹਾਂ। ਹਉਮੈ (ਮੈਂ ਬਹੁਤ ਸਿਆਣਾ ਹਾਂ, ਮੈਨੂੰ ਗੁਰੂ ਦੀ ਬਾਣੀ ਦੇ ਉਪਦੇਸ ਦੀ ਲੋੜ ਨਹੀਂ) ਵਿਚ ਮਨੁੱਖ ਬਸ ਆਪਣੇ ਨਿਜ ਬਾਰੇ ਹੀ ਸੋਚਦਾ ਹੈ। ਬਾਕੀ ਦੁਨੀਆਂ ਦੇ ਜੀਵਾਂ ਨੂੰ ਕੀੜੇ ਮਕੌੜੇ। ਇਸੇ ਹੰਕਾਰ ਬਿਰਤੀ ਕਾਰਨ ਨਾਮ (ਉਪਦੇਸ, ਵਿਚਾਰ) ਵਿਚ ਨਹੀਂ ਜੁੜਦਾ।

(ਗੁਰਬਾਣੀ ਵਿਚ ਵੀਚਾਰ, ਵੀਚਾਰੇ, ਵੀਚਾਰਨਾ, ਸ਼ਬਦ ਵੀਚਾਰ, ਆਦਿ ਰੂਪ ਨਾਲ ਇਹ 377 ਵਾਰੀ ਆਇਆ ਹੈ)।

✲✲✲

# ਨ। □ੌ□□ਦੇ (□ਦੇ□)

ਜਿਨ ਵਸਤੂਆਂ ਬਾਰੇ ਜਾਣਕਾਰੀ ਨਹੀਂ ਹੁੰਦੀ ਸਮਝਦਾਰ ਮਨੁੱਖ ਉਹਨਾਂ ਬਾਰੇ "ਖੋਜ" ਕਰਕੇ ਵਧੇਰੇ ਜਚਾਣਕਾਰੀ ਲੈਣਾ ਚਾਹੁੰਦਾ ਹੈ। ਇਸ ਖੋਜ ਨਾਲ ਜਿਥੇ ਉਸ ਖੋਜੀ ਨੂੰ ਨਿੱਜੀ ਫਾਇਦਾ ਹੁੰਦਾ ਹੈ, ਜੇ ਖੋਜ ਮਨੁੱਖ ਹਿਤੈਸ਼ੀ ਹੈ ਤਾਂ ਹੋਰ ਅਨੇਕਾਂ ਦਾ ਭਲਾ ਹੋ ਜਾਂਦਾ ਹੇ। ਬਹੁਤ ਸਮਾਂ ਪਹਿਲਾ ਨਿਊਟਨ ਨੇ ਖੋਜ ਕੀਤੀ ਕਿ ਧਰਤੀ ਹਰ ਇਕ ਚੀਜ ਨੂੰ ਆਪਣੇ ਵੱਲ ਖਿਚਦੀ ਹੈ। ਗੁਰੂਤਾ ਦਾ ਸਿਧਾਂਤ ਬਹੁਤ ਵਿਕਾਸ ਕਰ ਗਿਆ ਹੈ। ਪਰ ਮੁੱਢਲਾ ਖੋਜੀ ਸਾਰਿਆਂ ਨੂੰ ਯਾਦ ਹੈ। ਉਸ ਦੀ ਖੋਜ ਤੋਂ ਮਗਰੋਂ ਨਵੇਂ ਰਾਹ ਖੁੱਲ ਗਏ। ਜੜੀਆਂ ਬੂਟੀਆਂ ਦੀ ਖੋਜ ਕਰਨ ਵਾਲਿਆਂ ਨੇ ਬੇਅੰਤ ਦਵਾਈਆਂ ਤਿਆਰ ਕਰ ਵਿਖਾਈਆਂ ਜੋ ਮਨੁੱਖ ਲਈ ਅਤਿ ਫਾਇਦੇਵੰਦ ਸਾਬਤ ਹੋਈਆਂ। ਲੱਕੜ ਦੀਆਂ ਗੇਲੀਆਂ ਦੇ ਰਿੜਨ ਤੋਂ, ਜਾਂ ਉਚੇ ਥਾਂ ਤੋਂ ਨਿਵਾਣ ਵੱਲ ਪੱਥਰ ਰਿੜਨ ਤੋਂ, ਪਹੀਏ ਦੀ ਖੋਜ ਹੋਈ। ਇਹੀ ਪਹੀਆ ਅੱਗੋਂ ਮਸ਼ੀਨਾਂ ਦਾ ਮੁੱਢ ਬਣਿਆ। ਜੀਵਨ ਦੀਆ ਲੋੜਾਂ ਵਾਸਤੇ ਵਿਗਿਆਨ ਨੇ ਇੰਨਾ ਕੁਝ ਦੁਨੀਆਂ ਨੂੰ ਦਿੱਤਾ ਹੈ। ਜੇ ਇਹ ਸਾਰਾ ਕੁਝ ਥੋੜੇ ਸਮੇਂ ਲਈ ਸਾਥੋ ਖੁਸ ਜਾਵੇ, ਸਾਡਾ ਜੀਵਨ ਅੰਧਕਾਰ ਵਿਚ ਡੁੱਬ ਜਾਵੇਗਾ। ਪੱਥਰ ਦੀ ਨਿਆਈ ਅਹਿੱਲ ਹੋ ਜਾਵੇਗਾ। ਮੁੜ ਅਸੀਂ ਜੰਗਲੀ ਵਾਸ ਵਲ ਪਰਤ ਜਾਵਾਂਗੇ।

ਵਿਦਿਆ ਦੇ ਅਨੇਕਾਂ ਨਵੇਂ ਵਿਸੇ ਖੋਜੇ ਗਏ। ਫਿਰ ਉਹਨਾਂ ਦੀ ਵਿਧੀ ਪੂਰਵਕ ਕਾਲਜਾਂ ਵਿਚ ਪੜਾਈ ਸ਼ੁਰੂ ਕਰਵਾਈ ਗਈ।ਕਿਸੇ ਨੌਜੁਆਨ ਨੂੰ ਜਦੋਂ ਪੀ.ਐਚ.ਡੀ. ਦੀ ਡਿਗਰੀ ਦਿੱਤੀ ਜਾਂਦੀ ਹੈ, ਤਾਂ ਇਹ ਮੰਨਿਆ ਜਾਂਦਾ ਹੈ ਕਿ ਉਸ ਨੇ ਕੋਈ ਨਵੀਂ ਖੋਜ ਕੀਤੀ ਹੈ। ਮਨੁੱਖੀ ਸਰੀਰ ਅਤੇ ਮਨੁੱਖੀ ਮਨ ਤੇ ਭੀ ਬੇਅੰਤ ਖੋਜਾਂ ਹੋ ਚੁੱਕੀਆਂ ਹਨ, ਅੱਗੋਂ ਹੋਰ ਹੁੰਦੀਆ ਰਹਿਣਗੀਆਂ। ਧਰਮ ਦੇ ਬਹੁਤ ਸਾਰੇ ਵਿਸ਼ਿਆਂ ਬਾਰੇ "ਖੋਜ" ਕਰਕੇ, ਬਹੁਤ ਸਾਰੀਆਂ ਵੱਡੀਆਂ ਡਿਗਰੀਆਂ ਵੰਡੀਆਂ ਜਾ ਚੁੱਕੀਆਂ ਹਨ। ਇਤਿਹਾਸ ਬਾਰੇ ਖੋਜ, ਗੁਰਬਾਣੀ ਬਾਰੇ ਖੋਜ, ਖੋਜ ਤੇ ਹੋਰ ਖੋਜ।

ਸਮਾਂ ਬੀਤਣ ਨਾਲ ਪੁਜਾਰੀ ਲੋਕ ਧਰਮ ਦੀਆਂ ਪੱਕੀਆਂ ਮਾਨਤਾਵਾਂ ਨਿਸ਼ਚਿਤ ਕਰ ਦਿੰਦੇ ਹਨ। ਬਾਰ-ਬਾਰ ਉਹਨਾਂ ਦਾ ਪ੍ਰਚਾਰ ਕਰਕੇ, ਠੀਕ ਸਿੱਧ

ਕਰਨ ਵਾਸਤੇ, ਪੂਰਾ ਟਿੱਲ ਲਾ ਦਿੰਦੇ ਹਨ। ਇਹਨਾਂ ਪੱਕੇ ਨਿਅਮਾਂ ਰਾਹੀਂ ਪੁਜਾਰੀਆਂ ਦਾ ਨਿਜੀ ਫਾਇਦਾ ਹੁੰਦਾ ਹੈ। ਪਰ ਸਮਾਜ ਦਾ ਮਾਨਸਿਕ ਵਿਕਾਸ ਰੁਕ ਜਾਂਦਾ ਹੈ। ਜਦੋਂ ਕੋਈ ਖੋਜੀ ਵਿਦਵਾਨ, ਮਨੁੱਖਤਾ ਲਈ ਨੁਕਸਾਨ ਦੇਹ ਰਵਾਇਤਾਂ ਨੂੰ ਰੱਦ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਪੁਜਾਰੀ ਟੋਲਾ "ਧਰਮ ਖਤਰੇ" ਵਿਚ ਹੈ ਦਾ ਸ਼ੋਰ ਮਚਾ ਕੇ, ਜੰਤਾ ਨੂੰ ਭੜਕਾਉਂਦਾ ਹੈ। ਕਈ ਵਾਰੀ ਇਸ ਤਰ੍ਹਾਂ ਵੱਡੇ ਟਕਰਾਉ ਭੀ ਹੋ ਜਾਇਆ ਕਰਦੇ ਹਨ। ਗੁਰਬਾਣੀ ਵਿਚ "ਖੋਜ" ਨੂੰ ਅਤੀ ਸਤਿਕਾਰ ਦਿੱਤਾ ਗਿਆ ਹੈ। ਖੋਜ ਕਰਨ ਲਈ ਉਤਸਾਹਤ ਕੀਤਾ ਗਿਆ ਹੈ। ਖੋਜੀ ਨੇ ਮਨ ਖੋਜਣਾ ਹੈ। ਸਰੀਰ ਖੋਜਣਾ ਹੈ, ਧਰਤੀ ਅਕਾਸ਼ ਖੋਜਣਾ ਹੇ ਤੇ ਨਿਰੰਕਾਰ ਖੋਜਣਾ ਹੈ। ਇਸ ਖੋਜ ਨਾਲ ਉਸ ਦਾ ਆਪਣਾ ਤੇ ਸਮੁੱਚੇ ਸਮਾਜ ਦਾ ਹਿਤ ਜੁੜਿਆ ਹੁੰਦਾ ਹੈ। ਗੁਰੂ ਸਾਹਿਬ ਨੇ ਖੁਦ ਪੁਰਾਣੀਆਂ ਮਾਨਤਾਵਾਂ, ਪੂਰੀ ਦਲੇਰੀ ਨਾਲ ਰੱਦ ਕੀਤੀਆਂ ਹਨ। ਨਵੇਂ ਰਾਹਾਂ ਦੀ ਤਲਾਸ਼ ਕੀਤੀ ਹੈ। ਧਰਮਾਂ ਦੀ ਦੁਨੀਆ ਵਿਚ ਇਕ ਕਰਾਂਤੀਕਾਰੀ ਧਰਮ ਸੂਰਜਵਤ ਉਦੈ ਹੋਇਆ ਹੈ। ਗੁਰਬਾਣੀ ਦੇ ਅਰਥ ਬਹੁਤ ਸਾਰੇ ਵਿਦਵਾਨਾਂ ਨੇ ਕੀਤੇ ਹਨ। ਅਜੇ ਇਹ ਖੋਜ ਰੁਕੀ ਨਹੀਂ, ਹੋਰ ਵਧੀਆ ਹੋਰ ਚੰਗੇਰੇ ਅਰਥ, ਭਵਿੱਖ ਵਿਚ ਭੀ ਹੁੰਦੇ ਰਹਿਣਗੇ। ਸਭ ਤੋਂ ਸਹੀ ਅਰਥ ਉਹ ਹੋਣਗੇ, ਜੋ ਮਨੁੱਖਾਂ ਨੂੰ ਭਰਮਾਂ, ਬੰਧਨਾਂ ਵਿਚੋਂ ਮੁਕਤ ਕਰਨ। ਕਲਾ ਕਲੇਸ ਨੂੰ ਘਟਾਉਣ ਤੇ ਇਨਸਾਨੀਅਤ ਨੂੰ ਬਰਾਬਰਤਾ, ਸਹਿਣਸ਼ੀਲਤਾ, ਆਜ਼ਾਦੀ, ਅਰੋਗਤਾ, ਗਿਆਨ ਅਤੇ ਜਿਉਣ ਦਾ ਚੱਜ ਸਿਖਾਉਣ। ਨਿੱਜ ਪ੍ਰਸਤੀ ਖੁਦਗਰਜੀ, ਦੇ ਪੱਖ ਨੂੰ ਉਭਾਰਨ ਵਾਲੇ ਅਰਥ (ਖੋਜ) ਭੀ ਹੋਣਗੇ। ਇਹਨਾਂ ਤੋਂ ਸੁਚੇਤ ਹੋਣ ਦੀ ਸਦਾ ਲੋੜ ਹੈ। "ਖੋਜ" ਬਾਰੇ ਆਉ ਗੁਰੂ ਬਾਬਾ ਜੀ ਤੋਂ ਪੁੱਛੀਏ–

ਸੇਵਾ ਸੁਰਤਿ ਰਹਸਿ ਗੁਣ ਗਾਵਾ, ਗੁਰਮੁਖਿ ਗਿਆਨੁ ਬੀਚਾਰਾ॥
"ਖੋਜੀ" ਉਪਜੈ, ਬਾਦੀ ਬਿਨਸੈ, ਹਉ ਬਲਿ ਬਲਿ ਗੁਰ ਕਰਤਾਰਾ॥
ਹਮ ਨੀਚ ਹੁਤੇ ਹੀਣ ਮਤਿ ਝੂਠੇ, ਤੂੰ ਸ਼ਬਦਿ ਸਵਾਰਣਹਾਰਾ॥
ਆਤਮ ਚੀਨ ਤਹਾਂ ਤੂ ਤਾਰਣ ਸਚੁ ਤਾਰੇ ਤਾਰਣਹਾਰਾ॥ (1255)

ਹੇ ਭਾਈ! ਬਿਨਾ ਗਰਜ ਤੋਂ ਸੇਵਾ ਕਰਨੀ ਚਾਹੀਦੀ ਹੈ। ਗੁਰੂ ਦਾ ਗਿਆਨ ਵਿਚਾਰ ਸਹਿਤ ਹਿਰਦੇ ਵਿਚ ਬਸਾਉਣਾ ਚਾਹੀਦਾ ਹੈ। ਇਸ ਤਰ੍ਹਾਂ ਮਨ ਨੂੰ ਸਥਿਰ ਕਰ ਲਈਦਾ ਹੈ। "ਖੋਜੀ" (ਵਿਚਾਰਵਾਨ) ਮਨੁੱਖ ਬੰਧਨ ਤੋੜ ਲੈਂਦਾ ਹੈ, ਜੀਵਨ ਸੁਖੀ ਬਣਾ ਲੈਂਦਾ ਹੈ। ਵਿਕਾਸ ਕਰਦਾ ਅੱਗੇ ਵਧਦਾ ਚਲਾ ਜਾਂਦਾ ਹੈ। ਵਾਦ-ਵਿਵਾਦ (ਬਹਿਸ) ਕਰਨ ਵਾਲਾ, ਬਿਨਸ ਜਾਂਦਾ ਹੈ। ਜੀਵਨ ਦੇ ਹਰ ਖੇਤਰ ਵਿਚ

ਪਛੜ ਜਾਂਦਾ ਹੈ। ਮੈਂ ਤਾਂ ਨਿਰੰਕਾਰ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਖੋਜ ਦੇ ਰਾਹ ਟੋਰ ਦਿੱਤਾ ਹੈ। ਅਸੀਂ ਨੀਚ ਸਾਂ, ਨਿਮਾਣੇ ਸਾਂ, ਝੂਠੇ ਸਾਂ। ਅਨੇਕ ਕਮਜ਼ੋਰੀਆਂ ਦੇ ਦਬਾਏ ਹੋਏ ਸਾਂ। ਹੇ ਪਰਮੇਸਰ ਜੀ ! ਤੇਰੇ ਸ਼ਬਦ ਨੂੰ ਪੜਿਆ ਜਾਣਿਆ ਤੇ ਜੀਵਨ ਵਿਚ ਧਾਰਨ ਕੀਤਾ। ਤੇਰੇ ਸ਼ਬਦ (ਸਿੱਖਿਆ) ਨੇ ਜੀਵਨ ਸੰਵਾਰ ਦਿੱਤਾ। ਆਤਮਾ ਦੀ ਖੋਜ ਕਰਨ ਵਾਲਾ ਇਹ ਜਾਣ ਲੈਂਦਾ ਹੈ ਕਿ ਤੂੰ ਹੀ ਕੇਵਲ ਜੀਵਾਂ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾਉਣ ਵਾਲਾ ਹੈ।

ਬੰਦੇ "ਖੋਜ" ਦਿਲ ਹਰ ਰੋਜ, ਨਾ ਫਿਰ ਪਰੇਸ਼ਾਨੀ ਮਾਹਿ॥
ਇਹੁ ਜੁ ਦੁਨੀਆ ਸਿਹਰੁ ਮੇਲਾ, ਦਸਤਗੀਰੀ ਨਾਹਿ॥ (727)

ਹੇ ਮਨੁੱਖ! ਹਰ ਰੋਜ ਆਪਣੇ ਦਿਲ (ਮਨ) ਨੂੰ ਖੋਜ ਪਰਖ ਕਰ। ਜੋ ਪਰੇਸ਼ਾਨੀਆਂ ਤੈਨੂੰ ਚੌਤਰਫੀ ਘੇਰਾ ਪਾਈ ਬੈਠੀਆਂ ਹਨ, ਇਹਨਾਂ ਦਾ ਕਾਰਨ ਲੱਭ। ਕੇਵਲ ਪਰੇਸ਼ਾਨ ਹੋਣ ਨਾਲ ਮਸਲੇ ਹੱਲ ਨਹੀਂ ਹੋਣੇ। ਜਿਸ ਦੁਨੀਆਂ ਦੀ ਚਮਕ ਦਮਕ, ਮਾਇਆ ਦੇ ਚਸਕੇ, ਅਤੇ ਸੁਆਦਾਂ ਵਿਚ ਤੂੰ ਉਲਝ ਗਿਆ ਹੈ, ਇਹ ਸੰਸਾਰ ਇਕ ਜਾਦੂ ਦੀ ਖੇਡ ਵਾਂਗ ਹੈ। ਜੋ ਅਸਲ ਵਿਚ ਹੁੰਦੀ ਹੋਰ ਹੈ, ਪਰ ਦਿਸਦੀ ਹੋਰ ਹੈ। ਜਿਨਾਂ ਚਸਕਿਆਂ ਪਿੱਛੇ ਤੂੰ ਦੌੜ ਰਿਹਾ ਹੈ, ਇਹ ਤੇਰੇ ਹੱਥ ਨਹੀਂ ਆਉਣੇ ਹਾਂ ਜੀਵਨ ਜੋ ਬੜਾ ਕੀਮਤੀ ਹੈ, ਬੇਅਰਥ ਚਲਾ ਜਾਵੇਗਾ।

ਹਉ ਤਨ ਮਨ "ਖੋਜੀ", ਭਾਲਿ ਭਲਾਈ॥
ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ॥
ਮਿਲਿ ਸਾਧ ਸੰਗਤਿ "ਖੋਜ" ਦਸਾਈ,
ਵਿਚਿ ਸੰਗਤਿ ਹਰਿ ਪ੍ਰਭ ਵਸੈ ਜੀਉ॥ (94)

ਹੇ ਗੁਰਸਿੱਖੋ! ਆਪਣੇ ਮਨ ਦੀ ਖੋਜ ਕਰੋ। ਆਪਣੇ ਸਰੀਰ ਬਾਰੇ ਗਿਆਨ ਹਾਸਲ ਕਰੋ। ਤੁਹਾਨੂੰ ਸਾਰੀਆਂ ਮੁਸ਼ਕਲਾਂ ਦੇ ਜੁਆਬ ਮਿਲ ਜਾਣਗੇ। ਪੁੱਛੋ ਆਪਣੇ ਆਪ ਤੋਂ ਕਿ ਹੇ ਮਾਂ ਪਰਮੇਸਰ ਕਿਵੇਂ ਮਿਲਦਾ ਹੈ ? ਜੁਆਬ ਮਿਲੇਗਾ ਕਿ ਗੁਰੂ ਦੀ ਸਰਣ ਵਿਚ ਜਾਉ, ਸੰਗਤ ਵਿਚ ਉਪਦੇਸ ਸੁਣੋ। ਗੁਰੂ ਦੱਸੇਗਾ ਕਿ ਸੰਗਤ ਵਿਚ ਹੀ ਰੱਬ ਵਸਦਾ ਹੈ। ਬਾਹਰ ਭਾਲਣ ਕਿਉਂ ਜਾਣਾ ਹੈ ? ਨੇਕ ਵਿਚਾਰ ਤੇ ਨੇਕ ਜੀਵਨ ਵਾਲੇ, ਗੁਰੂ ਕੇ ਪਿਆਰੇ, ਰੱਬ ਦਾ ਹੀ ਰੂਪ ਹਨ।

"ਖੋਜਤ ਖੋਜਤ" ਅੰਮ੍ਰਿਤ ਪੀਆ॥ ਖਿਮਾ ਗਹੀ ਮਨੁ ਸਤਿਗੁਰਿ ਦੀਆ॥ (932)

ਹੇ ਭਾਈ! ਬਹੁਤ ਲੰਮੀ "ਖੋਜ" ਤੋਂ ਮਗਰੋਂ, ਸਮਝ ਆਈ ਹੈ ਕਿ ਗੁਰੂ ਦਾ

ਗਿਆਨ ਹੀ ਅਸਲੀ ਅੰਮ੍ਰਿਤ ਹੈ। ਗੁਰੂ ਦੇ ਗਿਆਨ ਦੁਆਰਾ, ਬੋਲਾਂ ਵਿਚ ਅੰਮ੍ਰਿਤ (ਮਿਠਾਸ ਤੇ ਸੱਚ) ਨੇਤਰ ਦ੍ਰਿਸ਼ਟੀ ਅੰਮ੍ਰਿਤਮਈ। ਸਾਰਾ ਸਰੀਰ ਪਰਉਪਕਾਰ ਦੇ ਰਾਹ ਚੱਲਣ ਕਾਰਨ ਅੰਮ੍ਰਿਤ ਦਾ ਮੁਜੱਸਮਾ ਬਣ ਗਿਆ। ਮਨ ਵਿਚ ਨਿਮਰਤਾ ਧਾਰਨ ਕੀਤੀ ਤਾਂ ਪ੍ਰੇਸ਼ਾਨੀਆਂ ਘਟ ਗਈਆਂ। ਇਹ ਉਚੇਰੀ ਸਮਝ ਗੁਰੂ ਤੋਂ ਪ੍ਰਾਪਤ ਹੋਈ ਹੈ।

"ਖੋਜਤ ਖੋਜਤ" ਮਾਰਗੁ ਪਇਓ, ਸਾਧੂ ਸੇਵਿ ਕਰੀਜੈ॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ, ਨਾਮੁ ਮਹਾ ਰਸੁ ਪੀਜੈ॥ (1269)

ਹੇ ਭਾਈ! ਬਹੁਤ ਲੰਮੀ ਭਟਕਣਾ ਤੋਂ ਮਗਰੋਂ ਖੋਜਦਿਆਂ ਖੋਜਦਿਆਂ ਸਹੀ ਰਾਹ ਲੱਭਿਆ ਹੈ। ਕਿਵੇ ? ਗੁਰੂ ਦੀ ਕਿਰਪਾ ਨਾਲ। ਮੈਂ ਗੁਰੂ ਤੋਂ ਨਾਮ (ਜੀਵਨ ਲਈ ਸ਼ੁੱਭ ਸਿੱਖਿਆ) ਪ੍ਰਾਪਤ ਕਰ ਲਿਆ। ਹੁਣ ਹਰ ਸਮੇਂ ਨਾਮ ਵਿਚ ਲਿਵ ਲਗੀ ਰਹਿੰਦੀ ਹੈ।

ਮਨੂਆ ਲਾਇ ਸਵਾਰੇ ਥਾਨਾ, ਪੂਛਉ ਸੰਤਾ ਜਾਇ॥
"ਖੋਜਤ ਖੋਜਤ" ਮੈਂ ਪਾਹੁਨ ਮਿਲਿਓ, ਭਗਤਿ ਕਰਉ ਨਿਵਿ ਪਾਇ॥ (1266)

ਹੇ ਭਾਈ! ਮਨ ਨੂੰ ਗੁਰੂ ਦੇ ਉਪਦੇਸ ਵੱਲ ਕੇਂਦਰਤ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਮਨ ਦੇ ਵਿਕਾਰ ਦੂਰ ਹੋ ਜਾਂਦੇ ਹਨ। ਮਨ ਪੂਰੀ ਤਰ੍ਹਾਂ ਸਾਫ ਸ਼ੁੱਧ ਹੋ ਜਾਂਦਾ ਹੈ। ਫਿਰ ਮੈਂ ਜੀਵ ਇਸਤਰੀ ਗੁਰੂ ਨੂੰ ਪੁਛਦੀ ਹਾਂ ਕਿ ਹਿਰਦੇ ਰੂਪੀ ਘਰ ਤਾਂ ਸੰਵਾਰ ਲਿਆ ਹੈ (ਪਤੀ) ਪਰਮੇਸਰ ਕਦੋਂ ਮਿਲੇਗਾ ? ਮੈਨੂੰ ਗੁਰੂ ਨੇ ਗੁਣ ਧਾਰਨ ਕਰਨ ਦੀ ਚੰਗੀ ਮੱਤ ਦਿੱਤੀ। ਗੁਣ ਧਾਰਨ ਕੀਤੇ ਅਵਗੁਣ ਬਾਹਰ ਕੱਢ ਦਿੱਤੇ। ਇਸ ਤਰ੍ਹਾਂ ਖੋਜਦਿਆਂ ਅੰਦਰੋਂ ਹੀ ਨਿਰੰਕਾਰ ਦੇ ਦਰਸ਼ਨ ਹੋ ਗਏ। ਹੁਣ ਮੈਂ ਹਰੇਕ ਜੀਵ ਵਿਚ ਪ੍ਰਭੂ ਦੇ ਦਰਸ਼ਨ ਕਰਦਾ ਹਾਂ, ਤੇ ਨਿਮਰਤਾ ਨਾਲ ਸਭ ਦੀ ਸੇਵਾ ਕਰਦਾ ਹਾਂ।

ਇਸ ਮਨ ਕਉ ਕੋਈ "ਖੋਜਹੁ" ਭਾਈ॥
ਮਨ ਖੋਜਤ ਨਾਮ ਨਉਨਿਧਿ ਪਾਈ॥ (1128)

ਹੇ ਭਾਈ! ਆਪਣੇ ਮਨ ਦੀਆਂ ਛੁਪੀਆਂ ਅਸੀਮ ਸ਼ਕਤੀਆਂ ਨੂੰ ਪਹਿਚਾਣੋ। ਤੁਹਾਡੇ ਅੰਦਰ ਵਿਕਾਸ ਕਰਨ ਦੀਆਂ, ਅਥਾਹ ਭਾਵਨਾਵਾਂ ਹਨ। ਲੋੜ ਹੈ ਕਿ ਤੁਸੀਂ ਉਹਨਾਂ ਨੂੰ ਵਰਤਣਾ ਸਿੱਖ ਲਉ। ਮਨ ਨੂੰ ਖੋਜਦਿਆਂ, ਵਿਦਿਆ ਹਾਸਲ ਕਰਦਿਆਂ, ਜੀਵਨ ਦੇ ਤਜਰਬੇ ਹੰਢਾਉਂਦਿਆਂ, ਅਗਰ ਤੁਸੀਂ ਅਡੋਲ ਰਹੇ, ਵੇਖੋਗੇ

ਕਿੰਨਾ ਵਿਕਾਸ ਕਰ ਗਏ ਹੋ। "ਨਉਂ ਨਿਧਾਂ" ਵਰਗੇ ਖਜਾਨੇ ਗੁਰੂ ਦੀ ਸਿੱਖਿਆ ਵਿਚ ਹੀ ਹਨ।

ਪੁਰਾਤਨ ਸਾਹਿਤ ਵਿਚ ਨਾਮ ਜਪਕੇ ਭਗਤੀ ਕਰਕੇ ਸਰੀਰ ਨੂੰ ਕਸਟ ਦੇ ਕੇ, ਅਮਕੀ ਪ੍ਰਾਪਤੀ ਹੋਵੇਗੀ ਜਾਂ ਢਮਕੀ ਸ਼ੈਅ ਆਕਾਸ਼ ਵਿਚੋਂ ਤੁਹਾਡੀ ਝੋਲੀ ਵਿਚ ਆ ਟਪਕੇਗੀ ਦਾ ਬੜਾ ਢੰਡੋਰਾ ਪਿੱਟਿਆ ਮਿਲਦਾ ਹੈ। ਜੇ ਇਸ ਤਰ੍ਹਾਂ ਹੋ ਸਕਦਾ ਹੁੰਦਾ ਤਾਂ ਭਾਰਤ ਵਾਸੀ ਲੋਕ, ਕਦੀ ਭੁੱਖੇ ਨਾ ਮਰਦੇ। ਨੰਗੇ ਨਾ ਰਹਿੰਦੇ। ਮਕਾਨਾਂ ਤੋਂ ਸੱਖਣੇ, ਨੀਲੇ ਅੰਬਰ ਹੇਠ, ਸਰਦੀ ਗਰਮੀ ਵਿਚ ਹਾਲੋਂ ਬੇਹਾਲ ਨਾ ਹੁੰਦੇ। ਭਾਰਤ ਵਾਸੀਆਂ ਨੇ ਅੱਜ ਤਕ ਕਿਸੇ ਇਕ ਭੀ ਚੀਜ਼ ਦੀ ਵਿਗਿਆਨਕ ਕਾਢ ਨਹੀਂ ਕੱਢੀ। ਸਭ ਲੋੜੀਂਦੀਆਂ ਵਸਤਾਂ, ਬਦੇਸਾਂ ਵਿਚੋਂ ਮਹਿੰਗੇ ਮੁੱਲ ਉਤਾਰ ਕੇ ਮੰਗਾਈਆਂ ਜਾਂਦੀਆਂ ਹਨ। ਇਥੋਂ ਵਿਦੇਸਾਂ ਨੂੰ ਹਜ਼ਾਰਾਂ ਟਨ ਲੋਹਾਂ, ਪਿੱਤਲ, ਤਾਂਬਾ, ਚਾਂਦੀ ਤੇ ਸੋਨਾ ਭੇਜਿਆ ਜਾਂਦਾ ਹੈ। ਚਾਹ ਕੌਫੀ, ਚੀਨੀ, ਖੰਡ, ਆਲੂ, ਅੰਬ, ਕੇਲਾ ਆਦਿ ਭੇਜਿਆ ਜਾਂਦਾ ਹੈ। ਜੋ ਕੁਦਰਤੀ ਤਰੀਕੇ ਜ਼ਮੀਨ ਵਿਚੋਂ ਪ੍ਰਾਪਤ ਹੁੰਦਾ ਹੈ। ਦਵਾਈਆਂ, ਮਸ਼ੀਨਾਂ, ਜਹਾਜ਼, ਬੰਬ ਸਭ ਬਾਹਰੋਂ ਆਉਂਦੇ ਹਨ। ਇਸ "ਭਾਰਤ ਮਹਾਨ" ਵਿਚੋਂ ਵਿਦੇਸ਼ਾਂ ਨੂੰ ਭੇਜਣ ਵਾਲੀ ਇਕੋ ਖ਼ਾਸ ਚੀਜ਼ ਹੈ, ਇਥੋਂ ਦੇ ਜੰਮੇ ਜਾਏ ਧੀਆਂ ਪੁੱਤਰ, ਸਾਰੇ ਬਾਹਰ ਜਾਣ ਲਈ ਕਾਹਲੇ। ਇਥੋਂ ਵਾਲੇ "ਸਾਧ ਮਹਾਂ ਪੁਰਖ ਬਾਬੇ" ਅੱਖਾਂ ਬੰਦ ਕਰਵਾ ਕੇ, ਚੌਕੜੇ ਮਰਵਾ ਕੇ, ਲੰਮੇ ਸਾਹ ਲੈ ਕੇ, "ਸਿਮਰਣ ਕਰਕੇ ਸ਼ਾਂਤੀ ਪ੍ਰਾਪਤ ਕਰਦੇ ਹਨ"। ਇਥੋਂ ਦੇ ਸਾਧ (ਤੇ ਲੀਡਰ) ਸਿੱਧੇ ਨਹੀਂ ਹੋ ਸਕਣਗੇ। ਬਸ ਪੁੱਠੇ ਲਟਕਣਾ ਇਹਨਾਂ ਦਾ "ਧਰਮ" ਹੈ, ਸ਼ੌਕ ਹੈ। ਅੱਜ ਤੱਕ ਭਾਰਤ ਦਾ ਸੰਵਿਧਾਨ ਆਪਣਾ ਨਹੀਂ ਹੈ। ਜੋ ਕਾਨੂੰਨ ਗੋਰੇ ਬਣਾ ਕੇ ਦੇ ਗਏ ਸਨ। 26 ਜਨਵਰੀ 1950 ਨੂੰ ਉਸੇ ਸੰਵਿਧਾਨ ਦੀ ਪੋਥੀ 'ਤੇ (Made in India) (ਭਾਰਤ ਵਿਚ ਬਣਿਆ) ਲਿਖਾ ਦਿੱਤਾ। ਇਹ ਨਹੀਂ ਲਿਖਿਆ ਕਿ ਭਾਰਤੀ ਹਾਕਮਾਂ ਨੇ ਬਣਾਇਆ। ਜੇ ਕਿਸੇ ਵਿਅਕਤੀ ਨੂੰ ਸੰਕਾ ਹੋਵੇ ਤਾਂ ਰੋਜਾਨਾ ਲਾਗੂ ਹੋ ਰਹੇ ਕਾਨੂੰਨਾਂ ਬਾਰੇ ਜਾਣਕਾਰੀ ਲੈ ਕੇ ਤਸੱਲੀ ਕਰ ਸਕਦਾ ਹੈ। ਇਥੇ ਤਾਂ "ਅੱਖਾਂ ਮੀਟ ਕੇ ਅੰਦਰ ਦੀ ਸੈਰ" ਕਰਕੇ ਸ਼ਾਂਤੀ ਦੀ ਖੋਜ ਕੀਤੀ ਜਾਂਦੀ ਹੈ। ਬਾਹਰ ਭਾਵੇਂ ਸਾਰਾ ਦੇਸ ਲੁੱਟਿਆ ਜਾਵੇ, ਉੱਜੜ ਜਾਵੇ, ਇਥੋਂ ਦੇ ਮਹਾਂਪੁਰਖ ਬਾਹਰ ਨਹੀਂ ਵੇਖਦੇ ਸਨ, ਕੇਵਲ ਅੰਤਰਮੁਖੀ ਸਨ। ਹੁਣ ਸਿੱਖਾਂ ਨੂੰ ਕੁਰਾਹੇ ਪਾਉਣ ਵਾਲੇ ਪਾਖੰਡੀ ਟੋਲੇ ਭੀ, "ਮੰਤਰ ਜਾਪ, ਨਾਮ ਸਿਰਮਣ, ਆਤਮਾ ਦੀ ਸ਼ਾਂਤੀ" ਪਰਦਾਨ ਕਰਵਾ ਰਹੇ ਹਨ। ਰੋਟੀ ਲਈ ਭਾਵੇਂ ਬਦੇਸਾਂ ਨੂੰ ਉਡਾਰੀ ਮਾਰਨੀ ਪਵੇ। ਭਾਵੇਂ

ਆਤਮ ਹੱਤਿਆ ਕਰਨੀ ਪਵੇ।

ਜੋ ਬ੍ਰਹਮੰਡੇ ਸੋਈ ਪਿੰਡੇ ਜੋ "ਖੋਜੈ" ਸੋ ਪਾਵੈ ॥

ਪੀਪਾ ਪ੍ਰਣਵੈ ਪਰਮਤਤੁ ਹੈ, ਸਤਿਗੁਰੁ ਹੋਇ ਲਖਾਵੈ ॥ (695)

ਹੇ ਭਾਈ! ਸਾਰੀ ਸ੍ਰਿਸਟੀ ਨੂੰ ਸਰਗੁਣ ਸਰੂਪ ਵਿਚ ਬਣਾਉਣ ਵਾਲੇ, ਪੰਜ ਮੁਢਲੇ ਤੱਤ, ਇਕੋ ਤਰ੍ਹਾਂ ਦੇ ਹਨ। ਉਹਨਾਂ ਹੀ ਤੱਤਾਂ ਤੋਂ ਸਰੀਰ ਬਣਿਆ ਹੈ। ਉਹਨਾਂ ਤੋਂ ਹੀ ਬਾਕੀ ਜੀਵ ਜੰਤ ਤੇ ਰੁੱਖ ਬਿਰਖ ਬਣੇ ਹਨ। ਇਹਨਾਂ ਬਰੀਕ ਰਮਜਾਂ ਦੀ ਕਿਸੇ "ਖੋਜੀ" ਮਨੁੱਖ ਨੂੰ ਸਮਝ ਹੁੰਦੀ ਹੈ। ਉਹ ਭੀ ਤਾਂ ਜੋ ਗੁਰੂ ਦੀ ਮੱਤ ਲੈਂਦੇ ਰਹਿਣ। ਖੋਜੀ ਬਿਰਤੀ ਵਾਲਿਆਂ ਸਮੁੰਦਰ ਹੰਘਾਲ ਦਿੱਤੇ। ਚੰਦ ਤਾਰਿਆਂ ਤਕ ਉਡਾਰੀਆਂ ਲਾ ਲਈਆਂ। ਧਰਤੀ ਦਾ ਚੱਪਾ ਚੱਪਾ ਗਾਹ ਮਾਰਿਆ, ਨਕਸ਼ੇ ਬਣਾ ਲਏ। ਦੂਰ ਧਰਤੀ ਦੇ ਅੰਦਰ ਤੱਕ ਚਲੇ ਗਏ। ਸਾਡੇ ਪ੍ਰਚਾਰਕ ਸਾਧ ਟੋਲੇ, ਸਿੱਖ ਸਮਾਜ ਨੂੰ ਪੱਥਰ ਵਤ ਬਣਾ ਰਹੇ ਹਨ ਅਹਿਲ, ਸਮਾਧੀ ਸਥਿਤ।

ਭਾਰਤ ਵਿਚਲੇ (ਸਿੱਖਾਂ ਸਮੇਤ) "ਨਾਮ ਸਿਮਰਨ" ਕਰਨ ਕਰਾਉਣ ਵਾਲਿਆਂ ਨੇ, ਆਪਣੇ ਸਮਾਜ ਦੀਆਂ ਅੱਖਾਂ ਬੰਦ ਕਰਵਾ ਕੇ, ਚੌਂਕੜੇ ਮਾਰ ਕੇ, ਅੰਦਰਮੁਖੀ ਹੋ ਕੇ, "ਸੂਨਯ" (ਸਿਫ਼ਰ) ਬਣਾ ਕੇ ਪੱਥਰ ਵਰਗੇ ਬਣਾ ਦਿੱਤੇ। ਜਿਨ੍ਹਾਂ ਨੇ ਖੋਜ ਦਾ ਰਾਹ ਅਪਣਾਇਆ, ਉਹ ਮਾਲਾਮਾਲ ਹੋ ਗਏ ਦੁਨੀਆਂ 'ਤੇ ਰਾਜ ਕਰਨ ਲੱਗੇ।

ਸਿੱਖਾਂ ਦੀਆਂ ਸਟੇਜਾਂ 'ਤੇ ਸੇਵਾ ਦੀ ਬਹੁਤ ਉਪਮਾ ਕੀਤੀ ਜਾਂਦੀ ਹੈ। "ਝਾੜੂ ਦਿਓ, ਪੋਚਾ ਲਾਓ, ਲੰਗਰ ਪਕਾਓ, ਭਾਂਡੇ ਮਾਂਜੋ, ਪੱਖਾ ਝੱਲੋ..."। ਕਦੀ ਸੋਚ ਕੇ ਵੇਖਿਆ ਹੈ ਕਿ ਸਿੱਖ ਹਰ ਮੁਹਾਜ 'ਤੇ ਕਿਉਂ ਹਾਰ ਗਏ? ਕਿਸ ਕਾਰਨ ਪਛੜ ਗਏ? ਅਸੀਂ ਕੇਵਲ ਝਾੜੂ, ਪੋਚੇ ਲਾਉਣ ਜੋਗੇ ਰਹਿ ਗਏ। ਖੋਜ ਕਰਨ ਵਾਲਿਆਂ ਨੇ ਵਿਗਿਆਨਕ ਖੋਜਾਂ ਕਰ ਕੇ ਝਾੜੂ ਪੋਚੇ ਲਾਉਣ ਵਾਲੀਆਂ (ਹੂਵਰ) ਮਸ਼ੀਨਾਂ ਬਣਾ ਲਈਆਂ। ਮਲ ਮੂਤਰ ਸਾਫ਼ ਕਰਨ ਲਈ ਫ਼ਲੱਸ ਲੈਟਰੀਨਾਂ ਬਣਾ ਦਿੱਤੀਆਂ। ਆਟਾ ਗੁੰਨਣ, ਭਾਂਡੇ ਧੋਣ ਤੇ ਰੋਟੀਆਂ ਪਕਾਉਣ ਲਈ ਮਸ਼ੀਨਾਂ ਬਣਾ ਦਿੱਤੀਆਂ। ਹੱਥ ਵਾਲੇ ਪੱਖੇ ਦੀ ਥਾਂਵੇਂ ਟੇਬਲ ਪੱਖਾ, ਛੱਤ ਵਾਲਾ ਪੱਖਾ, ਕੂਲਰ ਤੇ ਏ.ਸੀ. ਤਕ ਬਣਾ ਕੇ ਦੁਨੀਆਂ ਵਿਚ ਵੇਚ ਲਏ। ਲੋਕਾਂ ਨੂੰ ਸੁੱਖ ਦਿੱਤਾ ਤੇ ਖ਼ੁਦ ਅਥਾਹ ਦੌਲਤ ਕਮਾ ਲਈ। ਸਿੰਖ ਸਮਾਜ ਕੇਵਲ "ਜੋਤਾਂ ਜਗਾਉਣ" ਤਕ ਸਿਮਟ ਕੇ ਰਹਿ ਗਿਆ। ਐਡੀਸਨ ਵਰਗੇ ਮਹਾਨ ਖੋਜੀ ਵਿਗਿਆਨੀ ਨੇ ਬੱਲਬ ਦੀ ਕਾਢ ਕੱਢ ਕੇ ਸਾਰੀ ਦੁਨੀਆਂ ਨੂੰ ਰੌਸ਼ਨ ਕਰ ਦਿੱਤਾ ਤੇ ਸਿੱਖ ਅਜੇ ਭੀ ਜੋਤਾਂ ਵਿਚੋਂ "ਧਰਮ

ਅਤੇ ਸੇਵਾ" ਲਭ ਰਹੇ ਹਨ। ਸਿੱਖ ਲੇਖਕ ਅਤੇ ਕਥਾ ਵਾਚਕ ਕਦੀ ਇਸ ਪਾਸੇ ਸੁਰਤੀ ਨੂੰ ਮੋੜਨਗੇ ?

ਗੁਰਬਾਣੀ ਵਿਚ ਵਰਤੇ ਗਏ ਪੁਰਾਣੇ ਸਾਹਿਤ ਦੇ ਹਵਾਲਿਆਂ ਵਿਚ "ਨੌ ਨਿਧਾਂ" ਦਾ ਜ਼ਿਕਰ ਬਹੁਤ ਵਾਰੀ ਆਉਂਦਾ ਹੈ। ਨੌ ਨਿਧਾਂ ਇਹ ਲਿਖੀਆਂ ਹਨ– (1) ਪਦਮ–ਸੋਨਾ ਚਾਂਦੀ ਮਿਲੇਗੀ (2) ਮਹਾਂ ਪਦਮ–ਹੀਰੇ ਜਵਾਹਰ ਮੋਤੀਆਂ ਦੇ ਭੰਡਾਰ ਭਰ ਜਾਣਗੇ (3) ਸੰਖ–ਸੋਹਣੇ ਰੇਸ਼ਮੀ ਬਸਤਰ ਤੇ ਅਨਿਕ ਪਰਕਾਰ ਦੇ ਸਵਾਦਿਸ਼ਟ ਖਾਣੇ ਪ੍ਰਾਪਤ ਹੋਣਗੇ (4) ਮਕਰ–ਸ਼ਸ਼ਤਰ ਵਿਦਿਆ ਵਿਚ ਨਿਪੁੰਨ ਹੋ ਜਾਉਗੇ, ਦੁਸ਼ਮਣ ਤੇ ਫਤਿਹ ਹੋਵੇਗੀ, ਰਾਜ ਦਰਬਾਰ ਵਿਚ ਵੱਡੇ ਆਹੁਦੇ ਮਿਲਣਗੇ (5) ਕੱਛਪ– ਅੰਨ ਦਾਣੇ ਅਤੇ ਕੱਪੜੇ ਦੇ ਵੱਡੇ ਵਪਾਰੀ ਬਣ ਜਾਉਗੇ (6) ਕੁੰਦ–ਸੋਨੇ ਦੇ ਵੱਡੇ ਵਪਾਰੀ ਬਣੋਗੇ (7) ਨੀਲ– ਮੋਤੀ ਮੂੰਗੇ ਦੇ ਵੱਡੇ ਵਪਾਰੀ (8) ਮੁਕੰਦ– ਰਾਗ ਵਿਦਿਆ ਵਿਚ ਨਿਪੁੰਨ, ਚਿਤਰ ਕਲਾ ਕਵਿਤਾ ਆਦਿ ਵਿਚ ਮੁਹਾਰਤ ਹਾਸਲ ਕਰੋਗੇ (9) ਵਰਜ– ਖਰਬਾਂ ਦੇ ਮਾਲਕ ਬਣ ਜਾਉਗੇ। ਕਿਸੇ ਚੀਜ਼ ਦੀ ਕਮੀ ਨਹੀਂ ਰਹੇਗੀ।

ਇਹ ਚੀਜ਼ਾਂ ਆਕਾਸ਼ ਵਿਚੋਂ ਨਹੀਂ ਡਿੱਗ ਪੈਣੀਆਂ। ਜੋ ਕੁਝ ਪ੍ਰਾਪਤ ਕਰਨ ਦੀ ਇੱਛਾ ਹੋਵੇ, ਉਸ ਵਾਸਤੇ ਲੋੜੀਦੇ ਸਾਧਨ, ਅਕਲ ਤੇ ਹਿੰਮਤ ਜੁਟਾਉਣੀ ਪਵੇਗੀ। ਗੁਰੂ ਸਾਹਿਬ ਨੇ ਤਾਂ ਬਾਣੀ ਵਿਚ ਸਪਸ਼ਟ ਆਖ ਹੀ ਦਿੱਤਾ ਹੈ–

"ਨਉ ਨਿਧਿ" ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸਕਾ ਬਿਸ੍ਰਾਮੁ॥ (293)

(ਖੋਜੀ, ਖੋਜਣਾ, ਖੋਜੈ, ਖੋਜਹੁ ਆਦਿ ਰੂਪਾਂ ਵਿਚ ਇਸ ਦੀ ਵਰਤੋਂ 201 ਵਾਰੀ ਹੋਈ ਹੈ)

✵✵✵

# ੮੮। □□□ □ਦੇ□ਦੇ (□ਦੇ□ □ਦੇ□ਦੇ)

ਇਹਨਾਂ ਗੁਰਬਾਣੀ ਪਰਮਾਣਾ ਵਿਚ "ਨਾਮ ਸਿਮਰਨ ਜਾਂ ਨਾਮ ਜਪਣ" ਦੀ ਸੀਮਾਂ ਨੂੰ ਪਾਰ ਕਰਕੇ, ਸਤਿਗੁਰੂ ਇਕ ਹੋਰ ਰੌਚਕ ਵਿਧੀ ਆਪਣਾ ਰਹੇ ਹਨ। ਲੇਖਕ ਤੇ ਪ੍ਰਚਾਰਕ "ਬੇਵਸ" ਜਿਹੇ ਹੋ ਕੇ ਇਹਨਾਂ ਸ਼ਬਦਾਂ ਦੇ ਅਰਥ ਕੁਝ ਕੁ ਸਚਾਈ ਦੇ ਨੇੜੇ ਕਰ ਜਾਂਦੇ ਹਨ। ਕਿਉਂਕਿ ਰੋਟੀ ਵਾਂਗ ਤਾਂ ਸ਼ਬਦ ਖਾਧਾ ਨਹੀਂ ਜਾ ਸਕਦਾ। ਕੋਈ ਵਿਚਕਾਰਲਾ, ਭਾਵ ਅਰਥਾਂ ਵਾਲਾ ਰਾਹ ਲੱਭਣਾ ਪਵੇਗਾ। ਸੋ ਇਹੀ ਕੀਤਾ ਗਿਆ ਹੈ। ਫਿਰ "ਸਿਮਰਨ, ਨਾਮ ਜਪਣ" ਦੇ ਭਾਵ ਅਰਥ "ਗੁਰੂ ਦਾ ਹੁਕਮ, ਸ਼ਬਦ, ਉਪਦੇਸ਼, ਸਿੱਖਿਆ, ਜੀਵਨ ਜਾਂਚ" ਕਿਉਂ ਨਹੀ ਕੀਤੇ ਜਾ ਸਕਦੇ ? ਜੇ ਆਪਣੀ ਕੌਮ ਨੂੰ ਅੰਧਕਾਰ ਵਿਚੋਂ ਕੱਢਣਾ ਹੈ। ਜੇ ਆਪਣੇ ਗੁਰ ਭਾਈਆਂ ਨੂੰ ਅਗਿਆਨਤਾ ਦੇ ਹਨੇਰੇ ਵਿਚੋਂ ਬਾਹਰ ਲਿਆਉਣਾ ਹੈ। ਜੇ ਕੌਮ ਨੂੰ ਹਲੂਣ ਕੇ ਜਗਾਉਣਾ ਹੈ। ਤਾਂ ਇਹ "ਸਿਮਰਨ" ਵਰਗਾ ਪਾਗਲਪਣ ਵਾਲਾ ਰਾਹ

ਤਿਆਗਣਾ ਪਵੇਗਾ। ਗੁਰਬਾਣੀ ਦਾ ਕਰਾਂਤੀਕਾਰੀ ਖਾਸਾ, ਸ਼ਰਧਾਵਾਨਾਂ ਦੇ ਅੱਗੇ ਰੱਖਣਾ ਪਵੇਗਾ। ਬਾਬਾ ਨਾਨਕ ਜੀ ਨੂੰ "ਪੂਜਣਜੋਗ ਧਾਰਮਿਕ ਮਹਾਂਪੁਰਖ" ਬਣਾ ਕੇ ਪੂਜਾ ਕਰਨ ਦੀ ਥਾਵੇ, ਉਹਨਾਂ ਦਾ ਇਨਕਾਲਬੀ ਚੇਹਰਾ ਸੰਸਾਰ ਸਨਮੁਖ ਰੱਖਣਾ ਪਵੇਗਾ। ਜੇ ਗੁਰੂ ਨਾਨਕ ਕੇਵਲ "ਧਰਮਕ ਵਿਅਕਤੀ" ਸਨ, ਤਾਂ ਉਹਨਾਂ ਨੂੰ ਬਾਬਰ ਦੇ ਵਿਰੁਧ ਬਗਾਵਤ ਕਰਨ ਦੀ ਕੀ ਲੋੜ ਸੀ ? ਉਹਨਾਂ ਦਾ ਹੀ ਰੂਪ ਪੰਜਵੇਂ ਨਾਨਕ, ਰਾਮ ਨਾਮ ਜਪਦੇ, ਮੰਤਰ ਪੜਦੇ, ਮਾਲਾ ਫੇਰਦੇ, ਨੂੰ ਜਹਾਂਗੀਰ ਨਾਲ ਟਕਰਾਉਣ ਦੀ, ਤਸੀਹੇ ਝੱਲਣ ਦੀ ਸ਼ਹੀਦੀ ਪਾਉਣ ਦੀ ਕੀ ਜ਼ਰੂਰਤ ਸੀ ? ਔਰੰਗਜੇਬ ਨੇ ਸਪਸ਼ਟ ਕਹਿ ਦਿੱਤਾ ਸੀ, ਅਗਰ (ਗੁਰੂ) ਤੇਗ ਬਹਾਦਰ ਸਾਧਾਂ ਸੰਤਾਂ ਵਾਂਗ "ਨਾਮ ਸਿਮਰਣ ਕਰਦੇ ਰਹਿਣ, ਤਾਂ ਸਾਡਾ ਇਹਨਾਂ ਨਾਲ ਕੋਈ ਵਿਰੋਧ ਨਹੀ।" ਪਰ ਇਹ ਜੰਤਾ ਨੂੰ ਹਕੂਮਤ ਵਿਰੁਧ "ਭੜਕਾਉਂਦੇ" ਹਨ। ਗੁਰੁ ਗੋਬਿੰਦ ਸਿੰਘ ਜੀ ਬਾਰੇ ਭੀ ਇਹ ਸੁਨੇਹਾ ਭੇਜਿਆ ਸੀ ਹਕੂਮਤ ਨੇ, ਕਿ "ਧਰਮ ਕਰਮ" ਤਕ ਸੀਮਤ ਰਹੋ। ਫੌਜਾਂ ਰੱਖਣੀਆਂ, ਕਿਲ੍ਹੇ ਬਣਾਉਣੇ, ਹਥਿਆਰ ਇਕੱਠੇ ਕਰਨੇ, ਇਹ ਤਾਂ "ਬਗਾਵਤ" ਦੇ ਲੱਛਣ ਹਨ। ਬਾਬਾ ਬੰਦਾ ਸਿੰਘ ਬਹਾਦਰ ਨਾਦੇੜ ਵਿਖੇ, ਮੱਠ ਵਿਚ ਬੈਠਾ, "ਨਾਮ ਸਿਮਰਣ" ਕਰਦਾ ਹੋਇਆ "ਧਰਮੀ" ਸੀ। ਪਰ ਜਿਸ ਵਕਤ ਖੰਡਾ ਫੜ ਕੇ, ਘੋੜੇ ਤੇ ਸਵਾਰ ਹੋ ਕੇ, ਫੌਜਾਂ ਲੈ ਕੇ ਸਮਾਣੇ ਤੇ ਜਾਪਿਆ, ਕੀ ਉਸ ਸਮੇਂ ਉਹ "ਧਰਮੀ" ਨਹੀਂ ਸੀ ? ਜਦੋਂ ਸਰਹਿੰਦ ਨੂੰ ਢਹਿ-ਢੇਰੀ ਕਰ ਦਿਤਾ। ਜੋ ਸਾਹਮਣੇ ਆਇਆ ਤਹਿ ਤੇਗ ਕੀਤਾ ਗਿਆ। ਅਜਿਹੇ ਸੂਰਮਗਤੀ ਦੇ ਕੰਮ ਕਰਨ ਵਾਲਾ ਬੰਦਾ ਸਿੰਘ ਕੀ "ਧਰਮ" ਤੋਂ ਖਿੜਕ ਗਿਆ ਸੀ ? ਅਜਿਹੇ ਜੰਗੀ ਰਾਹ ਤੇ ਟੋਰਨ ਵਾਲੇ, ਗੁਰੂ ਗੋਬਿੰਦ ਸਿੰਘ ਜੀ ਕੀ ਗਲਤ ਸਨ ? ਇਕ ਸੌ ਸਾਲ ਤਕ ਸਿੱਖ ਜੋਧੇ, ਟੱਪਰੀ ਵਾਸ ਬਣੇ, ਉੱਜੜੇ ਫਿਰਦੇ ਰਹੇ। ਬਹੁਤ ਸਾਰੇ ਬੱਚਿਆਂ ਦਾ ਜੰਗਲਾਂ ਬੇਲਿਆਂ ਵਿਚ ਹੀ ਜਨਮ ਹੋਇਆ। ਸੱਪਾਂ ਦੀਆ ਸਿਰੀਆਂ ਮਿਧਦੇ, ਹਿਰਨਾਂ ਦੀਆਂ ਧੌਣਾਂ ਮਰੋੜਦੇ, ਸ਼ੇਰਾਂ ਦੇ ਘੁਰਨਿਆਂ ਵਿਚ ਜਾਂ ਰਾਤਾਂ ਕੱਟਣ ਵਾਲੇ, ਭੁੱਖੇ ਪਿਆਸੇ ਰਹਿ ਕੇ, ਆਪਣਾ ਸਭ ਕੁਝ ਲੁਟਾ ਕੇ ਭੀ, ਕਿਸੇ ਦੀ ਟੈਂ ਨਾ ਮੰਨਣ ਵਾਲੇ, ਅਨੋਖੇ ਸੂਰਮਿਆਂ ਨੂੰ "ਧਰਮੀ" ਮੰਨਿਆ ਜਾਵੇ ਕਿ ਨਾ ? ਸ੍ਰ. ਹਰੀ ਸਿੰਘ ਨਲੂਆ, ਸ਼ੇਰੇ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ, ਸ੍ਰ. ਸ਼ਾਮ ਸਿੰਘ ਅਟਾਰੀ ਵਾਲੇ ਨੂੰ "ਧਰਮੀ" ਮੰਨਾਗੇ ਕਿ ਨਹੀਂ ? ਇਹ ਪੱਕੀ ਬਾਤ ਹੈ ਕਿ ਉਹਨਾਂ ਨੇ ਅੱਜ ਵਾਲੇ ਪਾਖੰਡੀਆਂ ਵਾਂਗ, "ਨਾਮ ਸਿਮਰਣ" ਦਾ ਨਾਟਕ ਨਹੀਂ ਕੀਤਾ। ਉਹਨਾਂ ਦਾ ਸਮੁੱਚਾ ਜੀਵਨ ਹੀ "ਨਾਮ

ਸਿਮਰਨ" ਦਾ ਮੁਜਸਮਾ ਸੀ।

ਅੱਜ ਦੇ ਵੇਹਲੜ ਟੋਲੇ, ਘੱਟ ਤੋਲਣ ਵਾਲੇ, ਵੱਧ ਭਾਅ ਲਾਉਣ ਵਾਲੇ, ਘਟੀਆ ਮਾਲ ਵੇਚਣ ਵਾਲੇ। ਰਿਸ਼ਵਤ ਲੈਣ ਵਾਲੇ, ਠੱਗੀਆਂ ਮਾਰਨ ਵਾਲੇ, ਬੜਾ "ਨਾਮ" ਜਪਦੇ ਹਨ। ਵਾਸਨਾ ਵਿਚ ਡੁਬੇ ਹੋਏ ਪਰਾਏ ਰੂਪ ਤੇ ਲਾਲਾਂ ਸੁਟਣ ਵਾਲੇ ਬਹੁਤ ਨਾਮ ਜਪਦੇ ਹਨ। ਲਾਲਚ ਵਿਚ ਗ੍ਰਸੇ ਹੋਏ, ਹਰ ਹੱਥਕੰਡਾ ਵਰਤ ਕੇ, ਦੂਜੇ ਨੂੰ ਲੁੱਟ ਲੈਣ ਵਾਲੇ, ਬੜੇ "ਧਰਮੀ" ਪੁਰਖ ਹਨ। ਗਰੀਬ ਦਾ ਮੂੰਹ ਗੁਰੂ ਕੀ ਗੋਲਕ ਨੂੰ ਡਕਾਰ ਜਾਣ ਵਾਲੇ, "ਵੱਡੇ ਧਰਮੀ" ਹਨ। ਕ੍ਰੋਧ ਵਿਚ ਅੱਗ ਉਗਲਣ ਵਾਲੇ, ਮੋਢਿਆਂ ਤੇ ਗੰਡਾਸੇ, ਬਰਛੇ, ਕਿਰਪਾਨਾਂ, ਬੰਦੂਕਾਂ ਪਾਈ ਫਿਰਨ ਵਾਲੇ, ਬੜਾ "ਨਾਮ ਜਪਦੇ" ਹਨ। ਗੁਰਦੁਆਰਿਆਂ ਤੇ ਕਬਜ਼ਿਆਂ ਨੂੰ ਲੈ ਕੇ ਗੋਲੀਆਂ ਚਲਾਉਣ ਵਾਲੇ, ਕਤਲ ਕਰਨ ਵਾਲੇ, ਜੇਹਲਾਂ ਕੱਟਣ ਵਾਲੇ "ਮਹਾਨ ਧਰਮੀ" ਪੁਰਖ ਹਨ। ਹੰਕਾਰ ਦੀ ਸਿਖਰਲੀ ਟੀਸੀ ਤੇ ਬੈਠੇ ਹੋਏ ਗੋਗੜ ਧਾਰੀ ਸਾਧ, ਸਿੱਖੀ ਵੇਸ ਧਾਰਨ ਕਰਕੇ, ਬਾਣੀ ਪੜਕੇ, ਸਿੱਖਾਂ ਤੋਂ ਹੀ ਮਾਇਆ ਬਟੋਰ ਰਹੇ ਹਨ, ਤੇ ਆਪਣੀ ਹੀ ਪੂਜਾ (ਪੈਰੀ ਹੱਥ) ਕਰਵਾ ਰਹੇ ਹਨ। ਕਿਉਂਕਿ ਇਹ ਲੋਕ "ਨਾਮ ਸਿਮਰਨ" ਬੜਾ ਕਰਦੇ ਹਨ। ਗੁਰੂ ਕੇ ਤਖਤਾਂ ਤੇ ਬੈਠਣ ਵਾਲੇ, ਅਖੌਤੀ ਜਥੇਦਾਰ, ਆਪਣੀ ਕੋਮ ਨੂੰ ਇਸ ਤਰ੍ਹਾਂ ਸ਼ਰਮਸਾਰ ਕਰਵਾਉਣਗੇ, ਕਦੀ ਸੋਚਿਆ ਨਹੀਂ ਸੀ। ਇਹ ਲੋਕ ਭੀ ਬਹੁਤ "ਨਾਮ ਜਪਦੇ" ਹਨ ਤੇ ਹੋਰਾਂ ਨੂੰ ਨਾਮ ਜਪਣ ਦਾ ਨਿੱਤ ਉਪਦੇਸ਼ ਕਰਦੇ ਹਨ। ਸਾਡੇ ਗੁਰਦੁਆਰਿਆਂ ਦੇ ਪ੍ਰਬੰਧਕ ਅਤੇ ਰਾਜਸੀ ਆਗੂ ਭੀ ਦਿਨ-ਰਾਤ ਇਕਾਗਰ ਚਿਤ ਇਸੇ ਤਰ੍ਹਾਂ ਦਾ "ਨਾਮ ਸਿਰਮਣ" ਕਰ ਰਹੇ ਹਨ। ਕਾਸ਼ ਕਿ ਗੁਰਬਾਣੀ ਨੂੰ ਖਾਣਾ ਤੇ ਭੁੰਚਣਾ ਸ਼ਬਦਾਂ ਤੇ ਹੀ ਅਮਲ ਕਰ ਲੈਂਦੇ।

"ਖਾਣਾ" ਸ਼ਬਦ ਚੰਗਿਆਈਆਂ, ਜਿਤੁ ਖਾਧੈ ਸਦਾ ਤ੍ਰਿਪਤਿ ਹੋਇ॥

ਪੈਨਣ ਸਿਫਤਿ ਸਨਾਇ ਹੈ, ਸਦਾ ਸਦਾ ਓਹ ਉਜਲਾ, ਮੈਲਾ ਕਦੇ ਨਾ ਹੋਇ॥ (1092)

ਹੇ ਭਾਈ! ਸ਼ਬਦ ਦਾ ਖਾਣਾ (ਸੁਣਨਾ) ਕੀ ਹੈ? ਕਿ ਜੀਵਨ ਵਿਚ ਚੰਗਿਆਈਆਂ ਪਰਵੇਸ਼ ਕਰ ਜਾਣ। ਗੁਣਾ ਨਾਲ ਭਰਪੂਰ ਮਨੁੱਖ ਨੂੰ ਇਕ ਖਾਸ ਤ੍ਰਿਪਤੀ ਮਿਲਦੀ ਹੈ। ਸ਼ਬਦ ਦਾ ਪੈਹਨਣਾ ਕੀ ਹੈ? ਕਿ ਜੀਵ ਸਿਫਤ ਸਾਲਾਹ ਵਿਚ ਰੰਗਿਆ ਰਹੇ। ਕੱਪੜੇ ਆਮ ਕਰਕੇ ਮੈਲੇ ਹੋ ਜਾਂਦੇ ਹਨ, ਧੋਈਦੇ ਹਨ। ਗੁਰੂ ਦੇ ਉਪਦੇਸ਼ ਰਾਹੀਂ ਆਪਣੇ ਮਨ ਨੂੰ ਇੰਨਾ ਸਾਫ ਤੇ ਪਵਿੱਤਰ ਬਣਾ ਲੈ ਕਿ ਕਦੀ

ਮੈਲਾ ਨਹੀਂ ਹੋਵੇਗਾ ਭਾਵ ਕਿ ਕਪੜਾ ਤਾਂ ਮੈਲਾ ਹੋ ਜਾਵੇ ਤਾਂ ਸਾਫ ਕਰਨਾ ਸੌਖਾ ਹੈ। ਪਰ ਮਨ ਜੇ ਮੈਲਾ ਹੋ ਜਾਵੇ ਤਾਂ ਸਾਫ ਕਰਨਾ ਬਹੁਤ ਔਖਾ ਹੈ। ਇਸ ਲਈ ਜੇ ਕਦੀ ਵਿਕਾਰਾਂ ਦੀ ਮੈਲ ਆਉਂਦੀ ਹੈ ਤਾਂ ਗੁਰੂ ਹੁਕਮ ਦੁਆਰਾ ਉਸ ਨੂੰ ਪਰੇ ਵਗਾਹ ਮਾਰੀ। ਜੇ ਮਨ ਹੀ ਮੈਲਾ ਹੋ ਗਿਆ ਫਿਰ ਸਰੀਰ ਜਾਂ ਕੱਪੜੇ, ਸਾਫ ਸੁਥਰੇ ਕੀਮਤੀ, ਕਿਸੇ ਅਰਥ ਨਹੀਂ ਹਨ।

ਹਰਿ ਅੰਮ੍ਰਿਤ ਨਾਮੁ ਭੋਜਨ ਨਿਤ "ਭੁੰਚਹੁ" ਸਰਬ ਵੇਲਾ ਮੁਖਿ ਪਾਵਹੁ ॥

ਜਰਾ ਮਰਾ ਤਾਪੁ ਸਭੁ ਨਾਠਾ, ਗੁਣ ਗੋਬਿੰਦ ਨਿਤ ਗਾਵਹੁ ॥

(611)

ਹੇ ਭਾਈ! ਅੰਮ੍ਰਿਤ ਵਰਗਾ (ਗੁਰੂ ਦਾ ਉਪਦੇਸ) ਨਾਮ ਭੋਜਨ ਹਰ ਰੋਜ ਹਰ ਸਮੇਂ ਛਕਦੇ ਰਹੋ। ਇਸ ਨਾਮ ਅੰਮ੍ਰਿਤ ਦੀ ਬਦੌਲਤ ਬੁਢਾਪੇ ਦਾ ਭੈ ਨਹੀਂ ਰਹੇਗਾ। ਮੌਤ ਦਾ ਖੌਫ ਪਰੇਸ਼ਾਨ ਨਹੀਂ ਕਰੇਗਾ। ਸਰੀਰਕ ਅਤੇ ਮਾਨਸਿਕ ਪਰੇਸ਼ਾਨੀਆ ਤੋਂ ਮੁਕਤੀ ਮਿਲੇਗੀ। ਜਦੋਂ ਹਰ ਸਮੇਂ ਸਤਿਗੁਰੂ ਦੀ ਦਸੀ ਸਿੱਖਿਆ ਤੇ ਚਲਦੇ ਰਹੋਗੇ।

ਗੁਰਮੁਖਿ ਸਚੁ "ਭੋਜਨ", ਪਵਿਤੁ ਸਰੀਰਾ ॥

ਮਨੁ ਨਿਰਮਲੁ, ਸਦ ਗੁਣੀ ਗਹੀਰਾ ॥

ਜੰਮੈ ਮਰੈ ਨਾ ਆਵੈ ਜਾਇ ॥

ਗੁਰ ਪਰਸਾਦੀ ਸਾਚਿ ਸਮਾਇ ॥

(1174)

ਹੇ ਭਾਈ ! ਗੁਰੂ ਦਾ ਬਖਸਿਸ ਕੀਤਾ ਸਚਾ ਭੋਜਨ (ਖਰਾ ਉਪਦੇਸ) ਛਕੋਗੇ ਤਾਂ ਮਨ ਵਿਕਾਸ ਕਰੇਗਾ। ਸਰੀਰ ਤੰਦਰੁਸਤ ਬਣਿਆ ਰਹੇਗਾ। ਮਨ ਵਿਕਾਰਾਂ ਵਲੋਂ ਹਟ ਜਾਵੇਗਾ। ਗੁਣਵਾਨ ਪਰਮੇਸਰ ਦੇ ਗੁਣ ਗਾਉਂਦਿਆਂ ਤੁਸੀਂ ਭੀ ਗੁਣਵਾਨ ਬਣ ਜਾਉਗੇ। ਅਜਿਹੇ ਸੱਚ ਦੇ ਰਾਹ ਚਲਦਿਆਂ, ਘੜੀ ਮੁੜੀ ਸੌਦੇ ਨਹੀਂ ਕਰਨੇ ਪੈਣਗੇ। ਆਤਮਾ ਨਹੀਂ ਮਾਰਨੀ ਪਵੇਗੀ। ਗੁਰੂ ਦੀ ਸੱਚੀ ਸਿੱਖਿਆ ਰਾਹੀ, ਸੱਚੇ ਵਿਚ ਲਿਵਲੀਨ ਹੋ ਜਾਉਗੇ।

ਪੇਖੇ ਬਿੰਜਨ ਪਰੋਸਨਹਾਰੇ ॥ ਜਿਹ "ਭੋਜਨ" ਕੀਨੋ ਤੇ ਤ੍ਰਿਪਤਾਰੇ ॥

(1299)

ਹੇ ਭਾਈ! ਭੋਜਨ ਦੇ ਦੇਗੇ ਨੂੰ ਕੇਵਲ ਵੇਖਣ ਨਾਲ ਪੇਟ ਨਹੀਂ ਭਰਦਾ। ਸੇਵਾਦਾਰ ਸਾਰਾ ਦਿਨ ਭੋਜਨ ਵਰਤਾਉਂਦੇ ਹਨ। ਸਾਰਾ ਭੋਜਨ ਉਹਨਾਂ ਦੇ ਹੱਥਾਂ ਵਿਚੋਂ ਦੀ ਲੰਘਦਾ ਹੈ। ਪਰ ਉਹਨਾਂ ਦੀ ਭੁੱਖ ਤਦ ਮਿਟੇਗੀ ਜਦੋਂ ਪ੍ਰਸਾਦਾ

ਛਕਣਗੇ। ਬਿਨਾਂ ਖਾਧੇ ਭੁੱਖ ਨਹੀਂ ਮਿਟਣੀ। ਇਸੇ ਤਰ੍ਹਾਂ ਗੁਰੂ ਦੇ ਉਪਦੇਸ (ਗੁਰਬਾਣੀ) ਨੂੰ ਪੜਨ ਮਾਤਰ ਨਾਲ ਕੁਝ ਨਹੀਂ ਸੰਵਰਨਾ। ਇਸ ਬਾਣੀ ਨੂੰ ਆਪਣੇ ਜੀਵਨ ਵਿਚ ਲਾਗੂ ਕਰਨਾ ਪਵੇਗਾ।

ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥
"ਜੇ ਕੋ ਖਾਵੈ ਜੇ ਕੋ ਭੁੰਚੈ", ਤਿਸਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ ॥
(1429)

ਹੇ ਭਾਈ! ਅਸੀਂ ਥਾਲ ਵਿਚ ਤਿੰਨ ਵਸਤੂਆਂ ਪਰੋਸ ਕੇ ਤੁਹਾਡੇ ਸਨਮੁਖ ਰੱਖ ਦਿਤੀਆਂ ਹਨ। ਸਤ ਸੰਤੋਖ ਤੇ ਵਿਚਾਰ। ਭਾਵ ਕਿ ਜੋ ਰਾਹ ਤੁਹਾਡੇ ਲਈ ਉਲੀਕਿਆ ਹੈ, ਇਹ ਹੈ ਸੱਚ ਦਾ ਰਾਹ। ਸੰਤੋਖੀ ਜੀਵਨ ਵਾਲਾ ਰਾਹ ਅਤੇ ਵਿਚਾਰਵਾਨ ਬਣਕੇ, ਜੀਵਨ ਨਿਰਬਾਹ ਕਰਨ ਦਾ ਰਾਹ। ਆਪਣੇ ਹਿਰਦੇ ਰੂਪੀ ਥਾਲ ਵਿਚ ਇਹਨਾਂ ਤਿੰਨਾਂ ਗੁਣਾਂ ਨੂੰ ਧਾਰਨ ਕਰਕੇ ਰੱਖਣਾ। ਪਾਣੀ ਦੀ ਥਾਂ ਤੁਹਾਡੇ ਲਈ (ਨਾਮ) ਅੰਮ੍ਰਿਤ ਤਿਆਰ ਕਰਕੇ ਦਿਤਾ ਹੈ, ਇਸ ਨੂੰ ਨਿਤ ਦਿਨ ਗੱਟ ਗੱਟ ਪੀਂਦੇ ਰਹਿਣਾ ਸਾਰਿਆਂ ਨੂੰ ਜੀਵਨ ਲਈ ਨਾਮ ਹੀ ਆਸਰਾ ਦੇਵੇਗਾ। ਜੋ ਵਿਅਕਤੀ ਨਾਮ (ਭੋਜਨ-ਗੁਰਉਪਦੇਸ) ਨੂੰ ਖਾਵੇਗਾ, ਇਸ ਮੁਤਾਬਕ ਜੀਵਨ ਬਿਤਾਵੇਗਾ, ਉਸ ਦਾ ਹੀ ਕਲਿਆਣ ਹੋਵੇਗਾ। ਸਾਰੇ ਤਰ੍ਹਾਂ ਦੇ ਬੰਧਨਾਂ ਤੋਂ ਮੁਕਤ ਹੋ ਜਾਵੇਗਾ। ਇਹ ਉੱਤਮ ਵਸਤੂ ਤਜੋਗੇ ਤਾਂ ਜੀਵਤ ਨਹੀਂ ਰਹਿ ਸਕੋਗੇ। ਆਤਮਕ ਮੌਤ ਹੋ ਜਾਵੇਗੀ।

(ਗੁਰਬਾਣੀ ਵਿਚ ਖਾਣਾ ਤੇ ਭੁੰਚਣਾ ਸ਼ਬਦ 47 ਵਾਰੀ ਆਇਆ ਹੈ)

✯✯✯

# ੭੬। □□□ (□ਦੇ□)

ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਸੁਣਿਐ, ਮੰਨਿਐ, ਗਾਵੀਐ, ਹੁਕਮ, ਰਜਾ ਨਾਮ ਆਦਿ ਸ਼ਬਦ ਆਏ ਹਨ। ਉਥੇ "ਚਰਨ ਜਾਂ ਗੁਰਚਰਨ" ਭੀ ਇਹਨਾਂ ਦੇ ਹੀ ਸਮਅਰਥੀ ਹਨ। ਜੋ ਬਰਕਤਾਂ ਰਹਿਮਤਾਂ "ਨਾਮ" ਦੁਆਰਾ ਪ੍ਰਾਪਤ ਹੁੰਦੀਆਂ ਦੱਸੀਆਂ ਗਈਆਂ ਹਨ। ਉਹੀ ਨਿਹਮਤਾਂ ਚਰਨਾਂ ਨੂੰ ਜਪਣ, ਜਾਂ ਚਰਨ ਹਿਰਦੇ ਵਿਚ ਬਸਾਉਣ ਬਾਰੇ ਦੱਸੀਆਂ ਹਨ। ਚਰਨ ਤਾਂ ਹਿਰਦੇ ਵਿਚ ਬਸਾਉਣ ਵਾਲੀ ਚੀਜ ਨਹੀਂ ਹਨ। ਫਿਰ ਕੀ ਕੀਤਾ ਜਾਵੇ? ਅਸਲ ਵਿਚ "ਚਰਨ" ਸ਼ਬਦ ਦੀ ਵਰਤੋਂ ਪ੍ਰਸੰਗ ਦੇ ਮੁਤਾਬਕ ਵੱਖੋ-ਵੱਖਰੇ ਅਰਥਾਂ ਵਿਚ ਹੋਈ ਹੈ। ਗੁਰੂ ਦਾ ਹੁਕਮ, ਉਪਦੇਸ, ਨਾਮ, ਮੰਤਰ ਪ੍ਰਥਾਏ ਭੀ 'ਚਰਨ' ਸ਼ਬਦ ਵਰਤਿਆ ਹੈ। ਆਓ ਵੀਚਾਰੀਏ-

ਗੁਰ ਕੇ "ਚਰਣ" ਮਨ ਮਾਹਿ ਵਸਾਇ॥ ਦੂਖੁ ਅਨੇਰਾ ਅੰਦਰਹੁ ਜਾਇ॥
(134)

ਹੇ ਭਾਈ! ਗੁਰੂ ਦੇ ਉਪਦੇਸ (ਚਰਣ) ਨੂੰ ਮਨ ਵਿਚ ਬਸਾਲੈ। ਤੇਰਾ ਅਗਿਆਨਤਾ ਵਾਲਾ ਅਨੇਰਾ, ਖਤਮ ਹੋ ਜਾਵੇਗਾ। ਇਸੇ ਅਗਿਆਨਤਾ ਦੇ ਕਾਰਨ ਤੂੰ ਦੁਖਾਂ ਵਿਚ ਵਿਆਕੁਲ ਹੈਂ।

ਜਨ ਕੇ "ਚਰਨ" ਵਸਹਿ ਮੇਰੇ ਹੀਅਰੈ ਸੰਗਿ ਪੁਨੀਤਾ ਦੇਹੀ॥
(680)

ਹੇ ਭਾਈ! ਗੁਰੂ ਦਾ ਪਵਿੱਤਰ ਉਪਦੇਸ (ਚਰਨ) ਮੇਰੇ ਹਿਰਦੇ ਵਿਚ ਬਸਦਾ ਹੈ। ਜਿਸ ਕਰਕੇ ਮੇਰੀ ਦੇਹੀ ਅਰੋਗ ਹੋ ਗਈ ਹੈ, ਤੇ ਮਨ ਵਿਕਾਰਾਂ ਵਲੋਂ ਹਟ ਗਿਆ ਹੈ।

ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ॥
ਅਪਣੇ "ਚਰਣ" ਜਪਾਇਅਨੁ, ਵਿਚ ਦਯੁ ਖੜੋਆ॥
ਰੋਗ ਸੋਗ ਸਭਿ ਮਿਟਿ ਗਏ, ਨਿਤ ਨਵਾ ਨਰੋਆ॥ (1193)

ਹੇ ਭਾਈ! ਜੇ ਸੇਵਕ ਗੁਰੂ ਦੀ ਕਿਰਪਾ ਨਾਲ, ਸੱਚ ਦੇ ਮਾਰਗ ਤੇ ਚਲਣ ਦਾ ਦ੍ਰਿੜ ਇਰਾਦਾ ਧਾਰ ਲੈਂਦੇ ਹਨ। ਉਹ ਪੰਜਾਂ ਕਾਮਾਦਿਕ ਵੈਰੀਆਂ ਨੂੰ ਕਾਬੂ ਕਰ ਲੈਂਦੇ ਹਨ। ਉਹ ਸੇਵਕ ਹਰ ਸਮੇਂ ਨਿਰੰਕਾਰ ਦੇ ਚਰਣ (ਗੁਰਉਪਦੇਸ) ਜਪਦੇ ਰਹਿੰਦੇ ਹਨ। ਕਿਉਂਕਿ ਦਇਆ ਦਾ ਮੁਜਸਮਾ ਪਰਮੇਸਰ, ਉਹਨਾਂ ਤੇ ਕਿਰਪਾ

ਕਰਦਾ ਹੈ। ਸਾਰੇ ਤਰ੍ਹਾਂ ਦੇ ਦੁੱਖ ਕਲੇਸ਼, ਪ੍ਰੇਸ਼ਾਨੀਆਂ ਖਤਮ ਹੋ ਗਈਆਂ।

ਗੁਰ ਕੇ "ਪਗ" (ਚਰਣ) ਸਿਮਰਉ ਦਿਨ ਰਾਤਿ॥ (1319)

ਭਾਈ! ਮੈ ਤਾਂ ਦਿਨ ਰਾਤ, ਹਰ ਸਮੇਂ, ਗੁਰੂ ਦੇ ਚਰਨਾਂ (ਉਪਦੇਸ਼) ਨੂੰ ਯਾਦ ਰੱਖਦਾ ਹਾਂ। ਇਹੀ ਮੇਰੇ ਜੀਵਨ ਦਾ ਆਧਾਰ ਹੈ।

ਪਾਰਬ੍ਰਹਮ ਪ੍ਰਭ ਤੇਰੀ ਸਰਨਾ॥ ਕਿਲਬਿਖ ਕਾਟੈ ਭਜੁ ਗੁਰ ਕੇ "ਚਰਨਾ"॥ (804)

ਹੇ ਰੱਬ ਜੀ! ਅਸੀਂ ਤੇਰੀ ਸ਼ਰਨ ਵਿਚ ਆਏ ਹਾਂ। ਤੇਰੀ ਸ਼ਰਨ ਵਿਚ ਆਉਣ ਵਾਲਿਆਂ ਦੇ ਕਲਹਿ ਕਲੇਸ, ਸਭ ਕੱਟੇ ਜਾਂਦੇ ਹਨ। ਜੋ ਇਨਸਾਨ ਗੁਰੂ ਦੇ ਚਰਨਾਂ ਦਾ (ਗੁਰਬਾਣੀ-ਗੁਰ ਉਪਦੇਸ਼) ਹਰ ਸਮੇਂ ਸਿਮਰਨ ਕਰਦਾ ਹੈ, ਉਹ ਕਦੀ ਡੋਲਦਾ ਨਹੀਂ।

ਮਾਈ "ਚਰਨ" ਗੁਰ ਮੀਠੇ॥

ਵਡੈ ਭਾਗਿ ਦੇਵੈ ਪਰਮੇਸਰੁ, ਕੋਟਿ ਫਲਾ ਦਰਸਨ ਗੁਰ ਡੀਠੇ॥ (717)

ਹੇ ਮੇਰੀ ਮਾਂ! ਗੁਰੂ ਦੇ ਚਰਨ ਬਹੁਤ ਮੀਠੇ ਹਨ। ਭਾਵ ਗੁਰੂ ਦਾ ਉਪਦੇਸ਼ ਬਹੁਤ ਚੰਗਾ ਹੈ। ਜਿਸ ਤੇ ਨਿਰੰਕਾਰ ਮੇਹਰਵਾਨ ਹੋ ਜਾਵੇ, ਉਸ ਨੂੰ ਗੁਰੂ ਦੀ ਸਰਨ ਵਿਚ ਭੇਜ ਦਿੰਦਾ ਹੈ। ਸਾਰੇ ਤਰ੍ਹਾਂ ਦੇ ਸੁੱਖ, ਪ੍ਰਾਪਤੀਆਂ ਗੁਰੂ ਦੀ ਆਗਿਆ ਵਿਚ ਰਹਿਣ ਨਾਲ ਮਿਲ ਜਾਂਦੇ ਹਨ।

ਮਹਾਂ ਅਨੰਦ ਮੰਗਲ ਰੂਪ, ਤੁਮਰੇ ਬਚਨ ਅਨੂਪ ਰਸਾਲ॥

ਹਿਰਦੈ "ਚਰਣ" ਸਬਦੁ ਸਤਿਗੁਰ ਕੋ, ਨਾਨਕ ਬਾਧਿਓ ਪਾਲਿ॥ (680)

(ਇਸ ਪ੍ਰਮਾਣ ਵਿਚ ਗਲ ਸਾਫ ਹੋ ਗਈ, ਕਿ "ਚਰਣ" ਕਿਸ ਨੂੰ ਆਖਿਆ ਜਾ ਰਿਹਾ ਸੀ)

ਹੇ ਭਾਈ! ਬਹੁਤ ਅਨੰਦ ਬਝਦਾ ਹੈ, ਬਹੁਤ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਹੇ ਪਰਮੇਸਰ ਜੀ ਤੁਹਾਡੇ ਬਚਨ (ਜੋ ਗੁਰੂ ਰਾਹੀਂ ਪਤਾ ਲੱਗਦਾ ਹੈ) ਬੜੇ ਰਸਵਾਲੇ ਹਨ, ਮਿੱਠੇ ਹਨ। ਹਿਰਦੇ ਵਿਚ ਚਰਣ ਕਿਵੇਂ ਬਸਾਈਦੇ ਹਨ ? ਸਤਿਗੁਰੂ ਦੇ ਸ਼ਬਦ ਰਾਹੀਂ। ਯਾਨੀ ਕਿ ਗੁਰੂ ਦੇ ਸ਼ਬਦ ਨੂੰ ਹੀ ਚਰਣ ਕਿਹਾ ਗਿਆ ਹੈ। ਹੋਰ ਵੱਖਰੇ ਚਰਣ ਹਿਰਦੇ ਵਿਚ ਬਸਣ ਵਾਲੇ ਕੋਈ ਨਹੀਂ ਹਨ। (ਗੁਰਬਾਣੀ ਵਿਚ ਚਰਣ, ਚਰਨ, ਚਰਨਾ ਆਦਿਕ ਦੀ 823 ਵਾਰੀ ਵਰਤੋਂ ਹੋਈ ਹੈ)

✬✬✬

# ਨਣ। □ਗ਼□–□□□□ਗ਼□ (□ਦੇ□)

ਬਹੁ ਗਿਣਤੀ ਸਿੱਖ ਸਮਾਜ ਦੀ ਸ਼ਬਦਾਵਲੀ ਵਿਚ “ਗੁਰਮਤ” ਨੂੰ ਆਮ ਵਰਤੀਦਾ ਸੁਣਿਆ ਜਾ ਸਕਦਾ ਹੈ। ਜਦੋਂ ਵੀ ਸਿੱਖੀ ਅਸੂਲਾਂ ਦੀ ਗੱਲ ਕਰਨੀ ਹੋਵੇ, ਤਾਂ ਸੁਤੇ ਹੀ ਮੂੰਹੋ ਨਿਕਲਦਾ ਹੈ “ਭਾਈ ਇਹੀ ਗੁਰਮਤ ਹੈ।” ਭਾਵ ਹੈ ਕਿ ਗੁਰੂ ਨਾਨਕ ਨਿਰੰਕਾਰੀ ਜੀ ਨੂੰ ਜੋ ਪਰਮੇਸਰ ਬਾਰੇ ਗਿਆਨ ਸੀ ਜੋ ਉਹਨਾਂ ਨੂੰ ਰਾਜਨੀਤੀ ਬਾਰੇ ਸਮਝ ਸੀ, ਮਨੁੱਖਤਾ ਦੇ ਕਲਿਆਣ ਵਾਸਤੇ ਜੋ ਪਰਉਪਕਾਰੀ ਅਸੂਲ ਉਹਨਾਂ ਨੇ ਤਿਆਰ ਕੀਤੇ, ਇਸਤਰੀਆਂ ਨੂੰ ਜਿਵੇਂ ਉਹਨਾਂ ਨੇ ਬਰਾਬਰ ਦੇ ਅਧਿਕਾਰ ਦਿਵਾਉਣ ਦੀ ਵਕਾਲਤ ਕੀਤੀ। ਜਾਤ-ਪਾਤ ਨੂੰ ਊਚ-ਨੀਚ ਵਾਲੇ ਕੋਹੜ ਨੂੰ, ਪੂਰੀ ਤਰ੍ਹਾਂ ਨਕਾਰ ਕੇ, ਹਰ ਪ੍ਰਾਣੀ ਮਾਤਰ ਨੂੰ ਇਕ ਸਮਾਨ ਦਰਜ਼ਾ ਦਿੱਤਾ। ਲੁਟੇਰੇ ਹਾਕਮਾਂ ਨੂੰ ਨਿਧੜਕ ਹੋ ਕੇ ਫਿਟਕਾਰਾਂ ਪਾਈਆਂ। ਦਬੇ ਕੁਚਲੇ ਕਮਜ਼ੋਰ ਲੋਕਾਂ ਨੂੰ ਹਿੰਮਤ, ਹੌਂਸਲਾ, ਅਤੇ ਦਲੇਰੀ ਧਾਰਨ ਲਈ ਉਤਸਾਹਿਤ ਕੀਤਾ। ਵੇਹਲੜਾਂ ਨੂੰ ਭੰਡਿਆ ਤੇ ਕਾਮਿਆਂ ਨੂੰ ਸਤਿਕਾਰ ਦਿੱਤਾ। ਅਜਿਹੇ ਸਾਰੇ ਉਤਮ ਉਪਦੇਸ਼ਾਂ ਨੂੰ ਜਦੋਂ ਇਕੱਠੇ ਕਰਕੇ, ਇਕੋ “ਸ਼ਬਦ” ਰਾਹੀਂ ਗੁਰੂ ਗਿਆਨ ਦਾ ਸੰਪੂਰਣ ਬੋਧ ਕਰਾਉਣਾ ਹੋਵੇ, ਤਦੋਂ ਇਉਂ ਆਖੀਦਾ ਹੈ - ਇਹ “ਗੁਰਮਤ” ਹੈ। ਸਤਿਗੁਰੂ ਜੀ ਨੇ ਅਤਿਅੰਤ ਦੂਰ-ਅੰਦੇਸ਼ੀ ਨਾਲ, ਆਪਣੀ ਬਾਣੀ ਨੂੰ ਲਿਖਤ ਵਿਚ ਲਿਆ ਕੇ, ਬਿਨਾਂ ਮਿਲਾਵਟ ਤੋਂ ਸਮਸਤ ਸਮਾਜ ਦੇ ਵਾਸਤੇ, ਸਦਾ ਲਈ ਸਾਂਭ ਦਿੱਤਾ। ਦਸਮ ਪਾਤਿਸ਼ਾਹ ਜੀ ਨੇ, ਇਸ ਅਮੋਲਕ ਧਰਮ ਪੋਥੀ ਨੂੰ ਹਮੇਸ਼ਾ ਅਗਵਾਈ ਲੈਣ ਵਾਸਤੇ, ਸਿੱਖਾਂ ਦਾ “ਗੁਰੂ” ਥਾਪ ਦਿੱਤਾ। ਅੱਜ ਜਦੋਂ ਗੁਰਮਤਿ ਅਤੇ ਮਨਮਤ ਦਾ ਨਿਖੇੜਾ ਕਰਨਾ ਹੋਵੇ ਤਾਂ ਗੁਰਬਾਣੀ ਤੋਂ ਹੀ ਸੇਧ ਲ ਏ ੀ
ਜਾਂਦੀ ਹੈ।

ਜਿਨ੍ਹਾਂ ਵਿਦਵਾਨ ਵਿਅਕਤੀਆਂ ਨੇ ਗੁਰਮਤਿ (ਗੁਰਬਾਣੀ) ਨੂੰ ਪੜਿਆ,

ਵਿਚਾਰਿਆ ਉਹਨਾਂ ਅਗੋਂ ਲੋਕਾਂ ਨੂੰ ਸਮਝਾਉਣ ਹਿੱਤ ਇਸ ਦੀ ਵਿਆਖਿਆ ਕੀਤੀ। ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦੀ ਵਿਆਖਿਆ ਨੌ ਗੁਰੂਆਂ ਨੇ ਕੀਤੀ। ਪੰਜ ਗੁਰ ਵਿਅਕਤੀਆਂ (ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਣ ਤੇ ਗੁਰੂ ਤੇਗ ਬਹਾਦਰ ਸਾਹਿਬ) ਨੇ ਲਿਖਤੀ ਵਿਆਖਿਆ ਕੀਤੀ। ਚਾਰ ਗੁਰੂ ਵਿਅਕਤੀਆਂ (ਗੁਰੂ ਹਰਿਗੋਬਿੰਦ, ਗੁਰੂ ਹਰਿ ਰਾਇ, ਗੁਰੂ ਹਰਿ ਕ੍ਰਿਸ਼ਨ ਤੇ ਗੁਰੂ ਗੋਬਿੰਦ ਸਿੰਘ ਜੀ) ਨੇ ਜਬਾਨੀ ਇਸੇ ਗੁਰਮਤਿ ਦਾ ਪ੍ਰਚਾਰ ਕੀਤਾ। ਇਸ ਤੋਂ ਇਲਾਵਾ, ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅਤੇ ਕਬਿੱਤਾਂ ਰਾਹੀਂ "ਗੁਰਮਤ" ਦੀ ਵਿਸਥਾਰ ਨਾਲ ਵਿਆਖਿਆ ਕੀਤੀ, ਜੋ ਇਕ ਕੀਮਤੀ ਖਜ਼ਾਨਾ ਹੈ। ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ ਬਹੁਤ ਚੰਗੀਆਂ ਹਨ। ਫਾਰਸੀ ਬੋਲੀ ਵਿਚ ਹੋਣ ਕਰਕੇ, ਆਮ ਪਾਠਕ ਲੇਖਕ ਦੀ ਪਹੁੰਚ ਵਿਚ ਨਹੀਂ ਹਨ। ਉਹਨਾਂ ਸਿੰਘਾਂ ਸਿੰਘਣੀਆਂ ਦਾ ਯੋਗਦਾਨ ਮਹਾਨ ਹੈ, ਜਿਨ੍ਹਾਂ ਨੇ "ਗੁਰਮਤ" ਨੂੰ ਸਮਝ ਲਿਆ। ਲਿਖਕੇ ਜਾਂ ਬੋਲਕੇ ਦੂਜਿਆਂ ਤੱਕ ਪਹੁੰਚਾਉਣ ਲਈ ਜਤਨ ਕਰਦੇ ਰਹੇ। ਜਿਨ੍ਹਾਂ ਨੇ "ਗੁਰਮਤ" ਨੂੰ ਸਮਝ ਕੇ ਆਪਣੇ ਜੀਵਨ ਵਿਚ ਢਾਲਿਆ। ਸਾਰੀ ਜ਼ਿੰਦਗੀ ਪਰਉਪਕਾਰ ਹੀ ਕਰਦੇ ਰਹੇ। ਮਹਾਨ ਦੇਣ ਸੀ ਉਹਨਾਂ ਗੁਰਸਿੱਖ ਮਾਈ ਭਾਈ ਦੀ ਜਿਨ੍ਹਾਂ ਨੇ "ਗੁਰਮਤ" ਨੂੰ ਸਮਝਿਆ, ਪ੍ਰਵਾਨ ਕੀਤਾ। "ਗੁਰਮਤ" ਅਨੁਸਾਰੀ ਜੀਵਨ ਜੀਵਿਆ। "ਗੁਰਮਤ" ਗਾਡੀ ਰਾਹ ਤੋਂ ਰੋਕਣ ਵਾਸਤੇ ਵਿਰੋਧੀਆਂ ਨੇ ਰਾਹ ਵਿਚ ਬੇਅੰਤ ਮੁਸੀਬਤਾਂ ਖੜੀਆਂ ਕੀਤੀਆਂ। ਗੁਰੂ ਪਿਆਰ ਵਾਲਿਆਂ ਨੇ ਅਸਿਹ ਤੇ ਅਕਹਿ ਕਸਟ ਸਹਿੰਦਿਆਂ ਜਾਨਾਂ ਵਾਰ ਦਿੱਤੀਆਂ। ਸਾਹਮਣੇ ਮੱਥੇ ਦੁਸ਼ਮਣ ਦੇ ਵਾਰ ਝੱਲੇ। ਸੂਰਮਗਤੀ ਨਾਲ ਧਰਮ ਦੋਖੀਆਂ ਨੂੰ ਸਜ਼ਾਵਾਂ ਦਿੱਤੀਆਂ। ਪੂਰੀ ਸਿਦਕ ਦਿਲੀ ਨਾਲ "ਗੁਰਮਤ" ਨੂੰ ਨਿਭਾਇਆ "ਧਰਮ" ਨਹੀਂ ਹਾਰਿਆ। ਆਪਣੀਆਂ ਜ਼ਮੀਨਾਂ ਜਾਇਦਾਦਾਂ ਨਾਲੋਂ "ਗੁਰਮਤ" ਜ਼ਿਆਦਾ ਕੀਮਤੀ ਸੀ। ਆਪਣੇ ਪ੍ਰਵਾਰਾਂ ਧੀਆਂ ਪੁੱਤਰਾਂ ਨਾਲੋਂ "ਗੁਰਮਤ" ਕਿਤੇ ਵੱਧ ਪਿਆਰੀ ਸੀ। ਆਪਣੀ ਜਾਨ ਤੋਂ ਵੀ ਪਿਆਰੀ ਸੀ ਮਹਾਨ "ਗੁਰਮਤ"।

"ਗੁਰਮਤ" ਨੂੰ ਲੁਟੇਰੇ ਸਾਧਾਂ ਨੇ, ਅਤੇ ਪਰੰਪਰਾਵਾਦੀ ਡੇਰੇਦਾਰ ਨੇ, ਗੰਧਲਾ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਕੁਦਰਤੀ ਨਿਯਮ ਮੁਤਾਬਕ ਜਿਵੇਂ ਹਰੇਕ ਚੀਜ਼ ਨਿਵਾਣ ਵੱਲ ਨੂੰ ਸੌਖਿਆਂ ਹੀ ਰਿੜ ਜਾਂਦੀ ਹੈ। ਪਾਣੀ ਨੀਵੇਂ ਪਾਸੇ ਵਹਿੰਦਾ ਹੈ। ਕੋਈ ਚੀਜ਼ ਪਹਾੜ ਤੋਂ ਸੁੱਟ ਦੇਈਏ, ਉਪਰ ਨਹੀਂ ਜਾਵੇਗੀ ਹੇਠਾਂ ਹੀ ਆਵੇਗੀ, ਭਾਵੇਂ ਪੱਥਰ ਹੀ ਕਿਉਂ ਨਾ ਹੋਵੇ। ਜਦੋਂ ਕਿਸੇ ਵਸਤੂ ਨੂੰ ਗਰਮ ਕੀਤਾ ਜਾਵੇ, ਫਿਰ ਉਤਾਂਹ ਨੂੰ ਚੜਨ ਲਗਦੀ ਹੈ। ਅੱਗ ਖੁਦ ਬਹੁਤ ਗਰਮ ਹੈ, ਇਸ ਲਈ ਉਪਰ ਨੂੰ ਜਾਣ ਲਈ ਉਤਾਵਲੀ

ਰਹਿੰਦੀ ਹੈ। ਮਨੁੱਖਤਾ ਦਾ ਪੂਰੀ ਕੌਮ ਦਾ, ਖ਼ੂਨ ਕਈ ਵਾਰੀ ਬਹੁਤ ਠੰਡਾ ਹੋ ਜਾਂਦਾ ਹੈ। ਯੱਖ ਹੋ ਚੁੱਕੇ ਖ਼ੂਨ ਨੂੰ ਗਰਮ ਕਰਕੇ, ਹਰਕਤ ਵਿਚ ਲਿਆਉਣ ਲਈ ਬੜੀ ਮੇਹਨਤ ਕਰਨੀ ਪੈਂਦੀ ਹੈ। ਕਦੀ ਵਿਚਾਰਾਂ ਦੀ ਸੱਟ ਮਾਰਨੀ ਪੈਂਦੀ ਹੈ। ਕਦੀ ਆਪਣਾ ਆਪਾ ਤੱਤੀ ਤਵੀ ਤੇ ਡਾਉਣਾ ਪੈਂਦਾ ਹੈ। ਕਦੀ ਚਾਂਦਨੀ ਚੌਂਕ ਵਿਚ, ਸਿਰ ਕਟਵਾਉਣਾ ਪੈਂਦਾ ਹੈ ਤੇ ਕਦੀ "ਮਾਸੂਮ ਬਾਲਕ" ਨੀਂਹਾਂ ਵਿਚ ਖਲਾਰਨੇ ਪੈਂਦੇ ਹਨ। ਸ਼ਾਂਤ ਰਹਿੰਦਿਆਂ ਪੂਰੀ ਸਿਦਕ ਦਿਲੀ ਨਾਲ "ਨਿੱਕੀਆਂ ਜਿੰਦਾਂ" ਨੇ, ਜੋ "ਭਾਂਬੜ" ਬਾਲ ਦਿੱਤੇ, ਉਸ ਨਾਲ ਸਾਰਾ ਪੰਜਾਬ ਮੱਚ ਪਿਆ। ਇਹਨਾਂ ਦੀ ਹੀ ਲਾਈ ਚੁਆਤੀ ਨਾਲ, ਪਾਪੀ ਵਜੀਰ ਖਾਨ ਸੜ ਗਿਆ। ਇਹਨਾਂ ਦੀ ਹੀ ਮੜੀ ਤੇ ਸਿੱਖੀ ਰਾਜ ਦਾ ਮਹਿਲ ਉਸਰਨ ਲੱਗਾ।

ਡੇਰੇਦਾਰ ਸਾਧਾਂ ਦੀ ਪਰਚਾਰੀ "ਗੁਰਮਤ" ਨੂੰ ਰਾਹ ਸਿਰ ਲਿਆਉਣ ਵਾਸਤੇ, ਪ੍ਰੋ. ਗੁਰਮਖ ਸਿੰਘ, ਗਿਆਨੀ ਦਿੱਤ ਸਿੰਘ ਆਦਿਕ ਨੇ ਬੇਅੰਤ ਮੇਹਨਤ ਕੀਤੀ। ਉਹਨਾਂ ਦੇ ਹੀ ਪਦ ਚਿੰਨ੍ਹਾਂ ਤੇ ਚਲਦਿਆਂ, ਭਾਈ ਕਾਹਨ ਸਿੰਘ ਨਾਭਾ, ਕਰਮ ਸਿੰਘ ਹਿਸਟੋਰੀਅਨ ਤੇ ਪ੍ਰੋ. ਸਾਹਿਬ ਸਿੰਘ ਨੇ ਯਾਦਗਾਰੀ ਸਿਧਾਂਤਕ ਕਾਰਜ ਕੀਤੇ। ਗਿਆਨੀ ਭਾਗ ਸਿੰਘ ਜੀ ਅੰਬਾਲਾ ਨੇ ਪਹਿਲੀ ਵਾਰ ਬੜੀ ਸਿਆਣਪ ਬਾਦਲੀਲ, ਅਤੇ ਦਲੇਰੀ ਨਾਲ ਬਚਿੱਤਰ ਨਾਟਕ ਦੇ ਕੁਫਰ ਨੂੰ ਬੇਪਰਦ ਕੀਤਾ। ਇਹਨਾਂ ਵਲੋਂ ਦਿੱਤੇ ਗਏ ਦਿਸ਼ਾ ਨਿਰਦੇਸ਼ਾਂ ਵਿਚ ਚੱਲਕੇ, "ਮਿਸਨਰੀ ਕਾਲਜਾਂ" ਨੇ ਸਲਾਘਾਯੋਗ ਹਿੱਸਾ ਪਾਇਆ। "ਗੁਰਮਤ" ਸਾਹਿਤ ਰਾਹੀਂ ਅਤੇ ਲੈਕਚਰ ਰਾਹੀਂ ਗੁਰਬਾਣੀ ਵਿਚ ਦਰਸਾਏ ਹੁਕਮਾਂ ਨੂੰ ਸਪੱਸ਼ਟ ਕਰਨ ਦਾ ਉਪਰਾਲਾ ਕੀਤਾ।

ਸ੍ਰ. ਗੁਰਬਖਸ ਸਿੰਘ "ਕਾਲਾ ਅਫਗਾਨਾ (ਪਿੰਡ) ਨੇ ਵੀਹਵੀਂ ਸਦੀ ਦੇ ਆਖਰੀ ਦਹਾਕੇ ਵਿਚ, ਜੋ ਵਿਦਵਤਾ ਭਰਪੂਰ ਗੁਰਬਾਣੀ ਬਾਰੇ ਖੋਜ ਦਾ ਕੰਮ ਕੀਤਾ ਹੈ, ਉਹ ਦੇਰ ਤਕ ਯਾਦ ਰਹੇਗਾ। "ਬਿਪ੍ਰਨ ਕੀ ਰੀਤ ਤੋਂ ਸੱਚ ਦਾ ਮਾਰਗ" ਲੜੀ ਅਧੀਨ, ਲਿਖੀਆਂ ਦਸ ਕਿਤਾਬਾਂ ਆਪਣਾ ਜੁਆਬ ਆਪ ਹਨ। ਜਿਨ੍ਹਾਂ ਪੱਖਾਂ ਬਾਰੇ ਪਹਿਲਾਂ ਧਿਆਨ ਨਹੀਂ ਗਿਆ। ਜਿਨ੍ਹਾਂ ਅਸੂਲਾਂ ਨੂੰ ਲੋਕ ਰੋਹ ਕਾਰਨ, ਲੇਖਕ ਸਪੱਸ਼ਟ ਕਰਨੋ ਝਕਦੇ ਰਹੇ ਹਨ। ਜਿਨਾਂ ਬੁਰਾਈਆਂ ਨੂੰ ਰੱਦ ਕਰਨੋਂ ਇਸ ਲਈ ਲੇਖਕ ਕੰਬਣ ਲੱਗ ਜਾਂਦੇ ਸਨ, ਕਿਤੇ ਪੁਜਾਰੀ (ਅਖੌਤੀ ਜੱਥੇਦਾਰ) ਮੁਸੀਬਤ ਖੜੀ ਨਾ ਕਰ ਦੇਣ। ਗੁਰਬਾਣੀ ਦੀਆਂ ਅੱਧੀਆਂ ਪੰਕਤੀਆਂ ਲੈ ਕੇ "ਗੁਰਮਤ" ਵਿਰੋਧੀ ਅਰਥ ਆਮ ਹੀ ਕੀਤੇ ਜਾ ਰਹੇ ਸਨ। ਸ਼ੇਰ ਮਰਦ ਸ੍ਰ. ਗੁਰਬਖਸ਼ ਸਿੰਘ ਨੇ, ਅਜਿਹੇ ਸੈਂਕੜੇ ਵਿਸ਼ੇ ਸਾਹਮਣੇ ਲਿਆਂਦੇ, ਜੋ ਪਹਿਲਾਂ ਵਿਚਾਰੇ ਹੀ ਨਹੀਂ ਗਏ ਜਾਂ ਗਲਤ ਪਰਚਾਰੇ ਜਾ ਰਹੇ

ਸਨ। ਇਹਨਾਂ ਦੀਆਂ ਲਿਖਤਾਂ ਨੂੰ ਲੋਕਾਂ ਤਕ ਪੁਚਾਉਣ ਦਾ ਬਿਖਮ ਕਾਰਜ ਕੀਤਾ, ਸ੍ਰ. ਜੋਗਿੰਦਰ ਸਿੰਘ ਸਪੋਕਸਮੈਨ ਨੇ। ਬਿਨਾਂ ਵਿਚਾਰੇ ਕਠਪੁਤਲੀ ਨੁਮਾ ਪੁਜਾਰੀਆਂ ਨੇ ਸ੍ਰ. ਗੁਰਬਖਸ ਸਿੰਘ ਨੂੰ "ਪੰਥ" ( ?) ਵਿਚੋਂ ਛੇਕ ਦਿੱਤਾ। ਸਪੋਕਸਮੈਨ ਨੇ ਉਸ ਦੇ ਹੱਕ ਵਿਚ ਜਦੋਂ ਜ਼ੋਰਦਾਰ ਆਵਾਜ਼ ਬੁਲੰਦ ਕੀਤੀ ਤਾਂ ਸ੍ਰ. ਜੋਗਿੰਦਰ ਸਿੰਘ ਨੂੰ ਭੀ "ਪੰਥ" ਵਿਚੋਂ ਛੇਕ ( ?) ਦਿੱਤਾ। ਅਕਤੂਬਰ 21, 2006 ਨੂੰ ਲੇਖਕ (ਇੰਦਰ ਸਿੰਘ ਘੱਗਾ) ਨੂੰ ਭੀ ਇਹੀ, "ਪਰਸਾਦ" ਬਖਸ਼ ਦਿੱਤਾ। ਨਵੰਬਰ 2005 ਤੋਂ "ਰੋਜ਼ਾਨਾ ਸਪੋਕਸਮੈਨ" ਅਖ਼ਬਾਰ ਸ਼ੁਰੂ ਹੋ ਜਾਣ ਨਾਲ, ਹੁਣ ਪਾਸਾ ਹੀ ਪਲਟ ਗਿਆ ਹੈ। ਇਹਨਾਂ ਪੁਜਾਰੀਆਂ, ਜਥੇਦਾਰਾਂ, ਪਰਧਾਨਾਂ, ਮੈਂਬਰਾਂ, ਅਤੇ ਰਾਜਸੀ ਅਹੁਦੇਦਾਰ ਅੰਦਰ ਖਾਤੇ ਕਿਵੇਂ ਪੰਥ ਨੂੰ ਲੁੱਟਣ ਤੇ ਡੋਬਣ ਲੱਗੇ ਹੋਏ ਹਨ। ਪੜਕੇ ਮਨ ਕੁਰਲਾ ਉਠਦਾ ਹੈ। ਸਪੋਕਸ ਮੈਨ ਰਾਹੀਂ ਹਰ ਰੋਜ ਗੁਰਮਤਿ ਦੀ ਬਹੁਪੱਖੀ ਜਾਣਕਾਰੀ ਮਿਲਦੀ ਹੈ। ਆਓ ਗੁਰਵਾਕ ਪੜੀਏ :

ਗੁਰ ਕੀ "ਮਤਿ" ਤੂ ਲੇਹਿ ਇਆਨੇ ॥
ਭਗਤਿ ਬਿਨਾਂ ਬਹੁ ਡੂਬੇ ਸਿਆਨੇ ॥ (288)

ਹੇ ਭਾਈ ! ਗੁਰੂ ਦੀ ਸਿੱਖਿਆ (ਮੱਤ) ਮੁਤਾਬਕ ਜ਼ਿੰਦਗੀ ਬਤੀਤ ਕਰਨਾ ਹੀ ਤੇਰੇ ਫਾਇਦੇ ਵਿਚ ਹੈ। ਅਣਜਾਣ ਨਾ ਬਣਿਆ ਰਹਿ, ਸਿਆਣਾ ਬਣ। ਇਸ ਭਗਤੀ (ਗੁਰਮਤ) ਤੋਂ ਬਿਨਾਂ ਵੱਡੇ-ਵੱਡੇ ਸਿਆਣੇ ਅਖਵਾਉਣ ਵਾਲੇ ਸੰਸਾਰ ਸਾਗਰ ਵਿਚ ਡੁੱਬ ਗਏ ਹਨ।

"ਗੁਰਮਤਿ" ਨਾਮੁ ਮੇਰਾ ਪ੍ਰਾਨ ਸਖਾਈ,
ਹਰਿ ਕੀਰਤਿ ਹਮਰੀ ਰਹਸਾਸਿ ॥ (10)

ਹੇ ਭਾਈ ! ਗੁਰੂ ਦੀ ਮਤ ਹੀ ਮੇਰੇ ਪ੍ਰਾਣਾਂ ਦਾ ਆਧਾਰ "ਨਾਮ" ਹੈ। ਹਰੀ ਦੀ ਕੀਰਤੀ (ਗੁਰੂ ਦੀ ਸਿੱਖਿਆ) ਹੀ ਮੇਰੇ ਜੀਵਨ ਲਈ ਰਾਹਦਾਰੀ ਹੈ।

ਨਾਉ ਪੜੀਐ ਨਾਉ ਬੂਝੀਐ "ਗੁਰਮਤੀ" ਵੀਚਾਰਾ ॥
"ਗੁਰਮਤੀ" ਨਾਮ ਧਨ ਖਟਿਆ, ਭਗਤੀ ਭਰੇ ਭੰਡਾਰਾ ॥ (140)

ਹੇ ਭਾਈ ! ਪੜ੍ਹਾਈ ਰਾਹੀਂ "ਨਾਮ" ਨੂੰ ਸਮਝ ਲਈਏ। ਫਿਰ ਇਸ "ਨਾਮ" ਨੂੰ ਬੁੱਝ ਲਈਏ। ਇਹਨਾਂ ਪੱਖਾਂ ਨੂੰ ਗੁਰੂ ਦੀ ਦਿੱਤੀ ਮੱਤ (ਗੁਰਮਤਿ) ਦੀ ਕਸਵੱਟੀ 'ਤੇ ਲਾ ਕੇ ਵੇਖੀਏ। ਜੋ ਅਸੀਂ ਕਰ ਰਹੇ ਹਾਂ ਕੀ ਇਹ ਸਭ ਠੀਕ ਹੈ ਕਿ ਗਲਤ ਹੈ ? ਗੁਰੂ ਦੀ ਮਤ ਲੈਣੀ ਹੀ "ਨਾਮ ਦਾ ਧਨ" ਖੱਟਣਾ ਹੈ। ਇਸ ਭਗਤੀ (ਗਿਆਨ) ਨਾਲ ਸਿੱਖ ਸੇਵਕਾਂ ਦੇ ਹਿਰਦੇ ਰੂਪੀ ਭੰਡਾਰ ਭਰ ਗਏ ਹਨ।

ਸਤਿਗੁਰ ਕੀ ਜਿਸ ਨੋ "ਮਤਿ" ਆਵੈ, ਸੋ ਸਤਿਗੁਰ ਮਾਹਿ ਸਮਾਨਾ ॥

ਇਹੁ "ਬਾਣੀ" ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥ (797)

ਹੇ ਭਾਈ! ਜਿਸ ਮਨੁੱਖ ਨੂੰ ਉਪਦੇਸ ਲੈ ਕੇ ਸਤਿਗੁਰੂ ਦੀ "ਮੱਤ" ਸਮਝ ਆ ਜਾਂਦੀ ਹੈ ਉਹ ਭਾਗਸ਼ਾਲੀ ਜੀਵ ਗੁਰੂ ਦਾ ਪ੍ਰਵਾਰਿਕ ਹਿੱਸਾ ਬਣ ਜਾਂਦਾ ਹੈ। ਜੋ ਵਿਅਕਤੀ ਗੁਰੂ ਦੀ "ਬਾਣੀ" ਜੀਅ ਨਾਲ (ਮਨੋ) ਸਵੀਕਾਰ ਕਰ ਲੈਂਦਾ ਹੈ ਮਾਨੋ ਉਸ ਦੇ ਹਿਰਦੇ ਵਿਚ ਹਰੀ ਪਰਮੇਸਰ ਦਾ ਵਾਸਾ ਹੋ ਗਿਆ। ਪਾਠਕ ਧਿਆਨ ਦੇਣ ਪਹਿਲੀ ਪੰਕਤੀ ਵਿਚ "ਮੱਤ" ਸ਼ਬਦ ਆਇਆ ਹੈ। ਦੂਜੀ ਪੰਕਤੀ ਵਿਚ "ਬਾਣੀ" ਲਫਜ਼ ਵਰਤਿਆ ਹੈ। ਅਰਥ ਦੋਵਾਂ ਦੇ ਇਕ ਹਨ।

ਮਨ ਕੀ "ਮਤਿ" ਤਿਆਗਹੁ ਹਰਿ ਜਨ, ਏਹਾ ਬਾਤ ਕਠੈਨੀ॥

ਅਨਦਿਨੁ ਹਰਿ ਹਰਿ ਨਾਮੁ ਧਿਆਵਹੁ, ਗੁਰ ਸਤਿਗੁਰ ਕੀ "ਮਤਿ" ਲੈਨੀ॥ (800)

ਹੇ ਭਾਈ! ਆਪਣੇ ਮਨ ਦੀ ਛੋਟੀ "ਮੱਤ" ਤਿਆਗ ਦਿਓ। ਇਹ ਗੱਲ ਹੈ ਬੜੀ ਔਖੀ। ਹਰ ਕੋਈ ਆਪਣੀ ਅਕਲ (ਮੱਤ) ਨੂੰ ਬਹੁਤ ਵੱਡੀ ਮੰਨਦਾ ਹੈ। ਨਿਤਦਿਨ ਰੱਬ ਜੀ ਨੂੰ ਯਾਦ ਰੱਖੋ। ਯਾਦ ਰੱਖਣ ਦਾ ਭਾਵ ਹੈ ਕਿ ਗੁਰੂ ਦੀ ਮੱਤ ਲੈ ਕੇ, ਜੀਵਨ ਨੂੰ ਉਸ ਮੁਤਾਬਕ ਢਾਲ ਲਓ।

"ਮਤਿ" ਪ੍ਰਗਾਸ ਭਈ ਹਰਿ ਧਿਆਇਆ, ਗਿਆਨਿ ਤਤੁ ਲਿਵ ਲਾਇ॥

ਅੰਤਰਿ ਜੋਤਿ ਪਗਟੀ ਮਨੁ ਮਾਨਿਆ, ਹਰਿ ਸਹਜਿ ਸਮਾਧਿ ਲਗਾਇ॥ (1199)

ਹੇ ਭਾਈ! ਮੱਤ ਬੁੱਧੀ ਗਿਆਨ ਦੇ ਚਾਨਣ ਨਾਲ ਭਰ ਗਈ। ਸਦਾ ਨਿਰੰਕਾਰ ਨੂੰ ਯਾਦ ਰੱਖੀਦਾ ਹੈ। ਠਾਠਾਂ ਮਾਰਦਾ ਗਿਆਨ ਪ੍ਰਾਪਤ ਹੋ ਗਿਆ ਹੈ। ਸਦਾ ਲਿਵ ਜੁੜੀ ਰਹਿੰਦੀ ਹੈ। ਨਿਰੰਕਾਰ ਦੀ ਜੋਤ (ਸੱਤਿਆ) ਅੰਦਰ ਪ੍ਰਗਟ ਹੋ ਗਈ ਹੈ। ਵਿਗੜਿਆਂ ਅਮੋੜ ਮਨ, ਹੁਣ ਕਾਬੂ ਵਿਚ ਆ ਕੇ ਠੀਕ ਰਾਹ ਪੈ ਗਿਆ ਹੈ। ਸਹਿਜ ਅਵਸਥਾ ਪ੍ਰਾਪਤ ਹੋ ਗਈ ਹੈ। ਸਾਰੇ ਕਾਰ ਵਿਹਾਰ ਕਰਦਿਆਂ ਭੀ ਮਾਨੋ, ਸਮਾਧੀ ਵਿਚ ਰਹੀਦਾ ਹੈ। ਭਾਵ ਕਿ ਪਰਮੇਸਰ ਨੂੰ ਹਾਜ਼ਰ ਨਾਜ਼ਰ ਜਾਣਕੇ, ਕਿਸੇ ਨਾਲ ਭੈੜਾ ਵਰਤਾਓ ਨਹੀਂ ਕਰੀਦਾ।

ਅਵਰੁ ਨ ਦੀਸੈ ਕਿਸੁ ਸਾਲਾਹੀ, ਤਿਸਹਿ ਸਰੀਕੁ ਨ ਕੋਈ॥

ਪ੍ਰਣਵਤਿ ਨਾਨਕ ਦਾਸਨਿ ਦਾਸਾ, "ਗੁਰਮਤਿ" ਜਾਨਿਆ ਸੋਈ॥ (597)

ਹੇ ਭਾਈ! ਕਿਸੇ ਹੋਰ ਦੀ ਵਡਿਆਈ ਕਿਵੇਂ ਕਰਾਂ? ਕਿਉਂਕਿ ਅਕਾਲ ਪੁਰਖ ਦੇ ਬਰਾਰਬਰ ਦਾ ਹੈ ਹੀ ਕੋਈ ਨਹੀਂ। ਨਿਮਾਣਾ ਨਾਨਕ ਪ੍ਰਣਾਮ ਕਰਦਾ ਹੈ ਉਸ ਪ੍ਰਭੂ ਨੂੰ।

ਅਜਿਹਾ ਮਹਾਨ ਪਰਮਾਤਮਾ, ਗੁਰੂ ਦੀ ਮੱਤ ਪ੍ਰਾਪਤ ਕਰਕੇ, ਸਮਝ ਵਿਚ ਆਉਂਦਾ ਹੈ।

ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ॥ ਹਰਿ ਜਪਿ ਪੜੀਐ ਹਉਮੈ ਮਾਰਿ॥
ਹਰਿ ਜਪਿ ਪੜੀਐ ਭਾਇ ਸਚਿ ਪਿਆਰਿ॥
ਨਾਨਕ ਨਾਮੁ "ਗੁਰਮਤਿ" ਉਰਧਾਰਿ॥ (423)

ਹੇ ਭਾਈ! ਹਰੀ ਦਾ ਜਾਪ ਕੀ ਹੈ? ਗੁਰੂ ਦੇ ਸ਼ਬਦ ਦੀ ਵੀਚਾਰ। ਹਰੀ ਦਾ ਜਾਪ ਕੀ ਹੈ? ਪੜ੍ਹ ਕੇ ਸਮਝ ਆਉਂਦੀ ਹੈ ਕਿ ਹਉਮੈ ਮਾਰ ਲਈਏ। ਹਰੀ ਦਾ ਜਾਪ ਕੀ ਹੈ? ਪੜ੍ਹ ਕੇ ਵਿਚਾਰ ਕੇ ਸਮਝ ਪੈਂਦੀ ਹੈ ਕਿ ਸੱਚਾਈ ਤੇ ਆਧਾਰਤ ਜੀਵਨ ਬਤੀਤ ਕਰਨਾ ਹੈ। ਸਾਰਿਆਂ ਨਾਲ ਪ੍ਰੇਮ ਪੂਰਵਕ ਸਲੂਕ ਕਰਨਾ ਹੈ। ਨਾਮ ਕੀ ਹੈ? ਗੁਰੂ ਦੀ ਮੱਤ ਨੂੰ ਹਿਰਦੇ ਵਿਚ ਧਾਰਨ ਕਰ ਲੈਣਾ।

ਸਾਧਸੰਗਿ ਭਇਓ ਜਨਮੁ ਪਰਾਪਤਿ॥
ਕਰਿ ਸੇਵਾ ਭਜੁ ਹਰਿ ਹਰਿ "ਗੁਰਮਤਿ"॥ (176)

ਹੇ ਭਾਈ! ਸਾਧ ਸੰਗਤ ਵਿਚ ਜਾ ਕੇ ਗੁਰੂ ਦਾ ਉਪਦੇਸ਼ ਸੁਣਿਆ। ਮਨ ਬਦਲ ਗਿਆ। ਪਹਿਲਾਂ ਵਾਲਾ ਖੋਟਾ ਸੁਭਾ ਮਰ ਗਿਆ। ਨਵਾਂ ਨੇਕ ਸੁਭਾ ਪਰਗਟ ਹੋ ਗਿਆ। ਇਸ ਤਰ੍ਹਾਂ ਨਵਾਂ ਜਨਮ ਮਿਲ ਗਿਆ। ਅਗੋਂ ਵੀ ਗਰਜ ਰਹਿਤ ਸੇਵਾ ਕਰਦਾ ਰਹੀ। ਗੁਰੂ ਦੀ ਦਿੱਤੀ ਮੱਤ ਨੂੰ ਭੁਲੀ ਨਾ ਇਸੇ ਗੁਰਮਤ ਨੂੰ ਭਜਨ ਵਾਂਗ ਸਦਾ ਯਾਦ ਰੱਖੀ ਕਿ ਗੁਰੂ ਨੇ ਕੀ ਆਖਿਆ ਸੀ।

ਦੁਰਮਤਿ ਭਾਗਹੀਨ ਮਤਿਫੀਕੇ, ਨਾਮੁ ਸੁਨਤ ਆਵੈ ਮਨਿ ਰੋਹੈ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ, ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥
ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ, ਜਿਤੁ ਨਾਤੈ ਕਊਆ ਹੰਸੁ ਹੋਹੈ॥
ਨਾਨਕ ਧਨੁ ਧੰਨੁ ਵਡੇ ਵਡਭਾਗੀ, ਜਿਨ ਗੁਰਮਤਿ ਨਾਮੁ ਰਿਦੈ ਮਲ ਧੋਹੈ॥ (492)

ਹੇ ਭਾਈ! ਅਭਾਗੇ ਹਨ ਉਹ ਮਨੁੱਖ, ਉਨ੍ਹਾਂ ਦੀ ਅਕਲ ਕਮਜ਼ੋਰ ਹੈ, ਜੋ ਗੁਰੂ ਦੀ ਚੰਗੀ ਸਿੱਖਿਆ (ਮੱਤ) ਨੂੰ ਸੁਣਨਾ ਹੀ ਪਸੰਦ ਨਹੀਂ ਕਰਦੇ। ਮਾਨੋ ਇਹ ਲੋਕ ਕਾਂ ਬਿਰਤੀ ਵਾਲੇ ਹਨ ਜੋ ਗੰਦੇ ਕੰਮ ਤੇ ਗੰਦੇ ਵਿਚਾਰਾਂ ਵਿਚ ਜੀਵਨ ਬਰਬਾਦ ਕਰ ਰਹੇ ਹਨ। ਸਤਿਗੁਰੂ ਮਾਨੋ ਅੰਮ੍ਰਿਤ ਦਾ ਸਰੋਵਰ ਹੈ। ਜਿਥੋਂ ਗਿਆਨ ਰੂਪੀ ਜਲ ਨਾਲ ਮਨ ਦਾ ਇਸਨਾਨ ਕਰਾ ਕੇ, ਵਿਕਾਰਾਂ ਦੀ ਮੈਲ ਉਤਾਰੀ ਜਾ ਸਕਦੀ ਹੈ। ਕਾਂ ਬਿਰਤੀ ਤੋਂ ਬਦਲ ਕੇ ਹੰਸ ਬਿਰਤੀ ਬਣ ਜਾਂਦੀ ਹੈ।

ਹੇ ਨਾਨਕ! ਉਹ ਮਨੁੱਖ ਧੰਨਤਾਯੋਗ ਹਨ ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ

ਆਪਣੀ ਭੈੜੀ ਮਤ ਤਿਆਗ ਦਿੱਤੀ। ਗੁਰੂ ਦੀ ਉਤਮ ਮੱਤ ਹਿਰਦੇ ਵਿਚ ਧਾਰਨ ਕਰ ਲਈ। ਮਾਨੋ ਵਿਕਾਰਾਂ ਨੂੰ ਧੋ ਕੇ ਬਾਹਰ ਕੱਢ ਦਿੱਤਾ।

ਜਨਮੁ ਪਾਇ ਕਛੁ ਭਲੋ ਨ ਕੀਨੋ, ਤਾ ਤੇ ਅਧਿਕ ਡਰਉ ॥

ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ, ਯਹ ਜੀਅ ਸੋਚ ਧਰਉ ॥

"ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ", ਪਸੁ ਜਿਉ ਉਦਰ ਭਰਉ ॥ (685)

ਹੇ ਭਾਈ! ਮਨੁੱਖਾ ਜਲਮ ਲੈ ਕੇ ਕੋਈ ਭਲਾ ਕੰਮ ਕੀਤਾ ਨਹੀਂ, ਜਨਮ ਬੇਕਾਰ ਚਲਾ ਗਿਆ। ਜੋ ਕਹਿੰਦਾ ਹਾਂ ਉਹ ਕਰਦਾ ਨਹੀਂ, ਕੇਵਲ ਧਰਮੀ ਹੋਣ ਦਾ ਪਖੰਡ ਕਰਦਾ ਹਾਂ। ਇਨ੍ਹਾਂ ਔਗੁਣ ਨੂੰ ਯਾਦ ਕਰ ਕੇ ਅੰਦਰੋਂ ਡਰਦਾ ਹਾਂ। ਗੁਰੂ ਦੀ ਸਿਖਿਆ (ਗੁਰਮਤਿ) ਸੁਣ ਪੜ੍ਹ ਤਾਂ ਲਈ ਪਰ ਅਮਲ ਕੋਈ ਨਾ ਕੀਤਾ। ਬਸ ਜਾਨਵਰਾਂ ਵਾਂਗ ਢਿੱਡ ਭਰਨ ਤਕ ਸੀਮਤ ਰਿਹਾ। ਹੇ ਪ੍ਰਭੂ ਤੁਸੀ ਹੀ ਕਿਰਪਾ ਕਰ ਕੇ ਮੈਨੂੰ ਬੁਰਾਈਆਂ ਵਲੋਂ ਮੋੜ ਕੇ ਚੰਗੇ ਪਾਸੇ ਤੋਰ ਦਿਉ। ਤਾਂ ਹੀ ਮੈਂ ਅਤੀ ਪਾਪੀ ਬੰਧਨ ਮੁਕਤ ਹੋ ਸਕਦਾ ਹਾਂ।

("ਮਤਿ ਜਾਂ ਗੁਰਮਤਿ" ਸ਼ਬਦ ਗੁਰਬਾਣੀ ਵਿਚ 770 ਵਾਰੀ ਆਏ ਹਨ)

✯✯✯

## ਨਥ। □ਦ੍ਰ□□–□□ਰੂ□ਦ੍ਰ□□ – □ੁ□ □ਦ੍ਰ□□ (□ਦੇ□)

ਭਾਰਤ ਵਿਚ ਮੰਤਰ ਜਪਣ ਵਾਲੇ ਤੇ ਜਪਾਉਣ ਵਾਲੇ, ਅਣਗਿਣਤ ਠੱਗ ਸਾਧ ਲੰਗੋਟੇ ਕਸੀ, ਚੋਲੇ ਪਹਿਨੀ ਸੜਕੋ ਸੜਕ ਘੁੰਮਦੇ, ਆਮ ਹੀ ਵੇਖੇ ਜਾ ਸਕਦੇ ਹਨ। ਖੁਦ ਭੁੱਖੇ ਮਰ ਰਹੇ ਹੁੰਦੇ ਹਨ, ਦੂਜਿਆਂ ਨੂੰ ਵੱਡੀਆਂ ਪਕਵਾਨਾਂ ਦੀਆਂ ਥਾਲੀਆਂ ਦੇ ਲਾਰੇ ਲਾਉਂਦੇ ਹਨ। ਖੁਦ ਤਨੋਂ ਨੰਗੇ ਤੇ ਸੇਵਕਾਂ ਨੂੰ ਮਾਲਾ ਮਾਲ ਕਰਨ ਦੇ ਵਿਸ਼ਵਾਸ। ਖੁਦ ਦਾ ਨਾ ਘਰ ਨਾ ਘਾਟ, ਸ਼ਰਧਾਲੂਆਂ ਨੂੰ ਰਾਜਗੱਦੀਆਂ ਸੌਂਪ ਕੇ ਨਿਹਾਲ ਕਰ ਰਹੇ ਹੁੰਦੇ ਹਨ। "ਬੱਚਾ ਇਸ "ਮੰਤਰ" ਦਾ ਇੰਨੀ ਵਾਰੀ ਰੋਜ਼ ਜਾਪ ਕਰਿਆ ਕਰ। ਇਕ ਮਹੀਨੇ ਮਗਰੋਂ ਤੇਰੇ ਘਰ ਦਾ ਛੱਪਰ ਪਾਟੇਗਾ, ਤੇ

ਆਕਾਸ਼ ਵਿਚੋਂ ਸੋਨੇ ਚਾਂਦੀ ਦੀ ਵਰਖਾ ਹੋਵੇਗੀ। ਤੇਰੀਆਂ ਸੌ ਕੁਲਾਂ ਜੋਗਾ ਪੈਸਾ ਆ ਜਾਵੇਗਾ।" ਅੰਨਾ ਸਰਧਾਲੂ ਇਹੀ ਵਿਸ਼ਵਾਸ ਸੈਂਕੜੇ ਵਾਰ ਕਰਦਾ ਹੈ। ਹਰ ਵਾਰੀ ਲੁਟਿਆ ਜਾਂਦਾ ਹੈ। ਫਿਰ ਯਕੀਨ ਕਰ ਲੈਂਦਾ ਹੈ।

ਕਹਿੰਦੇ ਨੇ ਸੱਪ ਬਸ ਕਰਨ ਦਾ ਵੀ ਇਕ ਮੰਤਰ ਹੁੰਦਾ ਹੈ। ਕਹਾਵਤ ਹੈ ਕਿ ਮੰਤਰ ਪੜਨ ਵਾਲਾ ਐਲਾਣ ਕਰਦਾ ਹੈ, ਕਿ ਸੱਪ ਫੜਨਾ ਕੇਹੜਾ ਔਖਾ ਹੈ। ਮੈਂ ਹੁਣੇ ਮੰਤਰ ਨਾਲ ਸੱਪ ਨੂੰ ਕਾਬੂ ਕਰ ਲਵਾਂਗਾ। "ਲਉ ਮੈਂ ਮੰਤਰ ਪੜਦਾ ਹਾਂ ਤੁਸੀਂ ਖੁੱਡ ਵਿਚ ਹੱਥ ਪਾਕੇ ਸੱਪ ਫੜੋ" ਅਣਜਾਣ ਸੇਵਕ ਖੁੱਡ ਵਿਚ ਹੱਥ ਪਾ ਲੈਂਦੇ ਹਨ, ਤੇ ਸੱਪ ਡੰਗ ਮਾਰ ਦਿੰਦਾ ਹੈ। ਮੰਤਰ ਵਾਲਾ ਪੱਤਰਾ ਵਾਚ ਜਾਂਦਾ ਹੈ। ਇਥੇ ਕਾਲੀ ਦਾ ਮੰਤਰ, ਭੈਰਉ ਦਾ ਮੰਤਰ। ਹਨੂੰਮਾਨ ਦਾ ਮੰਤਰ। ਦੁਰਗਾ ਦਾ ਮੰਤਰ, ਵੇਦ ਦਾ ਮੰਤਰ, ਗੀਤਾ ਦਾ ਮੰਤਰ, ਬਿੱਛੂ ਦਾ ਮੰਤਰ ਤੇਈਏ ਤਾਪ ਦਾ ਮੰਤਰ। ਅੱਗ ਬੰਨ ਦੇਣ ਦਾ ਮੰਤਰ, ਦੁਸ਼ਮਣ ਨੂੰ ਮਾਰ ਦੇਣ ਦਾ ਮੰਤਰ। ਪਰਾਏ ਪੁਰਸ਼ ਜਾਂ ਇਸਤਰੀ ਨੂੰ ਵਸ ਕਰਨ ਦਾ ਮੰਤਰ। ਅਸਲ ਵਿਚ ਇਹ ਸਾਰੇ ਮੰਤਰ ਅੰਧ ਵਿਸ਼ਵਾਸ ਤੇ ਟਿਕੇ ਹੋਏ ਹਨ। ਇਹਨਾਂ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ।

ਉਂਝ ਮੰਤਰ ਪ੍ਰਤੀ ਮਨੁੱਖਤਾ ਦਾ ਵਿਸ਼ਵਾਸ ਬਹੁਤ ਪੁਰਾਤਨ ਸਮੇਂ ਤੋਂ ਚਲਿਆ ਆ ਰਿਹਾ ਹੈ। ਕਿਉਂਕਿ ਉਹਨਾਂ ਸਮਿਆਂ ਵਿਚ ਹੋਰ ਕੋਈ ਸਾਧਨ ਹੈ ਹੀ ਨਹੀਂ ਸੀ। ਪਿੰਡਾਂ ਵਿਚਲੇ ਲੋਕ ਹੋਰ ਜ਼ਿਆਦਾ ਪਛੜੇਵੇਂ ਦਾ ਸ਼ਿਕਾਰ ਰਹੇ ਹਨ। ਉਥੇ ਇਹਨਾਂ "ਸਿਆਣਿਆਂ" ਵਲੋਂ ਲੁੱਟ ਬਹੁਤੀ ਕੀਤੀ ਜਾਂਦੀ ਹੈ। ਮੁਸ਼ਕਿਲ ਦਾ ਸਹੀ ਇਲਾਜ਼ ਨਾ ਕਰਕੇ, ਤਰ੍ਹਾਂ ਤਰ੍ਹਾਂ ਦੇ ਟੂਣੇ, ਤਵੀਤ, ਹਥੌਲੇ, ਸਿਰ ਵਾਰਨੇ, ਮੰਤਰ ਪੜਨੇ ਚਲੀਹੇ ਕੱਟਣੇ ਆਦਿ ਦੇ ਅਗਿਆਨਤਾ ਵਾਲੇ ਕਰਮ ਅੱਜ ਵੀ ਪ੍ਰਚਲਿਤ ਹਨ। ਗੁਰੂ ਸਾਹਿਬ ਨੇ ਅਜਿਹੇ ਮੰਤਰ ਰੂਪੀ ਪਾਖੰਡ ਨੂੰ ਇਕ ਵੱਡਿਓਂ ਰੱਦ ਕੀਤਾ ਹੈ। ਹੱਥੀਂ ਮਿਹਨਤ ਨਾ ਕਰਕੇ ਸਿਆਣਪ ਨਾ ਵਰਤਕੇ, ਮੰਤਰਾਂ ਦਾ ਆਸਰਾ ਤੱਕਣ ਵਾਲਾ ਮਨੁੱਖ, ਸਮਾਜ ਜਾਂ ਦੇਸ਼, ਬਰਬਾਦ ਹੀ ਹੋਇਆ ਕਰਦਾ ਹੈ। ਭਾਰਤ ਵਿਚ ਲਗਭਗ ਪੰਜਾਹ ਲੱਖ ਸਾਧ ਟੁਰੇ ਫਿਰਦੇ ਹਨ। ਸਾਰੇ ਹੀ ਇਕ ਦੂਜੇ ਤੋਂ ਵੱਧ ਸ਼ਕਤੀ ਦਾ ਢੋਲ ਵਜਾ ਰਹੇ ਹਨ। ਆਪਣੀ ਮੰਤਰ ਸ਼ਕਤੀ ਦੂਰ ਤੱਕ ਮਾਰ ਕਰਨ ਵਾਲੀ ਦੱਸਦੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਇਹਨਾਂ ਸਾਧਾਂ ਨੂੰ ਪਾਕਿਸਤਾਨ ਤੇ ਚੀਨ ਆਦਿ ਦੇ ਬਾਡਰ ਤੇ ਕਿਉਂ ਨਹੀਂ ਬਿਠਾਇਆ ਜਾਂਦਾ? ਫੌਜ ਦਾ ਸਾਰਾ ਖਰਚਾ ਬਚ ਜਾਵੇ। ਇਹਨਾਂ ਨੂੰ ਚੰਗੀ ਚੋਖੀ ਤਨਖਾਹ ਦੇ ਕੇ, ਪੁੱਛਿਆ ਜਾਵੇ ਕਿ ਸੰਤਜੀ ਤੁਹਾਡੇ ਮੰਤਰ ਦੀ ਮਾਰ ਕਿੰਨੇ ਕਿਲੋਮੀਟਰ ਤੱਕ ਹੈ?

ਤੁਹਾਨੂੰ ਇੰਨੇ ਕਿਲੋ ਮੀਟਰ ਦਾ ਬਾਡਰ ਸੰਭਾਲ ਦਿੱਤਾ, ਦੁਸ਼ਮਣ ਸਾਡੇ ਇਲਾਕੇ ਵਿਚ ਦਾਖਲ ਨਾ ਹੋ ਸਕੇ, ਖਿਆਲ ਰੱਖਣਾ।

ਭਾਰਤ ਪਹਿਲਾਂ ਵੀ ਵਿਦੇਸ਼ੀ ਹਮਾਲਵਰਾਂ ਵਲੋਂ ਲੁੱਟਿਆ ਜਾਂਦਾ ਰਿਹਾ ਹੈ। ਪੈਰਾਂ ਵਿਚ ਰੋਲਿਆ ਜਾਂਦਾ ਰਿਹਾ ਹੈ। ਕਿਸੇ ਸਾਧ ਦਾ ਮੰਤਰ ਕੰਮ ਨਾ ਆਇਆ। ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਪਾਖੰਡੀ ਸਾਧ ਮੰਤਰ ਦੇਈ ਜਾ ਰਹੇ ਹਨ। ਗੁਰਬਾਣੀ ਦੇ ਪਾਠ ਜਾਪ, ਅਖੰਡ ਪਾਠ ਅਤੀ ਸੰਪਟ ਪਾਠ, ਮੋਨ ਪਾਠ, ਆਦਿ ਸਭ ਮੰਤਰਾਂ ਦਾ ਹੀ ਰੂਪ ਹਨ। ਹਾਲਾਂਕਿ ਗੁਰਬਾਣੀ ਮੰਤਰ ਨੂੰ ਪੂਰੀ ਤਰ੍ਹਾਂ ਰੱਦ ਕਰਦੀ ਹੈ। ਗੁਰਵਾਕ ਵੇਖੋ :

ਮਨਮੁਖ ਭਰਮ ਭਵੈ ਬੇਬਾਣਿ॥ ਵੇ ਮਾਰਗਿ ਮੂਸੈ "ਮੰਤ੍ਰਿ" ਮਸਾਣਿ॥
ਸਬਦੁ ਨ ਚੀਨੈ ਲਵੈ ਕੁਬਾਣਿ॥ ਨਾਨਕ ਸਾਚਿ ਰਤੇ ਸੁਖੁ ਜਾਣਿ॥ (941)

ਹੇ ਭਾਈ! ਮਨਮੁਖ ਇਨਸਾਨ ਭਰਮਾਂ ਵਿਚ ਪੈ ਕੇ, ਜੰਗਲਾਂ ਬੇਲਿਆਂ ਵਿਚ ਭਟਕਦਾ ਹੈ। ਕੁਰਾਹੇ ਪੈ ਕੇ ਜੀਵਨ ਬਰਬਾਦ ਕਰ ਲੈਂਦਾ ਹੈ। ਮੰਤਰਾਂ (ਮੜੀਆਂ ਦੀ ਸੁਆਹ) ਰਾਹੀਂ ਸੁੱਖ ਨਹੀਂ ਦੁੱਖ ਹੀ ਮਿਲਣਗੇ। ਮੂਰਖ ਮਨੁੱਖ ਸ਼ਬਦ ਨੂੰ ਵਿਚਾਰਦਾ ਨਹੀਂ। ਗੁਰਬਾਣੀ ਨੂੰ ਤਿਆਗ ਕੇ, "ਕੁ ਬਾਣੀ" (ਭੈੜੀ ਬਾਣੀ) ਨੂੰ ਪੜਦਾ ਸੁਣਦਾ ਹੈ। ਸੱਚ ਦੇ ਰਾਹ ਚੱਲਿਆਂ ਹੀ ਅਸਲੀ ਸਦੀਵੀ ਸੁੱਖ ਮਿਲ ਸਕਦਾ ਹੈ।

ਕਾਜਰ ਕੋਠ ਮਹਿ ਭਈ ਨ ਕਾਰੀ, ਨਿਰਮਲ ਬਰਨੁ ਬਨਿਓ ਰੀ॥
"ਮਹਾਂ ਮੰਤਰ" ਗੁਰ ਹਿਰਦੈ ਬਸਿਓ, ਅਚਰਜ ਨਾਮ ਸੁਨਿਓ ਰੀ॥ (384)

ਹੇ ਭਾਈ! ਸੰਸਾਰ ਵਿਚ ਵਿਕਾਰਾਂ ਦੀ ਕਾਲਖ ਨਹੀਂ ਪੋਹ ਸਕੇਗੀ। ਵਿਕਾਰਾਂ ਤੋਂ ਰਹਿਤ ਜੀਵ ਨਿਰਮਲ ਬਣ ਜਾਵੇਗਾ। ਗੁਰੂ ਨੇ ਮੰਤਰਾਂ ਸਿਰ ਮੰਤਰ, ਮਹਾਂ ਮੰਤਰ (ਗੁਰੂ ਉਪਦੇਸ਼ ਗੁਰਬਾਣੀ) ਬਖਸ਼ ਦਿੱਤਾ ਹੈ। ਇਹ ਹੈ ਅਸਚਰਜ ਕਰਨ ਵਾਲਾ ਮੰਤਰ।

ਸੁਨਤ ਜਪਤ ਹਰਿ ਨਾਮੁ ਜਸੁ, ਤਾ ਕੀ ਦੂਰਿ ਬਲਾਈ॥
"ਮਹਾ ਮੰਤ੍ਰੁ" ਨਾਨਕ ਕਥੈ, ਹਰਿ ਕੇ ਗੁਣ ਗਾਈ॥
(814)

ਹੇ ਭਾਈ! ਭਗਵਾਨ ਦਾ ਨਾਮ ਸੁਣਦਿਆਂ, ਜਪਦਿਆਂ, ਸਭ ਦੁਖ ਕਲੇਸ਼ ਦੂਰ ਹੋ ਗਏ ਹਨ। "ਮਹਾਂ ਮੰਤਰ" ਇਹੀ ਹੈ ਕਿ ਪਰਮੇਸਰ ਦੇ ਗੁਣ ਗਾਏ ਜਾਣ।

ਸਚ ਬਿਨੁ ਸਤੁ ਸੰਤੋਖੁ ਨ ਪਾਵੈ। ਬਿਨੁ ਗੁਰ ਮੁਕਤਿ ਨ ਆਵੈ ਜਾਵੈ॥

"ਮੂਲ ਮੰਤਰੁ" ਹਰਿ ਨਾਮੁ ਰਸਾਇਣੁ, ਕਹੁ ਨਾਨਕ ਪੂਰਾ ਪਾਇਆ॥ (1040)

ਹੇ ਭਾਈ ਸਿੱਖੋ! ਸੱਚਾਈ ਦੇ ਮਾਰਗ ਤੇ ਚੱਲਣ ਤੋਂ ਬਿਨਾਂ ਜੀਵਨ ਅਧੂਰਾ ਹੈ। ਵੰਡਕੇ ਛੱਕਣਾ ਤੇ ਸੰਤੋਖੀ ਹੋਣਾ ਜ਼ਰੂਰੀ ਹੈ। ਗੁਰੂ ਦੀ ਪਾਵਨ ਸਿੱਖਿਆ ਤੋਂ ਬਗੈਰ ਭਟਕਣਾ ਖਤਮ ਨਹੀਂ ਹੋ ਸਕਦੀ। ਮੰਤਰਾਂ ਦਾ ਵੱਡਾ ਮੰਤਰ ਰੱਬ ਜੀ ਦਾ ਨਾਮ (ਗੁਰਮਤ) ਹੀ ਹੈ।

"ਬੀਜ ਬੰਤਰੁ" ਸਰਬ ਕੋ ਗਿਆਨੁ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ॥ (274)

ਹੇ ਭਾਈ! ਬੀਜ ਰੂਪ ਵਿਚ ਸਾਰਿਆਂ ਅੰਦਰ ਗਿਆਨ ਹਾਸਲ ਕਰਨ ਦੀ ਚੇਸ਼ਟਾ ਹੁੰਦੀ ਹੈ। ਨੀਵੀਂ ਜਾਤ ਵਾਲਾ ਜਾਣਕੇ ਗੁਰ ਉਪਦੇਸ਼ ਤੋਂ ਵਾਂਝਾ ਨਹੀਂ ਕਿਸੇ ਨੂੰ ਰੱਖਣਾ। ਸਭ ਨੂੰ ਗਿਆਨ ਮਿਲਣਾ ਚਾਹੀਦਾ ਹੈ, ਜੋ ਚਾਹੇ ਜਪ ਸਕਦਾ ਹੈ।

ਗੁਰਕਾ ਬਚਨੁ ਜਪਿ "ਮੰਤੁ"॥ ਏਹਾ ਭਗਤਿ ਸਾਰ ਤਤੁ॥

ਭਾਈ ਗੁਰੂ ਦਾ ਬਚਨ (ਉਪਦੇਸ਼) ਹਿਰਦੇ ਵਿਚ ਬਸਾ, ਏਹੀ ਮੰਤਰ ਹੈ। ਸਾਰੀ ਭਗਤੀ ਦਾ ਨਿਚੋੜ ਗੁਰ ਉਪਦੇਸ਼ ਹੀ ਹੈ।

ਆਠ ਪਹਰ ਗਾਵਤ ਭਗਵੰਤੁ॥ ਸਤਿਗੁਰਿ ਦੀਨੋ ਪੂਰਾ "ਮੰਤੁ"॥ (1050)

ਭਾਈ ਗੁਰਸਿੱਖੋ! ਅੱਠੇ ਪਹਿਰ ਹਰ ਸਮੇਂ ਪਰਮੇਸਰ ਦੇ ਗੁਣ ਗਾਉਂਦੇ ਰਹੋ। ਗੁਰੂ ਦੀ ਬਾਣੀ ਵਿਚਲਾ ਉਪਦੇਸ਼ ਹੀ ਸਭ ਤੋਂ ਵੱਡਾ ਮੰਤਰ ਹੈ।

ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤਰੁ ਨ ਜਾਨੈ ਹੋਰੁ॥ (284)

ਹੇ ਭਾਈ! ਜੋ ਨਿਰੰਕਾਰ ਅੱਖ ਦੇ ਫਰਕਣ ਜਿੰਨੇ ਸਮੇਂ ਵਿਚ, ਸ੍ਰਿਸਟੀ ਦੀ ਰਚਨਾ ਕਰਨ ਦੇ ਸਮਰਥ ਹੈ। ਜੋ ਛਿਨ ਮਾਤਰ ਵਿਚ ਸਾਰੀ ਕਾਇਨਾਤ ਨੂੰ ਨੇਸਤੋਂ ਨਬੂਦ ਕਰ ਸਕਦਾ ਹੈ। ਸਾਰੀਆਂ ਤਾਕਤਾਂ ਉਸਦੇ ਅਧੀਨ ਸਹਿਜ ਭਾ ਕਾਰ ਕਰਦੀਆਂ ਆ ਰਹੀਆਂ ਹਨ। ਕੀ ਉਸ ਨੂੰ ਖੁਸ਼ ਕਰਨ ਵਾਲਾ ਕੋਈ ਮੰਤਰ ਹੋ ਸਕਦਾ ਹੈ? ਕੀ ਮੰਤਰਾਂ ਨਾਲ ਉਹ ਆਪਣੇ ਅਸੂਲ ਬਦਲ ਦੇਵੇਗਾ? ਸਾਡੇ ਵਰਗੇ ਅਰਬਾਂ ਖਰਬਾਂ ਕੀੜੇ ਕਾਢੇ, ਦਿਨ ਰਾਤ ਆਪੋ ਆਪਣੇ ਦੁਖਾਂ ਕਾਰਨ ਰੋ ਰਹੇ ਹਨ।

ਦੁੱਖ ਦੂਰ ਕਰਨ ਲਈ ਤਰ੍ਹਾਂ ਤਰ੍ਹਾਂ ਦੇ ਓਹੜ ਪੋਹੜ ਕਰਦਿਆਂ, ਮੰਤਰਾਂ ਦਾ ਸਹਾਰਾ ਲੈਂਦੇ ਹਨ। ਜਦੋਂ ਕਿ ਰੱਬ ਤੇ ਮੰਤਰ ਦਾ ਕੋਈ ਅਸਰ ਨਹੀਂ ਹੁੰਦਾ। ਜੇ ਸਾਰਿਆਂ ਦੀਆਂ ਫਰਿਆਦਾਂ ਤੇ ਮੰਤਰ ਸੁਣਨ ਰੱਬ ਬੈਠ ਜਾਵੇ ਤਾਂ ਇਕ ਦਿਨ ਵਿਚ ਪਾਗਲ ਹੋ ਜਾਵੇ। ਇਕ ਕਹੇਗਾ ਸੂਰਜ ਹੁਣੇ ਚੜਨ ਦਿਓ। ਦੂਜਾ ਕਹੇਗਾ ਹਾਲੀ ਰੁਕ ਜਾਉ। ਤੀਜਾ ਕਹੇਗਾ ਇਸ ਨੂੰ ਠੰਡਾ ਕਰ ਦਿਓ। ਚੌਥਾ ਕਹੇਗਾ ਇਸ ਨੂੰ ਅੰਟਾਰਟਿਕਾ ਵਲ ਭੇਜ ਦਿਓ ਜਿਥੇ ਬਹੁਤ ਝੰਡ ਹੈ। ਗੱਲ ਕੀ, ਜਿੰਨੇ ਮੂੰਹ ਓਨੀਆਂ ਮੰਗਾਂ। ਰੱਬ ਮੰਤਰਾਂ ਜੰਤਰਾਂ ਤੋਂ ਉਪਰ ਹੈ। ਇਹ ਪਾਖੰਡੀਆਂ ਦੇ ਬਣਾਏ "ਲੁੱਟ ਮੰਤਰ" ਹਨ। ਸਿਆਣਪ ਅਤੇ ਮਿਹਨਤ ਕੰਮ ਆਵੇਗੀ, ਮੰਤਰ ਨਹੀਂ।

(ਮੰਤ੍ਰ, ਮਹਾਂਮੰਤ੍ਰ, ਗੁਰ ਮੰਤ੍ਰ, ਬੀਜ ਮੰਤ੍ਰ ਆਦਿ ਰੂਪਾਂ ਵਿਚ ਇਹ ਸ਼ਬਦ 117 ਵਾਰੀ ਆਇਆ ਹੈ।)

✵✵✵

# ਨਸ਼। □ਦੇ□ੂ–□□□□ਦੇ□ੂ (□ਦੇ□)

ਭਾਰਤ ਦਾ ਬ੍ਰਾਹਮਣੀ “ਧਰਮ” ਆਮ ਮਨੁੱਖ ਨੂੰ ਵਿਕਾਸ ਕਰਨ ਤੋਂ ਰੋਕਦਾ ਹੈ। ਮਨ ਇੱਛਤ ਕੰਮ ਕਰਨ ਤੇ ਪਾਬੰਦੀ ਲਾਉਂਦਾ ਹੈ। ਵਿੱਦਿਆ ਪੜ੍ਹਨ ਤੇ ਬੰਦਿਸ਼ਾਂ ਲਾਉਂਦਾ ਹੈ। ਜੇ ਕੋਈ ਹਿੰਮਤ ਕਰਕੇ ਰੋਕਾਂ ਨੂੰ ਤੋੜਨਾ ਚਾਹੇ, ਤਾਂ ਰਾਜਸੀ ਤਾਕਤ ਵਰਤ ਕੇ ਕਤਲ ਭੀ ਕਰਵਾ ਸਕਦਾ ਹੈ। ਮਾਨਸਿਕ ਉਡਾਰੀਆਂ ਨੂੰ ਕੈਦ ਕਰਨ ਲਈ, ਚੌਰਾਸੀ ਲੱਖ ਜੂਨਾਂ ਵਿਚ ਦੁੱਖ ਭੋਗਣ ਦੀ ਦਹਿਸ਼ਤ ਪਾਉਂਦਾ ਹੈ। ਹੁਕਮਾਂ ਦੀ ਉਲੰਘਣਾ ਕਰਨ ਵਾਲੇ ਨੂੰ, ਕੁੰਭੀ ਨਰਕ ਵਿਚ ਸੜਨ ਦਾ ਭਿਆਨਕ ਖੌਫ ਦੇ ਸਕਦਾ ਹੈ। ਸਿਤਮ ਏਹ ਕਿ ਸਦੀਆਂ ਤੋਂ ਹੋ ਰਹੇ ਇਸ ਘੋਰ ਜੁਲਮ ਨੂੰ, “ਧਰਮ ਗ੍ਰੰਥਾਂ ਦੇ ਰੱਬੀ ਫੁਰਮਾਨ” ਆਖ ਕੇ ਪ੍ਰਚਾਰਿਆ ਗਿਆ ਹੈ। ਜੋ ਕੁੱਝ ਇਹਨਾਂ ਗ੍ਰੰਥਾਂ ਵਿਚ ਅੰਕਿਤ ਹੈ, ਓਪਰੀ ਬੋਲੀ ਸੰਕ੍ਰਿਤ ਵਿਚ ਹੋਣ ਕਰਕੇ, ਬਹੁ ਗਿਣਤੀ ਸਮਾਜ, ਉਸ ਨੂੰ ਪੜਨ ਤੋਂ ਅਸਮਰਥ ਹੈ। ਹਰ ਇਕ ਮੰਦਰ ਵਿਚ ਪੱਥਰ ਤੋਂ ਤਰਾਸ ਕੇ, ਤਿਆਰ ਕੀਤੀ ਗਈ ਮੂਰਤੀ “ਭਗਵਾਨ” ਥਾਪ ਦਿੱਤੀ ਜਾਂਦੀ ਹੈ। ਅਣਪੜ੍ਹਤਾ ਗਰੀਬੀ, ਬਿਮਾਰੀ ਗੁਲਾਮੀ ਆਦਿ ਬੁਰਾਈਆਂ ਨਾਲ, ਤਕੜੇ ਹੋ ਕੇ ਟੱਕਰ ਲੈਣ ਤੋਂ ਰੋਕਣ ਲਈ ਪਰਚਾਰਿਆ ਗਿਆ ਕਿ ਇਹ ਦੁੱਖ, ਤੁਹਾਡੇ “ਪਿਛਲੇ ਜਨਮਾਂ ਦੇ ਕਾਰਨ ਹਨ। ਇਸ ਜਨਮ ਵਿਚ ਬ੍ਰਾਹਮਣ ਦੇਵਤੇ ਦੀ ਸੇਵਾ ਕਰੋ। ਪੱਥਰ ਦੇ ਭਗਵਾਨ ਦੀ ਪੂਜਾ ਕਰੋ। ਸਭ ਕੁਝ ਦਾਨ ਵਿਚ ਲੁਟਾ ਦਿਓ। ਫਿਰ “ਅਗਲੇ ਜਨਮ ਵਿਚ ਸੁੱਖ ਪਾਓਗੇ।” ਸਾਰੇ ਦੇਸ਼ ਦੀ ਜੰਤਾ “ਜੜ ਵਸਤੂ ਬਣਾ ਦਿੱਤੀ ਗਈ ਸੀ। ਪਸ਼ੂਆਂ ਦੀ ਪੂਜਾ ਕਰਵਾ ਦਿੱਤੀ ਗਈ, ਤੇ ਮਨੁੱਖ ਦੇ ਪਰਛਾਵੇਂ ਤੋਂ ਭੀ ਗਲਿਆਨੀ ਕਰਵਾ ਦਿੱਤੀ।”

ਅਤੀ ਬਿਖੜੇ ਹਾਲਾਤ ਵਿਚ ਨਾਮਦੇਵ ਜੀ ਨੇ ਵਿੱਦਿਆ ਹਾਸਲ ਕੀਤੀ। ਬਹੁ ਗਿਣਤੀ ਲੋਕਾਂ ਦੇ ਸੰਕਟ ਦੂਰ ਕਰਨ ਲਈ ਫਿਕਰਮੰਦ ਹੋਏ। ਬ੍ਰਾਹਮਣੀ ਗ੍ਰੰਥਾਂ ਦੀ ਅਸਲੀਅਤ ਪਰਖੀ। ਉਹਨਾਂ ਮਹਿਸੂਸ ਕੀਤਾ ਕਿ ਪੁਰਾਣੇ ਗ੍ਰੰਥਾਂ ਵਿਚ ਜੋ ਲਿਖਿਆ ਗਿਆ ਉਹ ਮਨੁੱਖਤਾ ਵਿਰੋਧੀ ਹੈ। ਉਹਨਾਂ ਪੁਸਤਕਾਂ ਦੀ ਅਸਲੀਅਤ ਨੰਗੀ ਕੀਤੀ ਜਾਵੇ। ਬ੍ਰਾਹਮਣ ਜੋ ਸਦੀਆਂ ਤੋਂ ਮਨ ਆਈਆਂ ਕਰਦਾ ਆ ਰਿਹਾ

ਹੈ, ਇਸ ਨੂੰ ਨੱਥ ਪਾਈ ਜਾਵੇ। ਦਬੇ ਕੁਚਲੇ ਪਛੜੇ ਲੋਕਾਂ ਨੂੰ ਇਕੱਠਿਆਂ ਕਰਕੇ (ਸੰਗਤੀ ਰੂਪ) ਗਿਆਨ ਦਿੱਤਾ ਜਾਵੇ। ਹੌਲੀ ਹੌਲੀ ਸੁਧਾਰ ਹੋਣਾ ਸ਼ੁਰੂ ਹੋ ਜਾਵੇਗਾ।

ਕਬੀਰ ਜੀ ਨੇ ਅਤਿ ਦੀਆਂ ਮੁਸ਼ਕਿਲਾਂ ਵਿਚ ਵਿੱਦਿਆ ਪੜੀ। ਹਿੰਦੂ ਗ੍ਰੰਥਾਂ ਦਾ ਡੂੰਘਾ ਮੁਤਾਲਿਆ ਕੀਤਾ। ਰਵਿਦਾਸ ਨਾਲ ਮਿਲਕੇ ਬ੍ਰਾਹਮਣ ਦੀ ਹਿੱਕ ਤੇ (ਕਾਂਸੀ ਵਿਚ) "ਮੂੰਗ ਦਲਣਾ" ਸ਼ੁਰੂ ਕਰ ਦਿੱਤਾ। ਔਰੰਗਜ਼ੇਬ ਨੇ ਕਸ਼ਮੀਰ ਵਿਚ ਬ੍ਰਾਹਮਣਾਂ ਦਾ ਵਢਾਂਗਾ ਸ਼ੁਰੂ ਕੀਤਾ ਸੀ। ਉਸ ਤੋਂ ਬਹੁਤ ਸਮਾਂ ਪਹਿਲਾਂ ਹੀ "ਭਗਤਾਂ' ਨੇ ਕਾਂਸੀ ਨੇੜੇ ਰਹਿਕੇ ਬ੍ਰਾਹਮਣੀ ਵਿਚਾਰਧਾਰਾ ਦਾ ਕੁਤਰਾ ਕਰਨਾ ਸ਼ੁਰੂ ਕਰ ਦਿੱਤਾ ਸੀ। ਇਥੇ ਖਾਸ ਨੁਕਤਾ ਚੇਤੇ ਕਰਵਾਇਆ ਜਾਂਦਾ ਹੈ ਕਿ ਜਿੰਨੀ ਦੇਰ ਤੱਕ, ਹਿੰਦੁਸਤਾਨ ਵਿਚ ਬ੍ਰਾਹਮਣਾਂ ਨੂੰ ਗੁਰੂ ਮੰਨਣ ਵਾਲੇ ਰਾਜਿਆਂ ਹੱਥ ਤਾਕਤ ਰਹੀ ਉਤਨੀ ਦੇਰ ਤੱਕ ਕਿਸੇ ਪਿਛੜੀ ਜਾਤੀ ਵਾਲੇ ਮਨੁੱਖ ਨੂੰ ਸਿਰ ਚੁੱਕਕੇ ਵੇਖਣ ਨਹੀਂ ਦਿੱਤਾ ਗਿਆ। ਜੇ ਕਿਸੇ ਨੇ ਉੱਚਾ ਸਾਹ ਵੀ ਲਿਆ, ਉਸ ਦੀ ਸੰਘੀ ਨੱਪ ਦਿੱਤੀ ਗਈ। ਸੱਚ ਦੀ ਜੇ ਆਵਾਜ਼ ਬੁਲੰਦ ਕੀਤੀ, ਹੱਕ ਮੰਗਿਆ ਜੁਬਾਨ ਕੱਟ ਦਿੱਤੀ ਗਈ। ਜੇ ਕੋਈ ਪੜਾਈ ਕਰਦਾ ਫੜਿਆ ਗਿਆ, ਤਾਂ ਅੱਖਾਂ ਕੱਢ ਦਿੱਤੀਆਂ। ਜੋ ਬਚੇ ਰਹੇ ਉਹ ਕੇਵਲ ਆਖਰੀ ਸਾਹ ਲੈ ਰਹੀਆਂ ਲਾਸ਼ਾਂ ਸਨ। ਤੁਰਦੇ ਫਿਰਦੇ ਮਿੱਟੀ ਦੇ ਬਾਵੇ। ਜੇ ਕਿਸੇ "ਇਕੱਲਵੱਯਾ" ਨੇ ਤੀਰ ਚਲਾਉਣਾ ਸਿੱਖ ਲਿਆ ਤਾਂ ਉਸ ਦਾ ਅੰਗੂਠਾ ਕੱਟ ਦਿੱਤਾ। ਮੁੜ ਤੀਰ ਨਾ ਚਲਾ ਸਕੇ। ਜੇ ਕਿਸੇ "ਸੰਬੂਕ" ਨੇ ਜੰਗਲ ਵਿਚਲੇ ਆਪਣੇ ਡੇਰੇ (ਆਸ਼ਰਮ) ਵਿਚ ਵੀਹ ਤੀਹ ਨੌਜੁਆਨ ਇਕੱਠੇ ਕਰ ਲਏ ਉਹਨਾਂ ਨੂੰ ਹੋ ਰਹੇ ਜ਼ੁਲਮ ਦੀ ਦਾਸਤਾਨ ਸੁਣਾਈ। ਜਾਲਮ ਦੀ ਨਿਸ਼ਾਨਦੇਹੀ ਕੀਤੀ। ਖੁੱਸੇ ਹੋਏ ਹੱਕ ਵਾਪਸ ਲੈਣ ਲਈ ਉਤਸ਼ਾਹਿਤ ਕੀਤਾ ਤਾਂ ਤ੍ਰੇਤੇ ਦੇ ਅਵਤਾਰ ਰਾਮ ਜੀ ਨੇ ਸੰਬੂਕ ਦਾ ਸਿਰ ਕਲਮ ਕਰ ਦਿੱਤਾ। ਹੱਕ ਪ੍ਰਾਪਤ ਕਰਨ ਦਾ ਫੁਰਨਾ ਹੀ ਕਿਉਂ ਫੁਰਿਆ ?

"ਖੁਸ਼ ਕਿਸਮਤੀ" ਨੂੰ ਭਾਰਤ ਤੇ ਬਦੇਸ਼ੀਆਂ ਨੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਅਛੂਤਾਂ ਗਰੀਬਾਂ ਕੋਲ ਤਾਂ ਲੁੱਟੇ ਜਾਣ ਵਾਲਾ ਕੁੱਝ ਵੀ ਨਹੀਂ ਸੀ। ਸਭ ਕੁੱਝ ਪਹਿਲਾਂ ਹੀ ਲੁੱਟਿਆ ਜਾ ਚੁੱਕਿਆ ਸੀ। ਜੇ ਖਤਰਾ ਸੀ ਤਾਂ ਖੱਤਰੀਆਂ ਤੇ ਬ੍ਰਾਹਮਣਾਂ ਨੂੰ। ਜਿੰਨ੍ਹਾਂ ਕੋਲ ਅਥਾਹ ਦੌਲਤ ਸੀ, ਉਚੇ ਮਹਿਲ ਸਨ। ਮਹਿਲਾਂ ਵਿਚਲੇ ਹਰਮ (ਜਨਾਨਖਾਨੇ) ਦੇਸ਼ ਦੀਆਂ ਰੂਪ ਮਤੀਆਂ ਦੇ ਹੁਸਨ ਨਾਲ ਨਕਾਨਕ ਤੂੜੇ ਪਏ ਸਨ। ਬ੍ਰਾਹਮਣ ਤੇ ਖੱਤਰੀ ਕਦੀ ਗੋਪੀਆਂ ਵਿਚ ਕਾਨ, ਬਣਦੇ ਸਨ। ਕਦੀ ਇੰਦਰ ਦੇਵਤੇ ਦੀ ਕੁੱਛੜ ਵਿਚ ਬੈਠਕੇ, ਪਰੀਆਂ ਦੇ ਨਾਚ ਵੇਖਦੇ ਸਨ।

ਕਦੀ ਸੋਮ ਰਸ ਦੇ ਪਿਆਲੇ ਪੀ ਕੇ, ਖਰਮਸਤੀਆਂ ਕਰਦੇ ਸਨ। ਬਦੇਸ਼ੀ ਹਮਲਾਵਰਾਂ ਨੇ ਇਹਨਾਂ "ਰੰਗਪੁਰ" (ਪਾਰਜਾਤੁ ਗੋਪੀ ਲੈ ਆਇਆ, ਬਿੰਦ੍ਰਾਬਨ ਮਹਿ ਰੰਗੁ ਕੀਆ, 470) ਦੇ ਮਹਿਲਾਂ ਤੇ ਧਾਵਾ ਬੋਲਿਆ। ਜਿਥੋਂ ਧਨ ਅਤੇ ਜੋਬਨ, ਦੋਨੋ ਸੋਖਿਆ ਹੀ ਮਿਲ ਗਏ। ਮੰਦਰਾਂ ਵੱਲ ਰੁੱਖ ਕੀਤਾ ਉਥੋ ਵੀ ਧਨ ਜੋਬਨ ਦੇ ਗੱਡੇ ਸਹਿਜੇ ਹੀ ਪ੍ਰਾਪਤ ਹੋ ਗਏ। ਅੱਠਵੀਂ ਸਦੀ ਤੋਂ ਸ਼ੁਰੂ ਹੋਇਆ ਇਹ ਸਿਲਸਿਲਾ, ਲਗਾਤਾਰ ਚਲਦਾ ਰਿਹਾ। ਢੰਗ ਤਰੀਕੇ ਭਾਵੇਂ ਕੁਝ ਕੁ ਬਦਲ ਜਾਂਦੇ ਰਹੇ। ਪਰ ਸਨ 1947 ਤੱਕ ਇਹ ਦੇਸ਼ ਬਦੇਸ਼ੀਆਂ ਦੇ ਪੈਰਾਂ ਹੇਠ ਰਿਹਾ। "ਖ਼ੁਸ਼ ਖਬਰੀ" ਇਹ ਵਾਪਰੀ ਕਿ ਸਾਰੇ ਰਾਜਸੀ ਅਤੇ ਧਾਰਮਿਕ ਅਧਿਕਾਰ, ਬ੍ਰਾਹਮਣ ਤੋਂ ਖੁੱਸ ਗਏ। ਖੱਤਰੀਆਂ ਕੋਲ ਨਾ ਰਹੇ। ਉਹਨਾਂ ਕੋਲ ਇਕੋ ਆਖਰੀ ਹਥਿਆਰ ਬਚਿਆ ਸੀ, ਅਗਰ ਜੀਵਤ ਰਹਿਣਾ ਚਾਹੁੰਦੇ ਹੋ ਤਾਂ ਬਚਿਆ ਹੋਇਆ ਸਾਰਾ ਧਨ ਸਾਡੇ ਹਵਾਲੇ ਕਰ ਦਿਓ। ਨਾਲ ਆਪਣੀਆਂ ਸੁੰਦਰ ਜੁਆਨ ਬੇਟੀਆਂ ਸਾਡੇ ਹਰਮਾਂ ਵਿਚ ਭੇਜ ਦਿਓ। ਬ੍ਰਾਹਮਣਾਂ ਅਤੇ ਖੱਤਰੀਆਂ ਨੇ, ਇਹ ਸ਼ਰਤ ਪਰਵਾਨ ਕਰ ਲਈ। ਅਛੂਤਾਂ ਦੀਆਂ ਧੀਆਂ ਜਾਂ ਤਾਂ ਪਹਿਲਾਂ ਹੀ ਬੇਪਤ ਕੀਤੀਆਂ ਜਾ ਚੁੱਕੀਆਂ ਸਨ ਜੇ ਕੋਈ ਹੈ ਸੀ ਤਾਂ ਵਿਚਾਰੀ ਕਾਲੀ ਕਲੂਟੀ, ਬਦਸੂਰਤ, ਰੋਟੀ ਵਲੋਂ ਆਤੁਰ। ਇਹਨਾਂ ਤੇ ਤਾਂ ਕਦੀ ਜੁਆਨੀ ਅਤੇ ਰੂਪ ਆਇਆ ਹੀ ਨਹੀਂ ਸੀ।

ਅਜਿਹੇ ਹਾਲਾਤ ਵਿਚ ਸਜਾ ਦੇਣ ਦੇ ਸਾਰੇ ਅਧਿਕਾਰ ਮੁਸਲਮਾਨ ਕਾਜੀਆਂ (ਜੱਜ) ਕੋਲ ਚਲੇ ਗਏ। ਅਗਰ ਕਿਸੇ ਕਾਰਨ ਕੋਈ ਮੁਕੱਦਮਾ ਇਨਸਾਫ ਲਈ ਪੇਸ਼ ਹੁੰਦਾ ਹੈ ਤਾਂ ਸਜ਼ਾ ਦੇਣ ਦਾ ਅਧਿਕਾਰ ਬ੍ਰਾਹਮਣ ਕੋਲ ਨਹੀਂ ਹੈ। ਖੱਤਰੀ ਕੋਲ ਨਹੀਂ ਹੈ। ਸਾਰੀ ਆਖਰੀ ਤਾਕਤ ਕਾਜੀ ਕੋਲ ਹੈ। ਖੱਤਰੀ ਤੇ ਬ੍ਰਾਹਮਣ ਕਿਸੇ ਦੇ ਵਿਰੁੱਧ ਗਵਾਹੀ ਦੇ ਸਕਦੇ ਹਨ, ਸਜਾ ਨਹੀਂ ਦੇ ਸਕਦੇ। ਨਾਮਦੇਵ ਨੇ "ਅਪਰਾਧ" ਕੀਤਾ ਤਾਂ ਬ੍ਰਾਹਮਣ ਨੇ ਉਸ ਦੇ ਵਿਰੁੱਧ "ਗੱਡਕੇ" ਵਗਾਹੀਆਂ ਦਿੱਤੀਆਂ। ਗ੍ਰਿਫਤਾਰ ਕੀਤਾ ਤਸੀਹੇ ਦਿੱਤੇ। ਪਰ ਮੁਸਲਮਾਨ ਕਾਜੀ (ਜੱਜ) ਨੂੰ ਵਿਸ਼ਵਾਸ ਹੋ ਗਿਆ ਕਿ ਜੋ ਮਸਲਾ ਪੇਸ਼ ਕੀਤਾ ਗਿਆ ਹੈ, ਬਹੁਤਾ ਸੰਗੀਨ ਨਹੀਂ ਹੈ। ਧਾਰਮਿਕ ਸੋਚ ਦਾ ਵਖਰੇਵਾਂ ਹੈ। ਮਸਲੇ ਨੂੰ ਖਾਹਮਖਾਹ ਤੂਲ ਦਿੱਤੀ ਗਈ ਹੈ। ਇਸ ਲਈ ਨਾਮਦੇਵ ਜੀ ਮੌਤ ਦੀ ਸਜ਼ਾ ਤੋਂ ਬਚ ਗਏ। ਬ੍ਰਾਹਮਣ ਵਿਰੁੱਧ ਕਬੀਰ ਜੀ ਨੇ ਬਹੁਤ "ਸ਼ਲੋਕ ਸੁਣਾਏ" ਹਨ। ਪੱਥਰ ਦੀਆਂ ਮੂਰਤੀਆਂ ਦੀ ਬੜੀ ਖਿੱਲੀ ਉਡਾਈ ਹੈ। ਤੀਰਥਾਂ ਤੇ ਇਸਨਾਨ ਕਰਨ ਵਾਲਿਆਂ ਨੂੰ ਡੱਡੂ ਮੱਛੀਆਂ ਆਖਿਆ ਹੈ। ਵੇਦਾਂ ਸ੍ਰਿਮ੍ਰਿਤੀਆਂ ਨੂੰ "ਛੱਜ ਵਿਚ ਪਾਕੇ" ਛੰਡਿਆ ਹੈ। ਇਸੇ ਲਈ ਸਿਕਾਇਤਾਂ ਦੇ ਢੇਰ

ਲੱਗ ਗਏ ਇਲਾਕੇ ਦੇ ਹਾਕਮ ਅੱਗੇ। ਕਬੀਰ ਜੀ ਨੂੰ ਗ੍ਰਿਫਤਾਰ ਕਰਕੇ ਜੱਜ (ਕਾਜੀ) ਅੱਗੇ ਪੇਸ਼ ਕੀਤਾ ਗਿਆ। ਡਰਾਇਆ, ਧਮਕਾਇਆ ਗਿਆ। ਹੱਥ ਪੈਰ ਬੰਨ੍ਹ ਕੇ ਹਾਥੀ ਅੱਗੇ ਸੁੱਟਿਆ ਗਿਆ। ਜੱਜ ਨੇ ਮੌਤ ਦਾ ਫਤਵਾ ਨਹੀਂ ਦਿੱਤਾ। "ਇੰਨ੍ਹਾਂ ਭਿਆਨਕ ਅਪਰਾਧ ਨਹੀਂ ਹੈ" ਆਖ ਕੇ ਬੰਦ ਖਲਾਸੀ ਕਰ ਦਿੱਤੀ। ਬ੍ਰਾਹਮਣਾਂ ਦੀ ਕੋਈ ਪੇਸ਼ ਨਾ ਗਈ।

ਅਗੋਂ ਗੁਰੂ ਨਾਨਕ ਨੇ ਇਸ ਸਮੇਂ ਦਾ ਭਰਪੂਰ ਲਾਭ ਉਠਾਇਆ। ਨਾਮਦੇਵ ਜੀ ਕਬੀਰ ਜੀ, ਰਵਿਦਾਸ ਜੀ ਆਦਿਕ, ਭਗਤਾਂ ਨਾਲ ਸਾਂਝ ਭਿਆਲੀ ਪਾਈ। ਉਹਨਾਂ ਵਲੋਂ ਲਿਖੀ ਬਾਣੀ, ਆਪਣੇ ਕੋਲ ਉਤਾਰਾ ਕਰ ਲਿਆ। ਆਪਣੀ ਬਾਣੀ ਲਿਖਕੇ ਸਾਂਭਦੇ ਰਹੇ। ਗੁਰੂ ਨਾਨਕ ਸਾਹਿਬ ਜੀ ਨੇ, ਭਾਰਤ ਦਾ ਤੁਫਾਨੀ ਦੌਰਾ ਕੀਤਾ। ਇਸ ਹਫੜਾ ਦਫੜੀ ਵਾਲੀ ਹਾਲਤ ਦਾ ਫਾਇਦਾ ਉਠਾਂਦਿਆਂ, ਹਰ ਪਿੰਡ ਕਸਬੇ ਤੇ ਸ਼ਹਿਰ ਵਿਚ "ਸੰਗਤਾਂ" ਸਥਾਪਤ ਕੀਤੀਆਂ। ਉਹਨਾਂ ਨੂੰ ਆਪਣੀ ਬਾਣੀ ਅਤੇ ਭਗਤ ਬਾਣੀ ਦੇ ਉਤਾਰੇ ਦਿੱਤੇ। ਹਰ ਤਰ੍ਹਾਂ ਦੇ ਬੰਧਨਾਂ ਤੋਂ ਮਕਤ ਕਰਾਉਣ ਦੇ ਤਰੀਕੇ ਸੁਝਾਏ। ਜੋ ਕਾਰਜ ਗੁਰੂ ਨਾਨਕ ਸਾਹਿਬ ਨੇ ਕੀਤੇ ਹਨ ਜੋ ਕ੍ਰਾਂਤੀਕਾਰੀ ਵਿਚਾਰ ਲਿਖੇ ਹਨ, ਉਹਨਾਂ ਕਾਰਨ ਕਿਸੇ ਸਮੇਂ ਭੀ "ਸਜ਼ਾ ਏ ਮੌਤ" ਦਿੱਤੀ ਜਾ ਸਕਦੀ ਸੀ, ਪਰ ਹਾਲੀ ਤੱਕ ਮੁਸਲਮਾਨੀ ਰਾਜ ਨੂੰ ਸਿੱਖਾਂ ਤੋਂ ਕੋਈ ਭੈ ਨਹੀਂ ਸੀ। ਨਾਲ ਹੀ ਉਹਨਾਂ ਦੀ ਸੱਤਾ ਬਦਲ ਰਹੀ ਸੀ। ਪਹਿਲਾਂ ਪਠਾਣੀ ਰਾਜ ਹਾਰ ਗਿਆ ਸੀ। ਮੁਗਲ ਹਕੂਮਤ ਕਾਬਜ ਹੋ ਗਈ ਸੀ। ਜੋ ਸ਼ਹੀਦੀ ਕਬੀਰ ਜੀ ਨਾਮਦੇਵ ਜੀ ਜਾਂ ਗੁਰੂ ਨਾਨਕ ਜੀ ਦੀ ਹੋਣੀ ਸੀ। ਉਹ ਟਲਦੀ ਗਈ, ਤੇ ਪੰਜਵੇਂ ਪਾਤਿਸ਼ਾਹ ਨੂੰ ਆਪਣਾ ਸਰੀਰ ਲੇਖੇ ਲਾਉਣਾ ਪਿਆ। ਫਿਰ ਜੰਗ ਸਿੱਧੀ ਹੋਣ ਲਗ ਪਈ, ਹਿੰਦੂਆਂ ਨਾਲ ਭੀ ਤੇ ਮੁਸਲਮਾਨ ਹਾਕਮਾਂ ਨਾਲ ਭੀ। ਆਮ ਹਿੰਦੂ, ਮੁਸਲਮਾਨ ਤੇ ਅਛੂਤ ਪਛੜਿਆਂ ਤਬਕਾ, ਗੁਰੂ ਜੀ ਦੇ ਨਾਲ ਸੀ।

ਇਸ ਤੋਂ ਮਗਰੋਂ ਗੁਰਬਾਣੀ ਸਿੱਖਾਂ ਲਈ ਕੇਂਦਰੀ ਧੁਰਾ ਬਣ ਗਈ। ਜ਼ਿੰਦਗੀ ਦਾ ਰਹਿਬਰ ਬਣ ਗਈ। ਚਾਨਣ ਮੁਨਾਰਾ ਬਣ ਗਈ। ਘਰ ਘਰ ਦਾ ਸਿੰਗਾਰ ਬਣ ਗਈ। ਜੀਵਨ ਦਾ ਆਧਾਰ ਬਣ ਗਈ। ਜੀਵਨ ਦਾ ਹਰ ਪਹਿਲੂ ਗੁਰਬਾਣੀ ਤੇ ਪਰਖਿਆ ਜਾਣ ਲੱਗਾ। ਤਰਾਸਿਆ ਤੇ ਸੰਪੂਰਨ ਕੀਤਾ ਜਾਣ ਲੱਗਿਆ। ਇਸ ਮਹਾਨ ਗੁਰਬਾਣੀ ਨੇ ਨਵੇਂ, ਮਨੁੱਖ ਨੂੰ ਮੂਰਤੀਮਾਨ ਕੀਤਾ। ਪੰਜਾਬੀ ਬੋਲੀ ਨੂੰ ਗੁਰਮੁਖੀ ਬਣਾ ਕੇ, ਮਾਣ ਬਖਸ਼ ਦਿੱਤਾ। ਨਵੇਂ ਸਮਾਜ ਦੀ ਰੂਪ ਰੇਖਾ ਉਲੀਕੀ। ਵੱਖਰਾ ਪਹਿਰਾਵਾ, ਵੱਖਰਾ ਰੂਪ, ਵੱਖਰੇ ਨਾਮ ਦਿੱਤੇ। ਜੰਜੂ ਤਿਆਗ ਦਿੱਤੇ

ਬ੍ਰਾਹਮਣਾਂ ਨੂੰ ਗਲੋਂ ਲਾਹ ਦਿੱਤਾ। ਵੇਦਾਂ ਦੀ ਸਰਦਾਰੀ ਖਤਮ ਕਰ ਦਿੱਤੀ। ਅਵਤਾਰ ਨਸਾ ਦਿੱਤੇ। ਦੇਵੀਆਂ ਘੁਰਨਿਆਂ ਵਿਚ ਵੜ ਕੇ ਬੈਠ ਗਈਆਂ। ਦਰਿਆ ਪਵਿੱਤਰ ਨਾ ਹੋ ਕੇ, ਕੇਵਲ ਪਾਣੀ ਦਾ ਸੋਮਾ ਬਣ ਗਏ। ਖਾਣ ਪੀਣ ਦੀਆਂ ਬੰਦਿਸ਼ਾਂ ਖਤਮ ਹੋ ਗਈਆਂ। ਜਿਨ੍ਹਾਂ ਨੂੰ ਘੋੜੇ ਦੀ ਸਵਾਰੀ ਕਰਨ ਦੀ ਆਗਿਆ ਨਹੀਂ ਸੀ। ਉਹ ਅਰਬੀ ਘੋੜਿਆਂ ਤੇ ਸਜ ਗਏ। ਜਿਨ੍ਹਾਂ ਨੂੰ ਹਥਿਆਰ ਨੂੰ ਹੱਥ ਲਾਉਣ ਦੀ ਇਜ਼ਾਜ਼ਤ ਨਹੀਂ ਸੀ, ਉਹ ਤੇਗਾਂ ਦੇ ਧਨੀ ਬਣਾ ਦਿੱਤੇ ਗਏ। ਗਿੱਦੜਾਂ ਨੂੰ ਸ਼ੇਰ ਬੱਬਰ ਬਣਾ ਦਿੱਤਾ। ਚਿੜੀਆਂ ਬਾਜਾਂ ਨੂੰ ਘੇਰਣ ਲੱਗ ਪਈਆਂ। ਕਾਇਰਾਂ ਬੁਜ਼ਦਿਲਾਂ ਨੂੰ ਮਰਦ ਏ ਮੁਜ਼ਾਹਿਦ ਬਣਾ ਦਿੱਤਾ। ਨੀਲੇ ਬਾਣੇ ਸੋਹਣੇ ਦਸਤਾਰੇ ਸਜ ਗਏ। ਲਹਿਰਾਉਂਦੇ ਨਿਸ਼ਾਨ ਤੇ ਗਰਜਦੇ ਨਗਾਰੇ ਵੱਜਣ ਲੱਗੇ । ਹਰ ਤਰ੍ਹਾਂ ਦੀ ਗੁਲਾਮੀ ਨੂੰ ਗਲੋ ਲਾਹ ਕੇ ਸੁੱਟ ਦਿੱਤਾ। ਛੇਤੀ ਹੀ ਸਿੱਖ ਯੋਧੇ ਪੰਜਾਬ ਦੇਸ਼ ਦੇ ਖੁਦ ਮੁਖਤਿਆਰ ਮਾਲਕ (ਬਾਦਸ਼ਾਹ) ਬਣ ਗਏ। ਇਹ ਸਭ ਕੁਝ ਕਿੱਥੋਂ ਪ੍ਰਾਪਤ ਹੋਇਆ ? ਗੁਰੂ ਸਾਹਿਬ ਦੇ ਉਪਦੇਸ਼ "ਗੁਰਬਾਣੀ" ਵਿਚੋਂ।

ਪਾਠਕ ਜਨੋ ! ਇੰਨੀ ਲੰਮੀ ਵਿਚਾਰ ਇਥੇ ਇਸ ਲਈ ਦਿੱਤੀ ਹੈ, ਕਿਉਂਕਿ ਸਾਡੇ ਕੋਲ ਜੋ ਕੁੱਝ ਸਭ ਤੋਂ ਕੀਮਤੀ ਹੈ, ਤਾਂ ਉਹ ਨਿਰਸੰਦੇਹ "ਗੁਰਬਾਣੀ" ਹੈ। "ਨਾਮ" ਦਾ ਢਕਵੰਜ ਗੁਰਬਾਣੀ ਨਾਲੋਂ ਤੋੜਨ ਵਾਸਤੇ ਹੈ। ਗੁਰ ਗਿਆਨ ਤੋਂ ਸੱਖਣੇ ਰੱਖਕੇ, ਮੂਰਖ ਬਣਾਉਣ ਦੀ ਸਾਜ਼ਿਸ਼ ਹੈ। ਜੇ ਦੋ ਅੱਖਰਾਂ ਦੇ ਕਿਸੇ "ਨਾਮ" ਨਾਲ ਕੰਮ ਚਲ ਸਕਦਾ ਹੁੰਦਾ ਤਾਂ ਗੁਰਬਾਣੀ ਲਿਖਣ ਦੀ ਕੀ ਲੋੜ ਸੀ ? ਖੁੱਡਾਂ ਵਿਚ (ਭੋਰਿਆਂ) ਵੜਕੇ ਜਿੰਨ੍ਹਾਂ ਕੋਈ ਮਰਜ਼ੀ "ਨਾਮ" ਦਾ ਅਰੜਾਟ ਪਾਈ ਜਾਵੇ, ਲੋਕਾਂ ਨੂੰ ਕੋਈ ਫਾਇਦਾ ਨਹੀਂ, ਹਕੂਮਤ ਨੂੰ ਕੋਈ ਨੁਕਸਾਨ ਨਹੀਂ। ਇਹਨਾਂ ਭੋਰਿਆਂ ਵਿਚ ਬੈਠ ਕੇ "ਨਾਮ" ਦੀਆਂ ਲੇਰਾਂ ਮਾਰਨ ਵਾਲਿਆਂ ਨੂੰ ਕਿਸੇ ਰਾਜਸੀ ਸ਼ਕਤੀ ਨੇ ਪ੍ਰੇਸ਼ਾਨ ਨਹੀਂ ਕੀਤਾ। ਬੁਜ਼ਦਿਲ ਬਣਕੇ ਖੁਦ ਵੀ ਲੁਕ ਕੇ ਬੈਠੋ, ਤੇ ਹੋਰਾਂ ਨੂੰ ਵੀ ਇਸੇ ਪਾਸੇ ਲਾਓ। ਸਰਕਾਰ ਤਾਂ ਸਗੋਂ ਖੁਸ਼ੀ ਮਨਾਏਗੀ ਸਹਾਇਤਾ ਕਰੇਗੀ। ਸੋ ਗੁਰਬਾਣੀ ਹੀ ਨਾਮ ਹੈ, ਜੀਵਨ ਦਾਤੀ ਹੈ ਅਗਵਾਈ ਦਾ ਸੋਮਾ ਹੈ। ਸਦਾ ਗੁਰਬਾਣੀ ਤੋਂ ਸੇਧ ਲੈ ਕੇ ਜੀਵਨ ਬਤੀਤ ਕਰਨਾ ਹੈ।

ਅਇਓ ਸੁਣਨ ਪੜਨ ਕਉ "ਬਾਣੀ"॥

ਨਾਮੁ ਵਿਸਾਰਿ ਲਗਹਿ ਅਨ ਲਾਲਚਿ, ਬਿਰਥਾ ਜਨਮ ਪਰਾਣੀ॥ (1219)

ਹੇ ਭਾਈ ! ਤੂੰ ਗੁਰਬਾਣੀ ਸੁਨਣ, ਪੜਨ ਲਈ ਸੰਸਾਰ ਤੇ ਆਇਆ ਸੀ।

ਤਾਂ ਕਿ ਤੈਨੂੰ ਜਿਉਣ ਦਾ ਚੱਜ ਵਿਹਾਰ ਆ ਜਾਵੇ। ਤੂੰ ਗੁਰਬਾਣੀ (ਨਾਮ) ਨੂੰ ਵਿਸਾਰ ਦਿੱਤਾ। ਹੋਰ ਹੋਰ ਪਾਸੇ ਮਨ ਦੌੜਨ ਲੱਗ ਪਿਆ। ਅਤੀ ਲਾਲਚੀ ਬਿਰਤੀ ਵਾਲਾ ਬਣ ਗਿਆ। ਬੁਰਾਈਆਂ ਵਿਚ ਉਲਝ ਕੇ ਜਨਮ ਹੀ ਗੰਵਾ ਲਿਆ।

ਨਿਤ ਉਠਿ ਗਾਵਹੁ ਪ੍ਰਭ ਕੀ "ਬਾਣੀ"॥

ਆਠ ਪਹਰ ਹਰਿ ਸਿਮਰਹੁ ਪ੍ਰਾਣੀ॥ (1340)

ਹੇ ਭਾਈ! ਨਿਤ ਦਿਨ ਨਿਰੰਕਾਰ ਦੀ ਉਸਤਤ ਵਿਚ ਉਚਾਰਨ ਕੀਤੀ ਗਈ ਬਾਣੀ ਪੜਿਆ ਕਰੋ ਗਾਇਆ ਕਰੋ। ਹਰ ਸਮੇਂ ਗੁਰਬਾਣੀ ਰਾਹੀਂ ਸਿਮਰਨ ਕਰਿਆ ਕਰੋ।

ਗੁਰ ਕੀ "ਬਾਣੀ" ਮੀਠੀ ਅੰਮ੍ਰਿਤ ਧਾਰ॥

ਜਿਨਿ ਪੀਤੀ ਤਿਸੁ ਮੋਖੁ ਦੁਆਰ॥ (1275)

ਹੇ ਭਾਈ! ਗੁਰੂ ਦੀ ਬਾਣੀ (ਉਪਦੇਸ਼ ਨਾਮ) ਅਤੀ ਮਿੱਠੀ ਹੈ, ਸਿੱਖਿਆ ਦਾਇਕ ਹੈ, ਇਹ ਤਾਂ ਜੀਵਨ ਦਾਨ ਦੇਣ ਵਾਲਾ ਅੰਮ੍ਰਿਤ ਹੈ। ਜਿੰਨ੍ਹਾਂ ਨੇ ਗੁਰਬਾਣੀ ਨੂੰ ਪੀ (ਪੜ੍ਹ ਸੁਣ ਸਮਝ) ਲਿਆ ਉਹਨਾਂ ਦੇ ਸਾਰੇ ਬੰਧਨ ਟੁੱਟ ਗਏ, ਉਹ ਮੁਕਤ ਹੋ ਗਏ।

ਜੈਸੀ ਮੈ ਆਵੈ ਖਸਮ ਕੀ "ਬਾਣੀ", ਤੈਸੜਾ ਕਰੀ ਗਿਆਨ ਵੇ ਲਾਲੋ॥

ਪਾਪ ਕੀ ਜੀਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ॥ (722)

ਹੇ ਭਾਈ! ਮੈਨੂੰ ਖਸਮ ਨਿਰੰਕਾਰ ਵਲੋਂ ਜੋ ਬਾਣੀ ਪ੍ਰਾਪਤ ਹੋਈ ਹੈ, ਮੈਂ ਉਹੀ ਤੁਹਾਨੂੰ ਸੁਣਾ ਰਿਹਾ ਹਾਂ। ਪਾਪ ਦੀ ਜੰਞ (ਜਾਲਮ ਫੌਜ) ਲੈ ਕੇ ਬਾਬਰ ਹਿੰਦ ਤੇ ਧਾਈ ਕਰਦਾ ਆ ਰਿਹਾ ਹੈ। ਆਕੇ ਸਭ ਕੁਝ ਖੋਹ ਲਵੇਗਾ।

"ਗੁਰਮੁਖਿ "ਬਾਣੀ" ਨਾਮ ਹੈ, ਨਾਮੁ ਰਿਦੈ ਵਸਾਈ॥"

ਮਤਿ ਪੰਖੇਰੂ ਵਸਿ ਹੋਇ, ਸਤਿਗੁਰੂ ਧਿਆਈ॥ (1239)

ਹੇ ਭਾਈ! ਗੁਰੂ ਵੱਲੋਂ ਬਖਸ਼ੀ ਬਾਣੀ ਹੀ "ਨਾਮ" ਹੈ। ਇਸ ਬਾਣੀ ਦੇ ਉਪਦੇਸ਼ ਨੂੰ ਹਿਰਦੇ ਵਿਚ ਬਸਾ ਲਈ, ਇਹੀ ਨਾਮ ਜਪਣਾ ਹੈ। ਮਨ ਰੂਪੀ ਪੰਛੀ ਬਸ ਵਿਚ ਆ ਜਾਂਦਾ ਹੈ, ਜੇ ਸਤਿਗੁਰੂ ਦੀ ਸਿੱਖਿਆ ਚੇਤੇ ਵਿਚ ਰੱਖੀਏ।

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ "ਬਾਣੀ"॥

ਬਾਣੀ ਤਾ ਗਾਵਹੁ ਗੁਰੂ ਕੇਰੀ "ਬਾਣੀਆਂ ਸਿਰਿ ਬਾਣੀ॥" (920)

ਹੇ ਗੁਰਸਿੱਖੋ! ਅਓ ਪਿਆਰਿਓ ਗੁਰੂ ਦੀ ਬਾਣੀ ਗਾਈਏ, ਜੋ ਨਿਰੋਲ ਸੱਚ

ਤੇ ਅਧਾਰਿਤ ਹੈ। ਇਹ ਬਾਣੀ ਸਭ ਬਾਣੀਆਂ ਦੀ ਸ਼੍ਰੋਮਣੀ (ਉਚੀ) ਬਾਣੀ ਹੈ।

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥

ਗੁਰੁ ਬਾਣੀ ਕਹੈ, ਸਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥ (982)

ਹੇ ਭਾਈ! ਗੁਰੂ ਦਾ ਉਪਦੇਸ਼ (ਗੁਰਬਾਣੀ) ਹੀ ਗੁਰੂ ਹੈ। ਅਗਵਾਈ ਦਾ ਸੋਮਾ ਹੈ। ਅੰਮ੍ਰਿਤਾਂ ਦਾ ਅੰਮ੍ਰਿਤ (ਤੱਤਸਾਰ) ਇਹੀ ਗੁਰਬਾਣੀ ਹੈ। ਗੁਰਬਾਣੀ ਜੋ ਹੁਕਮ ਕਰਦੀ ਹੈ, ਸੇਵਕ ਉਸ ਹੁਕਮ ਨੂੰ ਸਵੀਕਾਰ ਕਰ ਲਵੇ। ਇਸ ਤਰ੍ਹਾਂ ਅਮਲ ਕੀਤਿਆਂ ਅਵੱਸ਼ ਪਾਰ ਨਿਸਤਾਰਾ ਹੋ ਜਾਵੇਗਾ।

"ਗੁਰਬਾਣੀ" ਵਰਤੀ ਜਗ ਅੰਤਰਿ, ਇਸੁ ਬਾਣੀ ਤੇ ਹਰਿ ਨਾਮ ਪਾਇਦਾ॥ (1066)

ਹੇ ਭਾਈ! ਗੁਰੂ ਦੀ ਮਤਿ ਜੱਗ ਵਿਚ ਫੈਲ ਗਈ ਹੈ, ਲੋਕੀ ਇਸ ਨੂੰ ਮੰਨ ਰਹੇ ਹਨ, ਆਪਣਾ ਰਹੇ ਹਨ। ਇਸ ਬਾਣੀ ਤੋਂ "ਨਾਮ" (ਜੀਵਨ ਸੇਧ) ਮਿਲਦਾ ਹੈ। ਹੋਰ ਕੋਈ ਵੱਖਰਾ "ਨਾਮ" ਨਹੀਂ ਹੈ।

ਪਾਰਬ੍ਰਹਮ ਹੋਆ ਸਹਾਈ॥ "ਕਥਾ ਕੀਰਤਨੁ ਸੁਖਦਾਈ॥"

ਗੁਰ ਪੂਰੇ ਕੀ "ਬਾਣੀ"॥ ਜਪਿ ਅਨੰਦੁ ਕਰਹੁ ਨਿਤ ਪ੍ਰਾਣੀ॥ (616)

ਹੇ ਭਾਈ! ਪ੍ਰਮੇਸਰ ਨੇ ਸਹਾਇਤਾ ਕੀਤੀ ਹੈ। ਉਸਦਾ ਜਸ ਕਥਾ ਰਾਹੀਂ ਅਤੇ ਕੀਰਤਨ ਰਾਹੀਂ, ਸਮਝ ਸੁਣਨ ਦਾ ਮੌਕਾ ਮਿਲਿਆ ਹੈ। ਦੋਵੇਂ ਚੀਜਾਂ ਕਥਾ ਕੀਰਤਨ ਸੁਖਦਾਈ ਹਨ। ਇਹ ਪੂਰੇ ਗੁਰੂ (ਰੱਬ) ਦੀ ਬਾਣੀ ਹੈ। ਇਸ ਨੂੰ ਜੱਪਕੇ ਜੀਵਨ ਵਿਚ ਢਾਲ ਕੇ, ਅਨੰਦਮਈ ਜੀਵਨ ਜਿਉਂ ਸਕੋਗੇ।

ਧੁਰ ਕੀ "ਬਾਣੀ" ਆਈ॥ ਤਿਨਿ ਸਗਲੀ ਚਿੰਤ ਮਿਟਾਈ॥ (628)

ਹੇ ਭਾਈ! ਇਹ ਪਾਵਨ ਬਾਣੀ ਨਿਰੰਕਾਰ ਵਲੋਂ ਬਖ਼ਸ਼ਿਸ਼ ਰਾਹੀਂ ਪ੍ਰਾਪਤ ਹੋਈ ਹੈ। ਇਸ ਬਾਣੀ ਨੇ ਉਨ੍ਹਾਂ ਸਾਰੇ ਦੁੱਖਾਂ ਕਲੇਸ਼ਾਂ ਨੂੰ ਦੂਰ ਕਰਨ ਦਾ ਰਾਹ ਸਮਝਾ ਦਿੱਤਾ ਹੈ, ਜਿਨ੍ਹਾਂ ਕਾਰਨ ਸਮਾਜ ਵਿਚ ਟਕਰਾਉ ਸਨ, ਕਲੇਸ਼ ਸਨ।

"ਗੁਰਬਾਣੀ" ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ॥ (67)

ਹੇ ਭਾਈ! ਗੁਰਬਾਣੀ ਹੀ ਇਸ ਸੰਸਾਰ ਨੂੰ ਗਿਆਨ ਦਾ ਚਾਨਣ ਦੇਣ ਦੇ ਸਮਰਥ ਹੈ ਜਿਸ 'ਤੇ ਨਿਰੰਕਾਰ ਦੀ ਕਿਰਪਾ ਹੋਵੇ, ਉਸ ਨੂੰ ਗੁਰਬਾਣੀ ਦੇ ਲੜ ਲਾ ਦਿੰਦਾ ਹੈ।

"ਗੁਰਬਾਣੀ" ਗਾਵਹੁ ਭਾਈ॥ ਓਹ ਸਫਲ ਸਦਾ ਸੁਖਦਾਈ॥ (629)

ਹੇ ਭਾਈ! ਸਦਾ ਗੁਰਬਾਣੀ ਤੋਂ ਅਗਵਾਈ ਲਵੋ। ਗੁਰਬਾਣੀ ਤੁਹਾਨੂੰ ਜੀਵਨ ਵਿਚ ਸਫ਼ਲਤਾ ਦਿਵਾਏਗੀ। ਗੁਰਬਾਣੀ ਰਾਹੀਂ ਦਿੱਤੇ ਗਏ ਹੁਕਮ ਨੂੰ ਸਦਾ ਯਾਦ ਰੱਖੋ।

ਵਾਹੁ ਵਾਹੁ "ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ॥ (515)

ਹੇ ਭਾਈ! ਸਭ ਤੋਂ ਸ਼੍ਰੋਮਣੀ ਗੁਰੂ ਦਾ ਉਪਦੇਸ਼ ਗੁਰਬਾਣੀ ਹੈ। ਇਸ ਦੇ ਤੁੱਲ ਹੋਰ ਕੋਈ ਨਹੀਂ ਹੈ। ਇਹੀ ਨਿਰੰਕਾਰ ਦੀ ਸੋਝੀ ਕਰਾਉਂਦੀ ਹੈ।

(ਗੁਰਬਾਣੀ, ਬਾਣੀ, ਸ਼ਬਦ 472 ਵਾਰੀ ਆਇਆ ਹੈ)

***

# ਨਭ। □ਦੇ□ (□ਦੇ□)

ਸੰਸਾਰ ਵਿਚ ਬਹੁਤ ਸਾਰੇ ਲੋਕ, ਧਰਮ ਪੋਥੀਆਂ ਨੂੰ ਕੇਵਲ ਪੜਦੇ ਹਨ। ਕਿਉਂ ਪੜਦੇ ਹਨ ਪਤਾ ਨਹੀਂ। ਪਿਛਲੇ ਲੰਮੇ ਸਮੇਂ ਤੋਂ ਪੜਦੇ ਰਹਿਣ ਨਾਲ ਕੀ ਪ੍ਰਾਪਤੀ ਹੋਈ, ਕਦੀ ਸੋਚਿਆ ਹੀ ਨਹੀਂ। ਕਈ ਆਪਣੇ ਮਨ ਦੀ ਤਸੱਲੀ ਲਈ ਪਾਠ ਕਰਦੇ ਹਨ। ਕਈ ਦੂਜਿਆਂ ਦੇ ਮਨ ਦੀ ਤਸੱਲੀ ਲਈ ਪਾਠ ਕਰਦੇ ਹਨ। ਪ੍ਰਾਪਤੀ ਦੋਵਾਂ ਨੂੰ ਹੀ ਕੋਈ ਨਹੀਂ ਹੁੰਦੀ। ਜੋ ਪੜ੍ਹਿਆ ਜਾ ਰਿਹਾ ਹੈ, ਅਗਰ ਉਸ ਨੂੰ ਸਮਝਿਆ ਨਹੀਂ, ਫਿਰ ਕੀ ਫਾਇਦਾ ਪਾਠ ਕਰਨ ਦਾ? ਈਸਾਈ ਧਰਮ ਵਿਚ ਅਖੰਡ ਪਾਠ ਜਾਂ ਹੋਰ "ਮਨੋਕਾਮਨਾਵਾਂ" ਪੂਰੀਆਂ ਕਰਨ ਵਾਲੇ ਪਾਠ ਕਰਨ ਦੀ ਕੋਈ ਮਰਿਆਦਾ ਨਹੀਂ ਹੈ। ਹਾਂ, ਉਹਨਾਂ ਨੇ ਬਾਈਬਲ ਨੂੰ ਹਰ ਬੋਲੀ ਵਿਚ ਅਨੁਵਾਦ ਕਰਕੇ, ਘਰ ਘਰ ਪਹੁੰਚਾਇਆ ਹੈ। ਅਤੀ ਪਿਛੜੇ ਕਬੀਲਿਆਂ ਤੱਕ

ਵੀ ਉਹਨਾਂ ਦੇ ਪਰਚਾਰਕ ਪੁੱਜੇ ਹਨ। ਬਿਨਾਂ ਮੰਗੇ ਘਰਾਂ ਵਿਚ ਬਾਈਬਲ ਸੁੱਟ ਜਾਂਦੇ ਹਨ। ਉਹ ਸੋਚਦੇ ਹਨ ਕਿ ਸ਼ਾਇਦ ਕਦੀ ਇਸ ਘਰ ਵਿਚੋਂ ਕੋਈ ਵਿਅਕਤੀ ਬਾਈਬਲ ਪੜ ਲਵੇ। ਈਸਾਈ ਬਣ ਜਾਵੇ। ਬੜਾ ਵਾਧਾ ਕੀਤਾ ਹੈ ਉਹਨਾਂ ਨੇ ਆਪਣੇ ਧਰਮ ਦਾ। ਮੁਸਲਮਾਨਾਂ ਵਿਚ ਅਖੰਡ ਪਾਠ ਤੇ ਹੋਰ ਤਰ੍ਹਾਂ ਤਰ੍ਹਾਂ ਦੇ ਪਾਠਾਂ ਦੀ ਕੋਈ ਮਰਿਆਦਾ ਨਹੀਂ ਹੈ। ਰੋਜਿਆਂ ਵਾਲੇ ਮਹੀਨੇ (ਰਮਦਾਨ) ਵਿਚ ਆਮ ਨਾਲੋਂ ਕੁਝ ਵੱਧ ਪਾਠ ਕਰਨ ਦੀ ਪਰੰਪਰਾ ਤਾਂ ਹੈ। ਉਹ ਵੀ ਹਰਇਕ ਨੇ ਖੁਦ ਪਾਠ ਕਰਨਾ ਹੈ। ਅਣਪੜਾਂ ਨੇ ਕੋਲ ਬੈਠ ਕੇ ਸੁਣਨਾ ਸਮਝਣਾ ਹੈ। ਠੇਕੇ ਦੇ ਪਾਠ, ਭਾੜੇ ਦੇ ਪਾਠ, ਰੈਡੀਮੇਡ ਪਾਠ, ਇਸਲਾਮ ਵਿਚ ਢੂੰਡਿਆਂ ਵੀ ਨਹੀਂ ਲਭਦੇ। ਉਹਨਾਂ ਪਰਚਾਰ ਰਾਹੀਂ, ਇਸਲਾਮ ਧਰਮ ਦੇ ਦੁਨੀਆਂ ਵਿਚ ਝੰਡੇ ਝੁਲਾ ਦਿੱਤੇ ਹਨ। ਕੁਰਾਨ ਨੂੰ ਕਮਾਈ ਦਾ ਸਾਧਨ ਨਹੀਂ ਬਣਨ ਦਿੱਤਾ।

ਹਿੰਦੂ ਧਰਮ, ਪ੍ਰਾਚਰਕ ਧਰਮ ਨਹੀਂ ਹੈ। ਇਹਨਾਂ ਦੀ ਕੋਈ ਇਕ ਧਰਮ ਪੁਸਤਕ ਨਹੀਂ ਹੈ ਜਿਸ ਤੇ ਸਾਰਿਆਂ ਦੀ ਸਹਿਮਤੀ ਹੋਵੇ। ਧਰਮ ਪੁਸਤਕਾਂ ਵਿਚ ਜੋ ਉਪਦੇਸ਼ ਲਿਖੇ ਹਨ, ਉਹਨਾਂ ਨੂੰ ਤਾਂ ਨਾਂ ਹੀ ਛੋਹਿਆ ਜਾਵੇ ਤਾਂ ਹੀ ਠੀਕ ਹੈ। ਹਿੰਦੂਆਂ ਦੇ ਗ੍ਰੰਥ ਸੰਸਕ੍ਰਿਤ ਭਾਸ਼ਾ ਵਿਚ ਲਿਖੇ ਹੋਏ ਹਨ। ਇਸ ਭਾਸ਼ਾ ਨੂੰ ਮਾਂ ਬੋਲੀ ਦੇ ਤੌਰ ਤੇ ਕਿਤੇ ਮਾਨਤਾ ਪ੍ਰਾਪਤ ਨਹੀਂ ਹੈ। ਅਛੂਤਾਂ ਨੂੰ ਵੇਦ ਆਦਿ ਗ੍ਰੰਥ ਪੜ੍ਹਨ ਸੁਣਨ ਤੇ ਸਖਤ ਰੋਕ ਹੈ। ਸੰਗਤ ਦਾ ਕੋਈ ਵਿਧਾਨ ਨਹੀਂ ਹੈ। ਮੰਦਰਾਂ ਦੀ ਬਣਤਰ ਅਜਿਹੀ ਬਣਾਈ ਗਈ ਹੈ, ਜਿਥੇ ਕੁਝ ਸਰਧਾਲੂ ਬੈਠਕੇ ਉਪਦੇਸ਼ ਸੁਣਨ ਲਈ “ਸੰਗਤ” ਨਾ ਕਰ ਸਕਣ। ਇਸ ਲਈ ਉਹਨਾਂ ਵਿਚ ਇਕੱਲਾ ਪੁਜਾਰੀ ਲੋਕਾਂ ਵਾਸਤੇ ਪਾਠ ਕਰਦਾ ਹੈ। ਲੋਕਾਂ ਵਾਸਤੇ ਮੰਤਰ ਪੜਦਾ ਹੈ। ਲੋਕਾਂ ਵਾਸਤੇ ਜੱਗ ਕਰਦਾ ਹੈ। ਵੱਟੇ ਵਿਚ ਚੰਗੀ ਚੋਖੀ ਮਾਇਆ ਮਿਲਦੀ ਹੈ। ਲੋਕਾਂ ਨੂੰ ਯਕੀਨ ਦੁਆਇਆ ਜਾਂਦਾ ਹੈ ਕਿ ਜੋ ਪਾਠ ਕੀਤੇ ਗਏ ਹਨ, ਇਹਨਾਂ ਦਾ “ਫਲ” ਇਸ ਲੋਕ ਵਿਚ ਜੇ ਨਾ ਮਿਲਿਆ ਤਾਂ ਪਰਲੋਕ ਵਿਚ ਜਰੂਰ ਮਿਲੇਗਾ। ਜੇ ਕੋਈ ਮਨਚਲਾ ਵਿਅਕਤੀ ਆਖ ਦੇਵੇ, ਕਿ ਪੁਜਾਰੀ ਜੀ ਜਦੋਂ ਅਗਲੇ ਲੋਕ ਵਿਚ ਸਾਨੂੰ ਇਸ ਪਾਠ ਦਾ ਫਲ ਪ੍ਰਾਪਤ ਹੋਵੇਗਾ ਉਸ ਸਮੇਂ ਅਸੀਂ ਤੁਹਾਡੀ ਮਾਇਆ ਚੁਕਾ ਦਿਆਂਗੇ। “ਫਲ” ਹੁਣੇ ਦਿਓ, ਪੈਸੇ ਹੁਣੇ ਲਓ। ਫਲ ਅਗਲੇ ਜਨਮ (ਪਰਲੋਕ) ਵਿਚ ਮਿਲੇਗਾ, ਪੈਸੇ ਵੀ ਅਗਲੇ ਜਨਮ ਵਿਚ ਲੈ ਲੈਣੇ। ਇੰਨੀ ਤਰਕਸ਼ੀਲਤਾ ਅਤੇ ਦਲੇਰੀ, ਪੁਜਾਰੀਆਂ ਨੇ ਰਹਿਣ ਹੀ ਨਹੀਂ ਦਿੱਤੀ।

ਗੁਰੂ ਸਾਹਿਬ ਦੀ ਨਜ਼ਰ ਵਿਚ ਅਜਿਹੇ ਰੈਡੀਮੇਡ ਪਾਠਾਂ ਦੀ ਕੋਈ ਬੁੱਕਤ

ਨਹੀਂ ਹੈ। ਭਾੜੇ ਦੇ ਪਾਠਾਂ ਨੂੰ ਕੋਈ ਮਾਨਤਾ ਨਹੀਂ ਹੈ। ਸਿੱਖਾਂ ਵਿਚ ਅਜਿਹੀ ਭੇਡਚਾਲ, ਡੇਰਿਆਂ ਟਕਸਾਲਾਂ ਤੇ ਠਾਠਾਂ ਵਿਚੋਂ ਲੋਕਾਂ ਅੰਦਰ ਤੁੰਨੀ ਗਈ ਹੈ। ਨਾਲ ਇਹ ਵੀ ਪਰਚਾਇਆ ਗਿਆ ਹੈ ਕਿ ਨਿਤਨੇਮੀ, ਰਹਿਤ ਬਹਿਤ ਵਾਲੇ, ਸਿਮਰਨ ਕਰਨ ਵਾਲੇ, ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਉੱਠਕੇ ਠੰਢੇ ਪਾਣੀ ਨਾਲ ਇਸਨਾਲ ਕਰਨ ਵਾਲੇ, ਕਛਹਿਰੇ ਦਾ ਇਕ ਪਹੁੰਚਾ ਉਤਾਰਨਾ ਤੇ ਦੂਜਾ ਪਾਉਣ ਵਾਲੇ, ਜਤੀ ਸਤੀ ਤੇ ਬ੍ਰਹਮਚਰਜ ਰੱਖਣ ਵਾਲੇ ਪਾਠੀ ਹੋਣ ਤਾਂ ਜੋ ਇੱਛਾ ਰੱਖਕੇ ਪਾਠ ਕਰਾਉਗੇ ਉਹ ਅਵੱਸ਼ ਪੂਰੀ ਹੋਵੇਗੀ। ਵਿਚਾਰੇ ਅਨਭੋਲ ਸਰਧਾਲੂ, ਇਹਨਾਂ ਲੁਟੇਰਿਆਂ ਦੇ ਆਖੇ ਨੂੰ ਸੱਚ ਮੰਨ, ਅਪਣਾ ਝੱਗਾ ਪੜਵਾ ਲੈਂਦੇ ਹਨ। ਮਨ ਇੱਛਤ ਫਲ ਪ੍ਰਾਪਤ ਨਾ ਹੋਣ ਦੀ ਸੂਰਤ ਵਿਚ ਅਸਲ ਤਾਂ ਕੋਈ ਉਲਾਂਭਾ ਦਿੰਦਾ ਹੀ ਨਹੀਂ। ਜੇ ਗਿਲਾ ਪ੍ਰਗਟ ਕਰੇ, ਤਾਂ ਕਹਿ ਦਿੱਤਾ ਜਾਵੇਗਾ "ਭਾਈ ਸੇਵਾ ਜਾਂ ਸ਼ਰਧਾ ਵਿਚ ਕਿਤੇ ਕਮੀ ਰਹਿ ਗਈ ਹੈ। ਨਹੀਂ ਤਾਂ ਕੀ ਮਜਾਲ ਕਿ ਸਾਡੇ ਵਲੋਂ ਕੀਤੇ ਪਾਠ ਨਾਲ ਕੰਮ ਸਿਰੇ ਨਾ ਚੜ੍ਹੇ।" ਲਉ ਦੁਬਾਰਾ ਪੂਰੀ ਬਿਧੀ ਨਾਲ ਫਿਰ ਪਾਠ ਕਰ ਦਿੰਦੇ ਹਾਂ, ਤੁਸੀਂ ਸ਼ਰਧਾ ਵਿਚ ਕਮੀ ਨਾ ਆਉਣ ਦੇਣੀ। ਸਾਡਾ ਪਾਠ ਪੂਰੀ ਗਰੰਟੀ ਵਾਲਾ ਹੋਵੇਗਾ।

ਮੁਸਲਮਾਨਾਂ ਵਿਚ ਰੋਜੇ ਤੇ ਨਮਾਜ਼ਾਂ ਹਰ ਇਕ ਲਈ ਜ਼ਰੂਰੀ ਹਨ। ਰਾਜਨੀਤਕ ਅਤੇ ਸਮਾਜਕ ਦਬਾਉ ਕਾਰਨ, ਕੋਈ ਮਨੁੱਖ ਇਹਨਾਂ ਵਿਚ ਕੋਤਾਹੀ ਨਹੀਂ ਕਰ ਸਕਦਾ। ਕਹਿੰਦੇ ਹਨ ਕਿ ਇਕ ਮੁਸਲਮਾਨ ਰਾਜੇ ਨੇ, ਮੁੱਲਾਂ ਅੱਗੇ ਆਪਣੀ ਬੇਬਸੀ ਪ੍ਰਗਟ ਕੀਤੀ ਕਿ ਮੈਂ ਰੋਜੇ ਨਹੀਂ ਰੱਖ ਸਕਦਾ। ਤੁਹਾਡੀ "ਸੇਵਾ" ਚੰਗੀ ਚੋਖੀ ਕਰ ਦਿਆਂਗਾ ਪਰ ਰੋਜੇ ਮੁਆਫ ਕਰ ਦਿਓ। ਮੁੱਲਾ ਨੇ ਤਰਕੀਬ ਕੱਢੀ ਕਿ ਆਪਣੀ ਥਾਵੇਂ ਕਿਸੇ ਲੋੜਵੰਦ ਨੂੰ ਪੈਸੇ ਦੇ ਕੇ ਆਪਣੇ ਲਈ ਰੋਜੇ ਰਖਵਾ ਲਓ। ਸਮਾਂ ਪੂਰਾ ਹੋਣ ਤੇ ਕੁੱਝ ਹੋਰ ਪੈਸੇ ਦੇ ਕੇ, ਰੋਜਿਆਂ ਦਾ "ਫਲ" ਖਰੀਦ ਲੈਣਾ। ਮੈਂ ਤੁਹਾਡੇ ਲਈ ਦੁਆ (ਅਰਦਾਸ) ਕਰ ਦਿਆਂਗਾ। ਸੋ "ਧਰਮ" ਵਿਚ ਵੀ ਠੇਕੇਦਾਰੀ ਸਿਸਟਮ ਪਰਚਤ ਹੈ। ਸ਼੍ਰੋਮਣੀ ਕਮੇਟੀ, ਪਟਨਾ ਸਾਹਿਬ ਕਮੇਟੀ, ਹਜੂਰ ਸਾਹਿਬ ਕਮੇਟੀਆਂ ਨੇ ਬਕਾਇਦਾ ਪਾਠਾਂ ਦੇ ਰੇਟ ਲਿਖਕੇ ਲਾਏ ਹੋਏ ਹਨ। ਪੰਜਾਬ ਵਿਚ ਅਸਲੀਲ ਕਵਿਤਾਵਾਂ ਵਾਲੇ ਬਚਿੱਤਰ ਨਾਟਕ ਤੋਂ ਪਾਠ ਕਰਨ ਦਾ ਰੁਝਾਨ ਘੱਟ ਹੈ। ਪਟਨਾ ਤੇ ਹਜੂਰ ਸਾਹਿਬ ਤਾਂ ਉਥੋਂ ਦੇ ਪੁਜਾਰੀਆਂ ਨੇ, ਇਹਨਾਂ ਲਚਰਤਾ ਵਾਲੇ ਗ੍ਰੰਥਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਟਿਕਾਇਆ ਹੋਇਆ। ਪਾਠ ਕਰਾਉਣ ਦਾ ਰੇਟ ਭੀ ਵਾਧੂ ਰਖਿਆ ਹੋਇਆ ਹੈ। ਅਜਿਹੇ ਵਿਖਾਵੇ ਦੇ ਭਾੜੇ ਦੇ

ਬਿਨਾ ਸੁਣੇ ਵਿਚਾਰੇ ਦੇ, ਪਾਠਾਂ ਬਾਰੇ ਗੁਰਬਾਣੀ ਦਾ ਕੀ ਹੁਕਮ ਹੈ? ਆਓ ਵਿਚਾਰੀਏ :

ਹਠ ਅਹੰਕਾਰ ਕਰੈ ਨਹੀਂ ਪਾਵੈ॥ 'ਪਾਠ' ਪੜੈ ਲੇ ਲੋਕ ਸੁਣਾਵੈ॥ (905)

ਹੇ ਭਾਈ! ਪਾਠ ਕਰਨ ਦਾ ਫਾਇਦਾ ਤਾਂ ਮੰਨਿਆ ਜਾਵੇਗਾ ਜੇ ਉਸ ਤੇ ਅਮਲ ਕਰੀਏ। ਹਠ ਕਰਕੇ ਹੰਕਾਰ ਨੂੰ ਪੱਠੇ ਪਾਉਣ ਲਈ ਪਾਠ ਕਰਨੇ ਕਰਾਉਣੇ ਕਿਸੇ ਅਰਥ ਨਹੀਂ ਹਨ। ਕੇਵਲ ਲੋਕ ਵਿਖਾਵਾ ਹੋ ਰਿਹਾ ਹੈ ਕਿ ਵੇਖੋ ਜੀ ਅਸੀਂ ਕਿੰਨੇ ਵੱਡੇ ਧਰਮੀ ਹਾਂ।

ਆਚਾਰੀ ਨਹੀਂ ਜੀਤਿਆ ਜਾਇ॥ 'ਪਾਠ' ਪੜੈ ਨਹੀਂ ਕੀਮਤਿ ਪਾਇ॥ (355)

ਹੇ ਭਾਈ! ਵਿਖਾਵੇ ਲਈ ਧਾਰਮਿਕ ਕਰਮਕਾਂਡ ਕਰਨੇ, ਕੁਝ ਰਸਮਾਂ ਰੀਤਾਂ ਦੀ ਪਾਲਣਾ ਕਰਨੀ ਕਿਸੇ ਲੇਖੇ ਵਿਚ ਨਹੀਂ ਹੈ। ਅਜਿਹੇ ਪਾਠ ਮੰਤਰ ਲੋਕ ਵਿਖਾਵਾ ਹੈ।

ਮੂਰਖ ਅੰਧੇ ਤ੍ਰੈ ਗੁਣ ਸੇਵਹਿ, ਮਾਇਆ ਕੈ ਬਿਉਹਾਰੀ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ, "ਪਾਠ" ਪੜਹਿ ਗਾਵਾਹੀ॥ (1246)

ਹੇ ਭਾਈ! ਅਗਿਆਨ ਵਿਚ ਗਰਕ ਹੋਏ ਮੂਰਖ ਲੋਕ, ਮਨ ਦੇ ਉਤਰਾਵਾ ਚੜਾਵਾਂ ਵਿਚ ਹੀ ਜੀਵਨ ਗੁਜਾਰ ਦਿੰਦੇ ਹਨ। (ਰਜੋ ਗੁਣ, ਤਮੋ ਗੁਣ ਤੇ ਸਤੋ ਗੁਣ- ਸਿੱਖ ਨੂੰ ਇਹਨਾਂ ਹਾਲਤਾਂ ਤੋਂ ਅਗੇ ਚੌਥੇ ਪਦ ਵਿਚ ਅਪੜਨ ਦੀ ਤਾਕੀਦ ਹੈ) ਮਕਸਦ ਕੇਵਲ ਮਾਇਆ ਇਕੱਠੀ ਕਰਨ ਦਾ ਹੁੰਦਾ ਹੈ। ਧਰਮ ਨਾਲ ਹੋਰ ਕੋਈ ਸਰੋਕਾਰ ਨਹੀਂ। ਅੰਦਰ ਏਹਨਾਂ ਦੇ ਕਪਟ ਹੈ, ਧੋਖਾ ਫਰੇਬ ਹੈ। ਜਾਨਵਰਾਂ ਵਾਂਗ ਪੇਟ ਭਰਨ ਦਾ ਹੀ ਫਿਕਰ ਹੈ। ਉਂਝ "ਪਾਠ" ਬੜੇ ਕਰਦੇ ਹਨ। ਪਰ ਸਾਰੀ ਉਮਰ ਅਕਲ ਨਹੀਂ ਆਉਂਦੀ ਰਹਿੰਦੇ ਮੂਰਖ ਹੀ ਹਨ।

'ਪਾਠੁ' ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥
(641)

ਹੇ ਭਾਈ! ਪੁਜਾਰੀ ਲੋਕ ਬੜੇ ਪਾਠ ਕਰਦੇ ਹਨ। ਵੇਦਾਂ ਦੀ ਸਾਰਾ ਦਿਨ ਸਾਰੀ ਉਮਰ ਵਿਚਾਰ ਕਰਦੇ ਰਹਿੰਦੇ ਹਨ। ਨਿਉਲੀ ਆਸਣ ਕਰਦੇ ਹਨ। (ਜੋਗੀਆਂ

ਵਾਲੀ ਕਿਰਿਆ) ਬੜੀ ਸਾਧਨਾ ਕਰਦੇ ਹਨ। ਪਰ ਪੰਜ ਚੋਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੋਂ ਛੁਟਕਾਰਾ ਨਹੀਂ ਹੋਇਆ। ਸਗੋਂ ਹੋਰ ਹੰਕਾਰ ਹੋਰ ਵਿਖਾਵਾ ਵੱਧ ਗਿਆ।

ਦੀਵਾ ਬਲੈ ਅੰਧੇਰਾ ਜਾਇ॥ ਬੇਦ 'ਪਾਠ' ਮਤ ਪਾਪਾਂ ਖਾਇ॥

ਉਗਵੈ ਸੂਰ ਨ ਜਾਪੈ ਚੰਦੁ॥ ਜਿਹ ਗਿਆਨ ਪ੍ਰਗਾਸ, ਅਗਿਆਨ ਮਿਟੰਤ॥ (791)

ਹੇ ਭਾਈ! ਜਿਵੇਂ ਰਾਤ ਨੂੰ ਦੀਵਾ ਬਾਲ ਲਈਏ, ਘਰ ਵਿਚੋਂ ਹਨੇਰਾ ਖਤਮ ਹੋ ਜਾਂਦਾ ਹੈ। ਇਸੇ ਤਰ੍ਹਾਂ ਧਰਮ ਪੁਸਤਕਾਂ ਵੀਚਾਰਨ ਨਾਲ (ਅਤੇ ਹੋਰ ਵਿਦਵਾਨਾਂ ਦਾ ਸਾਹਿਤ) ਮਨੁੱਖ ਦੇ ਮਨ ਵਿਚੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ। ਜਿਵੇਂ ਸੂਰਜ ਚੜਨ ਨਾਲ ਚੰਦਰਮਾ ਗੁੰਮ ਹੋ ਜਾਂਦਾ ਹੈ। ਇਸੇ ਤਰ੍ਹਾਂ ਜਿਥੇ ਗਿਆਨ ਪ੍ਰਗਟ ਹੋ ਜਾਵੇ, ਉਥੋਂ ਅਗਿਆਨ ਦੌੜ ਜਾਂਦਾ ਹੈ।

ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥
ਅਸੰਖ "ਗਰੰਥ ਮੁਖਿ ਵੇਦ ਪਾਠ"॥ ਅਸੰਖ ਜੋਗ ਮਨਿ ਰਹਹਿ ਉਦਾਸ॥
ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥
ਅਸੰਖ ਸੂਰ ਮੁੰਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥....
ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ, ਹਰਾਮ ਖੋਰ॥
ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲ ਵਢ ਹਤਿਆ ਕਮਾਹਿ॥
ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥
ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕੁ, ਸਿਰਿ ਕਰਹਿ ਭਾਰੁ॥
ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ (4)

ਇਥੇ ਇਕ ਇਕ ਪੰਕਤੀ ਦੇ ਅਰਥ ਨਾ ਕਰ ਕੇ ਕੇਵਲ ਸਾਂਝੀ ਵਿਚਾਰ ਦਿੱਤੀ ਜਾ ਰਹੀ ਹੈ। ਪਾਠਕ ਜਨ ਸਤਾਹਰਵੀਂ ਅਤੇ ਅਠਾਹਰਵੀਂ ਦੋਵਾਂ ਪਉੜੀਆਂ ਨੂੰ ਮੇਲ ਕੇ ਅਰਥ ਸਮਝਣ। ਪਹਿਲੀ ਵਿਚ ਜੋ ਖ਼ਿਆਲ ਸਤਿਗੁਰੂ ਜੀ ਨੇ ਲਿਆ ਹੈ, ਉਸ ਦੇ ਮੁਕਾਬਲੇ ਦੂਜੀ ਪਉੜੀ ਵਿਚ ਦੂਜਾ ਪੱਖ ਰੱਖਿਆ ਹੈ। ਹੇ ਭਾਈ! ਵੇਖੋ ਜਿਥੇ ਬੇਅੰਤ ਜਪ ਪਾਠ ਤੇ ਵਿਚਾਰ ਹੋ ਰਹੇ ਹੋਣ। ਉਥੇ ਵਿਦਿਆ ਦੇ ਚਾਨਣ ਨਾਂਲ ਸਾਰੇ ਮਨੁੱਖ ਸਮਝਦਾਰ ਹੋਣੇ ਚਾਹੀਦੇ ਹਨ। ਪਰ ਆਲੇ ਦੁਆਲੇ ਧਿਆਨ ਨਾਲ ਵੇਖੋ, ਅਣਗਿਣਤ ਲੋਕ ਮੂਰਖ ਹਨ, ਅੰਨ੍ਹੇ ਹਨ, ਹਨੇਰੇ ਵਿਚ ਭਟਕ ਰਹੇ

ਹਨ। ਜਿਥੇ ਇੰਨੇ ਲੋਕ ਸੰਸਾਰ ਤੋਂ ਉਪਰਾਮ ਹੋ ਕੇ ਘਰਬਾਰ ਰਾਜ ਭਾਗ ਨੂੰ ਤਿਆਗ ਕੇ ਫ਼ਕੀਰ ਹੋ ਜਾਣ। ਆਪਣਾ ਸਭ ਕੁੱਝ ਲੁਟਾ ਦੇਣ। ਅਜਿਹੇ ਲੋਕਾਂ ਵਿਚ ਤਾਂ ਪਰਾਈ ਚੀਜ਼ ਦਾ ਲਾਲਚ ਨਹੀਂ ਹੋਣਾ ਚਾਹੀਦਾ। ਸਗੋਂ ਇਥੇ ਅਣਗਿਣਤ ਲੋਕ ਹਨ ਜੋ ਹਰਾਮ ਦੀਆਂ ਖਾ ਰਹੇ ਹਨ, ਕਿਰਤ ਕੋਈ ਨਹੀਂ ਕਰਦੇ। ਜਿਥੇ ਇੰਨੇ ਬਹਾਦਰ ਲੋਕ ਵਸਦੇ ਹੋਣ ਜੋ ਤਲਵਾਰ ਅੱਗੇ ਕਦੇ ਪਿੱਠ ਨਾ ਵਿਖਾਉਣ। ਉਥੇ ਤਾਂ ਕਿਸੇ ਦੀ ਮਜ਼ਾਲ ਨਹੀਂ ਹੋਣੀ ਚਾਹੀਦੀ ਜੋ ਕਿਸੇ ਦੂਜੇ ਉਤੇ ਜੁਲਮ ਕਰੇ। ਪਰ ਹੋ ਕੀ ਰਿਹਾ ਹੈ ਕਿ ਇਥੇ ਹਰ ਕੋਈ ਆ ਕੇ ਆਪਣੇ ਜ਼ੋਰ ਨਾਲ ਰਾਜ ’ਤੇ ਕਾਬਜ਼ ਹੋ ਜਾਂਦਾ ਹੈ। ਬੇਦੋਸ਼ਿਆਂ ਦੇ ਗਲ ਵੱਢੇ ਜਾਂਦੇ ਹਨ। ਬਿਆਨ ਤੋਂ ਬਾਹਰ ਜ਼ੁਲਮ ਹੋ ਰਹੇ ਹਨ। ਜਿਥੇ ਮਨ ਨੂੰ ਕਾਬੂ ਕਰਨ ਵਾਸਤੇ ਅਣਗਿਣਤ ਤਰ੍ਹਾਂ ਦੇ ਪਾਠ ਜਪ ਸਿਮਰਣ ਸਮਾਧੀਆਂ ਵਰਗੇ ਸਾਧਨ ਅਪਣਾਏ ਜਾ ਰਹੇ ਹੋਣ, ਉਥੇ ਝੂਠ ਨਿੰਦਿਆ ਆਦਿ ਮਨ ਦੇ ਖੋਟ ਤਾਂ ਖ਼ਤਮ ਹੋ ਜਾਣੇ ਚਾਹੀਦੇ ਹਨ। ਪਰ ਇਥੇ ਤਾਂ ਝੂਠਿਆਂ ਮਕਾਰਾਂ ਧੋਖੇਬਾਜ਼ਾ ਦਾ ਅੰਤ ਹੀ ਕੋਈ ਨਹੀਂ। ਕਾਰਨ ਇਹ ਹੈ ਕਿ ਲੋਕਾਂ ਨੇ ਵਿਖਾਵੇ ਵਾਲੇ ਕੁੱਝ ਕਰਮਕਾਂਡਾਂ ਨੂੰ ਹੀ ਧਰਮ ਸਮਝ ਲਿਆ ਹੈ। ਆਪਣੇ ਜੀਵਨ ਨੂੰ ਸੁਧਾਰਿਆ ਨਹੀਂ। ਗੁਰੂ ਦੇ ਉਪਦੇਸ਼ ਰਾਹੀਂ ਅਗਰ ਪਰਮੇਸਰ ਦੇ ਨਿਯਮ (ਰਜ਼ਾ) ਨੂੰ ਸਮਝ ਲਈਏ ਤਾਂ ਹੀ ਅਸਲ ਧਰਮੀ ਬਣ ਸਕਾਂਗੇ। ਬਾਹਰੀ ਵਿਖਾਵਾ ਤਿਆਗ ਕੇ ਅੰਦਰੋਂ ਨੇਕ ਇਨਸਾਨ (ਗੁਣਵਾਨ) ਬਣਨਾ ਹੀ ਅਸਲ ਧਰਮੀ ਹੋਣਾ ਹੈ।

ਮਹਿਤੇ ਚੌਂਕ ਵਾਲੇ ਡੇਰੇ ਵਲੋਂ ਕਈ ਸਾਰੇ ਹੋਰ ਡੇਰੇ ਦਾਾਰ ਸਾਧਾਂ ਨੂੰ ਇਕੱਠਿਆਂ ਕਰਕੇ, ਸਨ 2000 ਵਿਚ ਤਲਵੰਡੀ ਸਾਬੋ ਵਿਖੇ ਇਕ ਪਾਠ ਬੋਧ ਸਮਾਗਮ ਕਰਵਾਇਆ ਗਿਆ। ਸਾਰੇ ਗੁਰੂ ਗ੍ਰੰਥ ਸਾਹਿਬ ਦਾ ਸ਼ੁੱਧ ਪਾਠ ਉਚਾਰਣ ਕਰਨ ਲਈ, ਡੇਰੇਦਾਰੀ ਢੰਗ ਮੁਤਾਬਕ ਇਕ ਮਹੀਨਾ ਸੰਥਾ ਦਿੱਤੀ ਜਾਂਦੀ ਰਹੀ। ਪੰਜਾਬ ਭਰ ਵਿਚੋਂ ਗੁਰਬਾਣੀ ਉਚਾਰਣ ਸਿੱਖਣ ਦੀ ਜਗਿਆਸਾ ਲੈ ਕੇ, ਕਾਫੀ ਸਿੱਖ ਉਸ ਵਿਚ ਸ਼ਾਮਲ ਹੁੰਦੇ ਰਹੇ। ਦੁਖਦਾਈ ਪਹਿਲੂ ਇਹ ਸੀ ਕਿ ਇਸ ਸਮਾਗਮ ਲਈ ਜਗ੍ਹਾ ਤੇ ਲੰਗਰ ਆਦਿ ਦਾ ਖਰਚਾ ਸ਼੍ਰੋਮਣੀ ਕਮੇਟੀ ਵਲੋਂ ਕੀਤਾ ਗਿਆ। ਧੂੰਆਂਧਾਰ ਪ੍ਰਚਾਰ, ਡੇਰੇਦਾਰੀ ਦੇ ਹੱਕ ਵਿਚ ਕੀਤਾ ਗਿਆ। ਗੁਰਬਾਣੀ ਦੀਆਂ ਪੰਕਤੀਆਂ ਦੀ ਵਰਤੋਂ ਕਰਕੇ, ਕਮਰਕਾਂਡਾਂ, ਤੇ ਮਨਮਤਾਂ ਨੂੰ ਉਭਾਰਿਆ ਗਿਆ। ਗੁਰਬਾਣੀ ਵਿਆਕਰਣ ਨੂੰ ਮੂਲੋਂ ਹੀ ਰੱਦ ਕੀਤਾ ਗਿਆ।

ਸਾਧ ਟੋਲਾ ਜੋ ਕਿ ਹੈ ਹੀ ਕਾਸ਼ੀ ਦੇ ਬ੍ਰਾਹਮਣਾਂ ਦੇ ਪਦ ਚਿੰਨ੍ਹਾਂ ਤੇ ਚੱਲਣ

ਵਾਲਾ, ਉਹਨਾਂ ਨੇ ਤਾਂ ਮਨਮਤ ਪਰਚਾਰਨੀ ਹੀ ਸੀ। ਉਸ ਸਮੇਂ ਮਨ ਨੂੰ ਗਹਿਰੀ ਸੱਟ ਲੱਗੀ, ਜਦੋਂ ਇਸ ਸਮਾਗਮ ਵਾਲੇ ਸਾਧ ਲਾਣੇ ਦੀ ਪਰਸੰਸਾ ਕਰਨ ਵਾਸਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚਲੇ ਸਿੱਖ ਧਰਮ ਅਧਿਐਨ ਵਿਭਾਗ ਦੇ ਮੁਖੀ ਡਾ. ਹਰਪਾਲ ਸਿੰਘ ਪੰਨੂੰ ਵੀ ਪਹੁੰਚ ਗਏ। ਇਹਨਾਂ ਲੋਕਾਂ ਦੀ ਝੂਠੀ ਪ੍ਰਸੰਸਾ ਕਰਦਿਆਂ ਡਾ. ਪੰਨੂੰ ਨੇ ਜੋ ਕੜ੍ਹੀ, ਘੋਲੀ, ਉਸਦਾ ਸੰਖੇਪ ਸਾਰ ਉਸ ਸਮੇਂ ਰਿਕਾਰਡ ਹੋਈ ਕੈਸਿਟ ਵਿਚੋਂ ਉਸੇ ਦੇ ਬੋਲਾਂ ਮੁਤਾਬਕ ਇਹ ਹੈ :

"ਇਹ ਸੰਤ ਮਹਾਂਪੁਰਖ ਬਾਬੇ ਬਹੁਤ ਮਹਾਨ ਹਨ। ਬੜੇ ਪਰਉਪਕਾਰ ਕੀਤੇ ਹਨ ਇਹਨਾਂ ਮਹਾਂਪੁਰਖਾਂ ਨੇ। ਅਸੀਂ ਯੂਨੀਵਰਸਿਟੀਆਂ ਵਾਲੇ ਪ੍ਰੋਫੈਸਰ, ਇਹਨਾਂ ਦੇ ਚਰਨਾਂ ਦੀ ਧੂੜ ਵਰਗੇ ਵੀ ਨਹੀਂ ਹਾਂ। ਭਾਈ ਇਕ ਵਾਰੀ ਸਾਡੀ ਇਕ ਮੈਡਮ (ਪ੍ਰੋਫੈਸਰ) ਨੇ ਬੜੀ ਸਿੱਖਿਆ ਦਾਇਕ ਦਿਲਚਸਪ ਗੱਲ ਸੁਣਾਈ। ਉਸ ਬੀਬੀ ਨੇ ਦੱਸਿਆ ਮੈਨੂੰ ਇਕ ਵਾਰੀ ਲੰਮੀ ਬਿਮਾਰੀ ਨੇ ਦਬੋਚ ਲਿਆ। ਵੱਡੇ ਹਸਪਤਾਲਾਂ ਵਾਲੇ, ਵੱਡੀਆਂ ਡਿਗਰੀਆਂ ਵਾਲੇ, ਵੱਡੇ ਵੱਡੇ ਡਾਕਟਰਾਂ ਤੋਂ ਬਹੁਤ ਇਲਾਜ ਕਰਵਾਇਆ। ਬਹੁਤ ਪੈਸਾ ਖਰਚ ਹੋ ਗਿਆ। ਪਰ ਕਿੱਧਰੋਂ ਫਾਇਦਾ ਨਾ ਹੋਇਆ। ਕਿਸੇ ਵੱਲੋਂ ਦੱਸ ਪਾਉਣ ਤੇ ਮੈਂ ਇਕ ਵੈਦ ਕੋਲ ਨਾਭੇ ਚਲੀ ਗਈ। ਵੈਦ ਨੇ ਸਾਰੀ ਪੁੱਛ ਗਿੱਛ ਕਰਕੇ, ਦਵਾਈ ਦੇ ਦਿੱਤੀ। ਮੈਂ ਪੰਦਰਾਂ ਦਿਨ ਦਵਾਈ ਖਾਧੀ। ਦੁਬਾਰਾ ਫਿਰ ਵੈਦ ਕੋਲ ਗਈ। ਇਸ ਤਰ੍ਹਾਂ ਛੇਤੀ ਹੀ ਮੈਂ ਤੰਦਰੁਸਤ ਹੋ ਗਈ। ਇਕ ਦਿਨ ਮੈਂ ਵੇਦ ਨੂੰ ਪੁੱਛਿਆ ਕਿ ਮੈਂ ਵੱਡੀਆਂ ਡਿਗਰੀਆਂ ਵਾਲੇ, ਨਾਮੀ ਡਾਕਟਰਾਂ ਤੋਂ ਇਲਾਜ ਕਰਾਉਂਦੀ ਰਹੀ, ਪਰ ਕਿਤੋਂ ਫਾਇਦਾ ਨਾ ਹੋਇਆ। ਤੁਹਾਡੇ ਕੋਲ ਅਜਿਹੀ ਕਿਹੜੀ ਗਿੱਦੜ ਸਿੰਗੀ ਹੈ ਕਿ ਮੈਂ ਨੌਂਬਰ ਨੌਂ ਹੋ ਗਈ ?

ਵੈਦ ਜੀ ਬੋਲੇ : "ਬੀਬੀ ਤੇਰੇ ਪਿਤਾ ਜੀ ਕੀ ਕਰਦੇ ਸਨ ?" ਜੀ ਖੇਤੀ।

"ਤੇਰੀ ਮਾਤਾ ਜੀ ਕੀ ਕਰਦੀ ਹੈ ? ਜੀ ਘਰੇਲੂ ਸੁਆਣੀ।

"ਤੇਰੇ ਭਰਾ" ? ਇਕ ਡਾਕਟਰ ਹੈ ਤੇ ਇਕ ਵਕੀਲ ਹੈ।

ਤੇਰੇ ਬੱਚੇ ? ਇਕ ਪੜਦਾ ਹੈ ਇਕ ਇੰਜੀਨੀਅਰ ਹੈ।

ਇਸ ਦਾ ਮਤਲਬ ਤੁਹਾਡਾ ਕੋਈ ਇਕ ਕੰਮ ਨਿਸ਼ਚਿਤ ਨਹੀਂ ਹੈ। ਸਾਡਾ ਵੈਦਗੀ ਦਾ ਕੰਮ ਖਾਨਦਾਨੀ ਹੈ। ਔਹ ਸਾਹਮਣੇ ਬੈਠਾ ਅੱਠ ਕੁ ਸਾਲਾਂ ਬੱਚਾ, ਮੇਰਾ ਪੋਤਾ ਹੈ। ਪੁੜੀਆਂ ਬਣਾ ਰਿਹਾ ਹੈ। ਸੱਤ ਅੱਠ ਸਾਲ ਦੀ ਉਮਰ ਤੋਂ ਇਸ ਕਿੱਤੇ ਵਿਚ ਪੈ ਗਿਆ। ਜੁਆਨ ਹੋਣ ਤੱਕ, ਸਿਰਕੱਢਵਾਂ ਵੈਦ ਬਣ ਚੁੱਕਿਆ ਹੋਵੇਗਾ। ਮੈਂ ਵੀ ਇਸੇ ਤਰ੍ਹਾਂ ਨਿੱਕੇ ਹੁੰਦੇ ਆਪਣੇ ਵਡੇਰਿਆਂ ਤੋਂ ਵੈਦਗੀ ਸਿੱਖੀ ਸੀ। ਤਾਂ ਹੀ

ਕਾਮਯਾਬ ਵੈਦ ਬਣ ਸਕਿਆ ਹਾਂ। ਤਾਂ ਹੀ ਵਿਗੜੇ ਰੋਗਾਂ ਦਾ ਵੀ ਇਲਾਜ ਕਰ ਲੈਂਦਾ ਹਾਂ। ਜਿਵੇਂ ਤੇਰੇ ਨਾਲ ਵਾਪਰਿਆ ਹੈ।"

"ਇਸੇ ਤਰ੍ਹਾਂ ਸਾਧ ਸੰਗਤ ਜੀ (ਡਾ. ਪੰਨੂੰ ਨੇ ਅੱਗੇ ਗਲ ਜੋੜਦਿਆਂ ਕਿਹਾ) ਇਹ ਸੰਤ ਮਹਾਂਪੁਰਸ਼ ਜੋ ਹਨ, ਬਚਪਨ ਤੋਂ ਹੀ ਵੱਡੇ ਸੰਤਾਂ ਤੋਂ ਗੁਰਬਾਣੀ ਸਿਖਦੇ, ਪੜਦੇ ਹਨ। ਗੁਰੂ ਸਾਹਿਬ ਦੀ ਇਹਨਾਂ ਨੂੰ ਨੇੜਤਾ ਪ੍ਰਾਪਤ ਰਹੀ ਹੈ। ਇਹਨਾਂ ਨੂੰ ਸੁੱਤੇ ਸਿੱਧ ਹੀ ਗੁਰਬਾਣੀ ਦੀ ਡੂੰਘੀ ਸਮਝ ਆ ਜਾਂਦੀ। ਇਹਨਾਂ ਦੇ ਰੋਮ ਰੋਮ ਵਿਚ ਗੁਰਬਾਣੀ ਦਾ ਵਾਸਾ ਹੈ। ਦੂਜੇ ਪਾਸੇ ਅਸੀਂ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਇਹਨਾਂ ਦਾ ਕੀ ਮੁਕਾਬਲਾ ਕਰ ਸਕਦੇ ਹਾਂ? ਅਸੀਂ ਤਾਂ ਇਹਨਾਂ ਅੱਗੇ ਅਣਪੜ ਹਾਂ। ਅਸਲੀ ਗਿਆਨ ਤਾਂ ਇਹਨਾਂ ਕੋਲ ਹੀ ਹੈ... (ਜੈਕਾਰੇ) ਮੈਂ ਇਥੇ ਵਿਅਕਤੀਗਤ ਤੌਰ ਤੇ ਨਹੀਂ ਆਇਆ। ਸਾਡੀ ਇਕ ਪ੍ਰੋਫੈਸਰਾਂ ਦੀ ਕਮੇਟੀ ਹੈ ਉਥੇ। ਸਾਰਿਆਂ ਨੇ ਸਲਾਹ ਕਰਕੇ ਨੁਮਾਇੰਦਾ ਬਣਾਕੇ ਤੁਹਾਡੇ ਕੰਮ ਦੀ ਸ਼ਲਾਘਾ ਕਰਨ ਵਾਸਤੇ ਮੈਨੂੰ ਭੇਜਿਆ ਹੈ। ਅਸੀਂ ਤੁਹਾਨੂੰ ਕੁੱਝ ਸਿਖਾਉਣ ਨਹੀਂ ਆਏ, ਤੁਹਾਡੇ ਕੋਲੋਂ ਗੁਰਬਾਣੀ ਸਿੱਖਣ ਆਏ ਹਾਂ..."

(ਇਸ ਦੀ ਰਿਕਾਰਡ ਕੀਤੀ ਕੈਸਿਟ, ਦਾਸ ਲੇਖਕ ਕੋਲ ਮੌਜੂਦ ਹੈ)

ਜੇ ਡਾ. ਪੰਨੂੰ ਵਰਗੇ ਪ੍ਰੋਫੈਸਰ ਸਾਧਾਂ ਨੂੰ ਵਧ ਗਿਆਨਵਾਨ ਸਮਝਦੇ ਹਨ, ਤਦ ਅਜਿਹੇ ਲੋਕਾਂ ਨੂੰ ਵੱਡੇ ਅਹੁਦਿਆਂ ਤੇ ਟਿਕੇ ਰਹਿਣ ਦਾ ਕੋਈ ਅਧਿਕਾਰ ਨਹੀਂ ਹੈ। ਆਪਣੀ ਕੁਰਸੀ ਏਹਨਾਂ ਬਹੁਤੇ "ਵਿਦਵਾਨ" ਸਾਧਾਂ ਦੇ ਹਵਾਲੇ ਕਰ ਦੇਣੀ ਚਾਹੀਦੀ ਹੈ। ਗੁਰੂ ਡੰਮ ਨੂੰ ਉਚਾਰਨ ਵਿਚ ਇਹਨਾਂ "ਬੁੱਧੀਜੀਵੀਆਂ" ਦਾ ਭਾਰੀ ਯੋਗਦਾਨ ਹੈ।

ਗੁਰਬਾਣੀ ਦੇ ਇਨਕਲਾਬੀ ਸਿੱਧਾਂਤਾਂ ਨੂੰ "ਨਾਮ ਸਿਮਰਣ ਦੇ ਗੌਰਖ ਧੰਦੇ" ਵਿਚ ਉਲਝਾਇਆ ਇਹਨਾਂ ਸਾਧਾਂ ਨੇ। ਮੰਤਰ ਜਾਪਾਂ, ਤਰ੍ਹਾਂ ਤਰ੍ਹਾਂ ਦੇ ਪਾਠਾਂ (ਅਖੰਡ ਪਾਠ, ਸੰਪਟ ਪਾਠ, ਅਤੀ ਸੰਪਟ ਪਾਠ, ਮੋਨ ਪਾਠ, ਸਪਤਾਹਿਕ ਪਾਠ, ਇਕੋ ਚੌਂਕੜੇ ਵਾਲਾ ਪਾਠ, ਗਮੀ ਦਾ ਪਾਠ, ਖੁਸ਼ੀ ਦਾ ਪਾਠ, ਮਨੋਕਾਮਨਾਵਾਂ ਪੂਰੀਆਂ ਕਰਨ ਵਾਲਾ ਪਾਠ, ਪੱਚੀ ਸਿੰਘਾਂ ਵਲੋਂ ਪੂਰੀ ਰਹਿਤ ਅਤੇ ਮਰਿਆਦਾ ਵਾਲਾ ਪਾਠ...) ਵਿਚ ਲੁੱਟਿਆ ਸਾਧਾਂ ਨੇ। ਅਕਾਲ ਤਖਤ ਸਾਹਿਬ ਦੀ ਮਰਿਆਦਾ ਨੂੰ ਦਗਾ ਦਿੱਤਾ ਇਹਨਾਂ ਸਾਧਾਂ ਨੇ। ਡੇਰਿਆਂ ਵਿਚ ਸ਼ਰਮਨਾਕ ਚੰਦ ਚੜਾਏ, ਇਹਨਾਂ ਸਾਧਾਂ ਨੇ। ਭਾਈ ਜਰਨੈਲ ਸਿੰਘ ਜੀਵਤ ਹੈ ਦਾ ਇੱਕੀ ਸਾਲ ਕੁਫਰ ਤੋਲਿਆ, ਇਹਨਾਂ ਸਾਧਾਂ ਨੇ। ਸਿੱਖ ਧਰਮ ਵਿਭਾਗ ਦਾ ਮੁਖੀ, ਡਾ. ਪੁੰਨੂੰ

ਇਹਨਾਂ ਪਾਖੰਡੀਆਂ ਤੇ ਝੂਠੇ ਲੋਕਾਂ ਦੀ ਝੂਠੀ ਪ੍ਰਸੰਸਾ ਵਿਚ ਰੇਤ ਦੇ ਪੁਲ ਬੰਨ੍ਹਦਾ ਰਿਹਾ। ਉਹ ਵੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ? ਗਜਬ ਸਾਈਂ ਦਾ?

ਜਤਨ ਕਰੈ ਮਾਨੁਖ ਡਹ ਕਾਵੈ, ਉਹ ਅੰਤਰਜਾਮੀ ਜਾਨੈ॥

ਪਾਪ ਕਰੇ ਕਰਿ ਮੂਕਰਿ ਪਾਵੈ, ਭੇਖ ਕਰੈ ਨਿਰਬਾਨੈ॥

(680)

ਇਸੇ ਸਮਾਗਮ ਵਿਚ ਡਾ. ਹਰਕੀਰਤ ਸਿੰਘ ਨੇ ਸਾਧ ਟੋਲਿਆਂ ਦੀ ਪ੍ਰਸੰਸਾ ਅਤੇ ਵਿਆਕਰਣ ਮੁਤਾਬਕ ਗੁਰਬਾਣੀ ਦੇ ਅਰਥ ਕਰਨ ਵਾਲਿਆਂ ਦੀ ਖਿੱਲੀ ਉਡਾਈ। ਦੂਜੇ ਪਾਸੇ ਜਦੋਂ ਉਸ ਨੂੰ ਪੁੱਛਿਆ ਗਿਆ ਕਿ "ਔਂਕੜ ਤੇ ਸਿਹਾਰੀ" ਆਦਿ ਵਾਧੂ ਕਿਉਂ ਲੱਗੇ ਹੋਏ ਹਨ? ਕਹਿਣ ਲੱਗਾ, ਕਿ ਹੁਣ ਮੈਨੂੰ ਸੁਣਾਈ ਨਹੀਂ ਦਿੰਦਾ। ਬੋਲਾ ਹੋਣ ਦਾ ਬਹਾਨਾ ਘੜਕੇ, ਜੁਆਬ ਦੇਣ ਤੋਂ ਇਨਕਾਰ ਕਰ ਗਿਆ।

ਬੰਬਈ ਦੇ ਇਕ ਧਨਾਠ ਸਿੱਖ ਸ੍ਰ. ਹਰਿਮੰਦਰ ਸਿੰਘ ਸੇਠੀ ਨੇ ਵੀਹ ਕੁ ਸਾਲ ਤੋਂ ਵੱਖੋ ਵੱਖਰੀਆਂ ਥਾਵਾਂ ਤੇ ਪਾਠ ਬੋਧ ਸਮਾਗਮ ਕਰਵਾਏ ਹਨ। ਉਹਨਾਂ ਦਾ ਉੱਦਮ ਚੰਗਾ ਹੈ। ਹਾਲੀ ਹੋਰ ਬਹੁਤ ਸਾਰੀਆਂ ਥਾਵਾਂ ਤੇ ਸਪੱਸ਼ਟਤਾ ਲਿਆਉਣ ਦੀ ਲੋੜ ਹੈ। ਮੈਂ ਖੁਦ ਉਹਨਾਂ ਦੇ ਸਮਾਗਮਾਂ ਵਿਚ ਹਿੱਸਾ ਲੈ ਚੁੱਕਿਆ ਹਾਂ। ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰਕੇ ਕਾਲੇ ਕਾਵਾਂ ਤੋਂ ਚਿੱਟੇ ਹੋ ਜਾਣਾ। ਪਿੰਗਲੇ ਦਾ ਕੋਹੜ ਹੱਟ ਜਾਣਾ। ਦੁੱਖ ਭੰਜਣੀ ਬੇਰੀ ਹੇਠ, ਇਸ਼ਨਾਨ ਦਾ ਵੱਧ ਫਲ, ਵਰਗੇ ਨੁਕਤਿਆਂ ਬਾਰੇ ਉਹੀ ਪੁਰਾਤਨ ਪਰੰਪਰਾਵਾਦੀ ਅਰਥ ਕਰਵਾਉਂਦਾ ਹੈ ਜੋ ਠੀਕ ਨਹੀਂ ਹਨ। "ਪਾਠ ਬੋਧ" ਦਾ ਮਤਲਬ ਹੈ ਗਿਆਨ। ਗੁਰਬਾਣੀ ਦੇ ਬਹੁ ਪੱਖੀ ਗਿਆਨ ਬਾਰੇ "ਬੋਧ" ਕਰਾਉਣਾ ਬਣਦਾ ਸੀ। ਨਾਲ ਵਿਦਵਾਨਾਂ ਦੀ ਟੀਮ ਨਹੀਂ ਹੈ। ਜਿਨ੍ਹਾਂ ਨੂੰ ਆਪਣੇ ਨਾਲ ਬਿਠਾਉਂਦਾ ਹੈ। ਉਹਨਾਂ ਵਿਚੋਂ ਕੋਈ ਸੇਠੀ ਜੀ ਦੀ ਖਿੱਚੀ ਲਾਈਨ ਤੋਂ ਬਾਹਰ ਨਹੀਂ ਜਾ ਸਕਦਾ। ਫਿਰ ਭੀ ਸਾਧਾਂ ਸੰਤਾਂ ਨਾਲੋਂ ਬਹੁਤ ਚੰਗਾ ਜਤਨ ਹੈ।

ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ, ਇਨ੍ਹ "ਪੜਿਆ" ਮੁਕਤਿ ਨ ਹੋਈ॥

"ਏਕੁ ਅੱਖਰੁ" ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ॥

(747)

ਹੇ ਭਾਈ! ਧਰਮ ਪੁਸਤਕਾਂ ਦੇ ਕੇਵਲ ਪਾਠ ਕਰਨ ਨਾਲ ਕੁੱਝ ਨਹੀਂ ਸੰਵਰਨਾ। ਇਹਨਾਂ ਵਿਚਲਾ ਗਿਆਨ (ਜੇ ਕੋਈ ਹੈ ਤਾਂ) ਸਮਝਣਾ ਪਰਖਣਾ ਪਵੇਗਾ। ਜੇ ਗੁਰੂ ਦੇ ਹੁਕਮ ਨੂੰ ਸਮਝ ਲਵੇ ਉਸ ਵਿਅਕਤੀ ਦੀ ਜ਼ਿੰਦਗੀ ਵਿਕਾਰ

ਰਹਿਤ ਅਤੇ ਬੰਧਨ ਮੁਕਤ ਹੋ ਸਕਦੀ ਹੈ।

ਧਿਆਨ ਦੇਣਾ ਜੀ! ਇਥੇ ਰੱਬ ਦੇ ਕਿਸੇ "ਨਾਮ" ਦਾ ਜ਼ਿਕਰ ਨਹੀਂ ਕੀਤਾ। ਕੇਵਲ 'ਏਕੁ ਅਖਰੁ ਜੇ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ", ਲਿਖਿਆ ਹੈ। ਵਾਹਿਗੁਰੂ ਮੰਤਰ ਜਪਣ ਵਾਲੇ ਦਸਣਗੇ ਕਿ ਉਹ ਇਕ ਅੱਖ਼ਰ ਕਿਹੜਾ ਹੈ?

("ਪਾਠ" ਸ਼ਬਦ ਗੁਰਬਾਣੀ ਵਿਚ 24 ਵਾਰੀ ਆਇਆ ਹੈ)

✵✵✵

# ਠ.। ਗ਼ੈ੍ਂਗ□□ਦੇ (□ਦੇ□)

ਜਿੰਨ੍ਹਾਂ ਵਿਅਕਤੀਆਂ ਨੇ ਗੁਰੂ ਸਾਹਿਬ ਦੀ ਸਿੱਖਿਆ ਨੂੰ ਇਕ ਮਨ ਕਰਕੇ ਸਵੀਕਾਰਨ ਦਾ ਹਲਫ ਲਿਆ, ਉਹ "ਸਿੱਖ" ਅਖਵਾਏ। ਭਾਵ ਉਹ ਜਨ ਸਮੂਹ ਗੁਰੂ ਨਾਨਕ ਦੀ ਸਿੱਖਿਆ ਨੂੰ ਸਵੀਕਾਰ ਕਰ ਚੁੱਕਿਆ ਹੈ। ਕੋਈ ਇਨਸਾਨ ਸਾਰੀ ਉਮਰ ਸੰਪੂਰਣ ਹੋਣ ਦਾ ਦਾਵਾ ਨਹੀਂ ਕਰ ਸਕਦਾ। ਕਿਉਂਕਿ ਸੰਪੂਰਣ ਕੇਵਲ ਕਰਤਾਰ ਹੈ। ਸਿੱਖ ਦਾ ਫਰਜ਼ ਹੈ ਕਿ ਉਹ ਹਰ ਰੋਜ਼ ਕੁਝ ਨਾ ਕੁਝ ਨਵਾਂ ਸਿੱਖਦਾ ਰਹੇ। ਸਿੱਖਣ ਨਾਲ ਆਪਾ ਸੰਵਰੇਗਾ। ਉਹ ਵਿਅਕਤੀ ਇੰਨ੍ਹਾਂ ਚੰਗੇ ਤਰੀਕੇ ਨਾਲ "ਸੰਵਰ" ਜਾਵੇ ਕਿ ਕੋਈ ਬੁਰਾ ਵਿਅਕਤੀ ਉਸ ਤੇ "ਬੁਰਾਈ" ਨਾ ਸੁੱਟ ਸਕੇ। ਹਾਂ ਉਸਦੀ ਚੰਗਿਆਈ ਦਾ ਅਸਰ ਬੁਰਿਆਂ ਤੇ ਜ਼ਰੂਰ ਪਵੇ। ਉਮਰ ਭਰ ਮਾਣ ਕਦੀ ਨਾ ਕਰੇ, ਕਿ ਮੈਂ ਸਭ ਕੁਝ ਸਿੱਖ ਗਿਆ ਹਾਂ। ਜਦੋਂ ਮਨੁੱਖ ਆਖੇ "ਮੈਂ" ਸਿੱਖ ਗਿਆ ਹਾਂ, ਤਾਂ ਸਮਝੋ ਉਹ ਹੰਕਾਰ ਵਿਚ ਸਿੱਖੀ (ਨਿਮਰਤਾ) ਤੋਂ ਗਿਆ। ਕਹਿੰਦੇ ਹਨ ਕਿ ਦੁਨੀਆਂ ਦਾ ਪਹਿਲਾ ਮਹਾਨ ਫਿਲਾਸਫਰ ਸੁਕਰਾਤ ਸਮੁੰਦਰ ਦੇ ਕਿਨਾਰੇ ਸੈਰ ਕਰ ਰਿਹਾ ਸੀ। ਕੁੱਝ ਸੇਵਕ ਨਾਲ ਟਹਿਲ ਰਹੇ ਸਨ। ਇਕ ਨੇ ਸਵਾਲ ਕੀਤਾ "ਹਜ਼ੂਰ ! ਤੁਸੀਂ ਬਹੁਤ ਅਕਲ ਵਾਲੇ ਗਿਆਨਵਾਨ ਪੁਰਸ਼ ਹੋ। ਇੰਨ੍ਹਾਂ ਗਿਆਨ ਕਿਵੇਂ ਹਾਸਲ ਕੀਤਾ?"

ਸੁਕਰਾਤ ਨੇ ਜੁਆਬ ਦਿੱਤਾ – "ਪ੍ਰੇਮੀ ਜਨੋ ! ਗਿਆਨ ਦੀ ਕੋਈ ਸੀਮਾ ਨਹੀਂ। ਆਹ ਸੁਮੰਦਰ ਵੇਖਦੇ ਹੋ? ਇਸ ਵਿਚ ਕਿੰਨਾ ਕੁੱਝ ਹੈ, ਕੋਈ ਅੰਤ ਨਹੀਂ ਪਾ ਸਕਦਾ। ਪਰ ਮੈਂ ਨਿਮਾਣਾ ਤਾਂ ਕਿਨਾਰੇ ਤੇ ਖੜਾ, ਸਿੱਪੀਆਂ ਘੋਗੇ ਹੀ ਇਕੱਠੇ ਕਰਦਾ ਰਿਹਾ ਹਾਂ। ਸਮੁੰਦਰ ਵਿਚਲੇ ਮੋਤੀ ਅਜੇ ਮੇਰੇ ਹੱਥ ਨਹੀਂ ਆਏ ਹਾਂ ਤੁਹਾਡੇ

ਕੋਲ ਸਿੱਪੀਆਂ ਤੇ ਘੋਗੇ ਭੀ ਨਹੀਂ ਹਨ। ਇਸੇ ਲਈ ਤੁਹਾਨੂੰ ਸਿੱਪੀਆਂ ਵਾਲਾ ਵਿਅਕਤੀ ਅਮੀਰ ਪ੍ਰਤੀਤ ਹੁੰਦਾ ਹੈ।"

ਸਭ ਕੁਝ ਜਾਨਣ ਸਮਝਣ ਦੇ ਬਾਵਜੂਦ ਵੀ, ਗੁਰੂ ਸਾਹਿਬ ਨੇ ਇਹ ਦਾਵਾ ਨਹੀਂ ਕੀਤਾ ਕਿ ਮੈਂ ਸਭ ਕੁਝ ਜਾਣ ਲਿਆ ਹੈ। ਸਿੱਖਾਂ ਵਿਚਲੇ ਬਹੁਤੇ ਵਿਅਕਤੀ ਸਿੱਖੇ ਕੁੱਝ ਭੀ ਨਹੀਂ। ਪਰ ਹੰਕਾਰ ਦੀਆਂ ਪੰਡਾਂ ਚੁੱਕੀ ਫਿਰਦੇ ਹਨ, ਕਿ ਅਸੀ ਸਭ ਕੁੱਝ ਜਾਣਦੇ ਹਾਂ। ਸਿੱਖਣ ਵਾਲੇ ਨੂੰ ਸਿੱਖ ਕਹਿੰਦੇ ਹਨ। ਅੱਜ ਪੰਜਾਬ ਵਿਚ ਅੱਖਾਂ ਖੋਹਲ ਕੇ ਕੋਈ ਵੇਖੇ ਤਾਂ ਸਾਫ ਨਜ਼ਰ ਆਵੇਗਾ ਕਿ "ਸਿੱਖ" ਨੌਜੁਆਨ ਕੁੱਝ ਭੀ ਸਿੱਖਣ ਤੋਂ ਇਨਕਾਰੀ ਹਨ। ਸਖਤ ਮੁਕਾਬਲੇ ਦੇ ਇਸ ਜੁੱਗ ਵਿਚ ਜਿਹੜਾ ਸਮੇਂ ਜਿੰਨੀ ਤੇਜ਼ ਗਤੀ ਨਹੀਂ ਬਣਾ ਸਕੇਗਾ। ਉਹ ਡਿੱਗ ਪਵੇਗਾ। ਲੋਕੀ ਉਸ ਨੂੰ ਕੁਚਲਕੇ ਅੱਗੇ ਲੰਘ ਜਾਣਗੇ। ਕੋਈ ਵਿਰਲਾ ਸ਼ਾਇਦ ਰਹਿਮ ਕਰੇ। ਵਰਨਾ ਹੁਣ ਤਾਂ ਰਹਿਮ ਆਦਿ ਵਲੋਂ ਵੀ ਮਨੁੱਖ ਖੁਸ਼ਕ ਹੁੰਦਾ ਜਾ ਰਿਹਾ ਹੈ। ਦਿਮਾਗ ਤੋਂ ਕੰਮ ਲੈ ਕੇ ਹੱਥੀਂ ਕੰਮ ਕੀਤੇ ਤੋਂ ਬਿਨਾਂ ਕੋਈ ਮਾਣ ਨਹੀਂ ਮਿਲ ਸਕਦਾ। ਪੰਜਾਬ ਦੇ ਗੱਭਰੂ, ਭਵਿੱਖ ਧੁੰਦਲਾ ਹੋਣ ਕਾਰਨ, ਨਸ਼ਿਆਂ ਵਿਚ ਜੁਆਨੀਆਂ ਗਾਲ ਰਹੇ ਹਨ। ਕੌਮ ਦੇ ਮੁਖੀਆਂ ਨੇ ਕੋਈ "ਸਬਕ ਨਹੀਂ ਸਿੱਖਿਆ"।

ਗੁਰਬਾਣੀ ਸਿਖਾਉਣ ਵਾਸਤੇ ਸ਼੍ਰੋਮਣੀ ਕਮੇਟੀ ਨੂੰ ਵੱਡੇ ਉਪਰਾਲੇ ਕਰਨੇ ਚਾਹੀਦੇ ਸਨ ਪਰ ਨਹੀਂ ਕੀਤੇ ਗਏ। ਸਿੱਖਾਂ ਦੇ ਬੱਚਿਆਂ ਨੂੰ ਸੰਸਾਰੀ ਵਿੱਦਿਆ ਦੇਣ ਵਾਸਤੇ, ਮਿਆਰੀ ਸਕੂਲ ਖੋਹਲਣੇ ਚਾਹੀਦੇ ਸਨ ਪਰ ਨਹੀਂ ਖੋਹਲੇ ਗਏ। ਹੱਥੀਂ ਕੰਮ ਕਰਨ (ਕਿੱਤਾ ਕੋਰਸ) ਵਾਲੇ ਰੋਜ਼ੀ ਰੋਟੀ ਕਮਾ ਸਕਣ ਵਾਲੇ, ਅਦਾਰੇ ਖੋਹਲਣੇ ਬਣਦੇ ਸਨ ਪਰ ਇੱਧਰ ਧਿਆਨ ਦਿੱਤਾ ਹੀ ਨਹੀਂ ਗਿਆ। ਕਥਾ, ਕੀਰਤਨ, ਢਾਡੀ ਵਾਰਾਂ ਆਦਿ ਸਿਖਾਉਣ ਲਈ ਪ੍ਰਬੰਧ ਕਰਨਾ ਬਣਦਾ ਸੀ। ਗੱਤਕਾ ਤੇ ਬਾਕੀ ਖੇਢਾਂ ਲਈ ਉਤਸਾਹਿਤ ਕਰਨਾ ਚਾਹੀਦਾ ਸੀ। ਕਿਸਾਨਾਂ ਨੂੰ ਯੋਗ ਸਲਾਹ ਦੇਣ ਲਈ ਹਰ ਕਸਬੇ ਤੇ ਹਰ ਸ਼ਹਿਰ ਵਿਚ, ਮਾਹਿਰ ਗੁਰਸਿੱਖ ਬੈਠੇ ਹੋਣੇ, ਜੋ ਉਹਨਾਂ ਨੂੰ ਖੇਤੀ ਨਾਲ ਸਬੰਧਤ, ਹਰ ਲੋੜੀਂਦੀ ਜਾਣਕਾਰੀ ਦਿੰਦੇ। ਭਵਿੱਖ ਵਿਚਲਾ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਘੋਨ ਮੋਨਾਂ ਦੀ ਹੀ ਹੋਇਆ ਕਰੇਗੀ। ਜਿਵੇਂ ਕਿ ਇਸ ਸਮੇਂ ਮਹਿਸੂਸ ਹੋ ਰਿਹਾ ਹੈ।

ਸਾਚੇ ਗੁਰ ਕੀ ਸਾਚੀ "ਸੀਖ"॥ ਤਨੁ ਮਨੁ ਸੀਤਲੁ ਸਾਚੁ ਪਰੀਖੁ॥ (152)

ਹੇ ਭਾਈ! ਸੱਚੇ ਗੁਰੂ ਕੀ ਸਿੱਖਿਆ ਭੀ ਸੱਚੀ (ਜੀਵਨ ਨੂੰ ਸੰਵਾਰ ਦੇਣ

ਵਾਲੀ) ਹੈ। ਸੱਚੀ ਸਿੱਖਿਆ ਨਾਲ ਮਨ ਸ਼ਾਂਤ ਹੋ ਜਾਵੇਗਾ। ਤਨ ਚੰਗੇ ਉਪਕਾਰ ਵਾਲੇ ਕੰਮ ਕਰੇਗਾ। ਸੱਚ ਦੇ ਰਾਹ ਤੇ ਜੀਵਨ ਬਿਤਾਉਂਦਿਆਂ, ਕਿੰਨੀਆਂ ਵੀ ਔਂਕੜਾਂ ਆਉਣ, ਮਨੁੱਖ ਡੋਲਦਾ ਨਹੀਂ। ਪਰਖ ਤੇ ਖਰਾ ਉਤਰਦਾ ਹੈ।

ਸਿੱਖੀ "ਸਿਖਿਆ" ਗੁਰ ਵੀਚਾਰ॥ ਨਦਰੀ ਕਰਮ ਲੰਘਾਏ ਪਾਰ॥ (599)

ਹੇ ਭਾਈ! ਗੁਰੂ ਦੀ ਸਿੱਖਿਆ ਨੂੰ ਵੀਚਾਰ ਕੇ ਸਮਝਕੇ, ਧਾਰਨ ਕਰ ਲੈਣਾ ਹੀ ਸਿੱਖੀ ਹੈ। ਗੁਰੂ ਬਖਸ਼ਿਸ਼ ਕਰਕੇ, (ਚੰਗੀ ਮੱਤ ਦੇ ਕੇ) ਸੰਸਾਰ ਸਮੁੰਦਰ ਤੋਂ ਸਫਲਤਾ ਨਾਲ ਪਾਰ ਲੰਘਣ ਦਾ ਢੰਗ ਸਮਝਾਉਂਦਾ ਹੈ।

ਗੁਰ "ਸਾਖੀ" ਅੰਤਰਿ ਜਾਗੀ॥ ਤਾਂ ਚੰਚਲ ਮਤਿ ਤਿਆਗੀ॥

ਗੁਰ "ਸਾਖੀ" ਕਾ ਉਜਿਆਰਾ॥ ਤਾਂ ਮਿਟਿਆ ਸਗਲ ਅੰਧਿਆਰਾ॥ (599)

ਹੇ ਭਾਈ! ਗੁਰੂ ਦੀ ਸਿੱਖਿਆ ਨੇ ਅੰਤਰ ਆਤਮਾ ਜਗਾ ਦਿੱਤੀ। ਜੋ ਮਨ ਵਿਚ ਚੰਚਲਤਾ ਸੀ, ਉਹ ਖਤਮ ਹੋ ਗਈ, ਮਨ ਠਹਿਰ ਗਿਆ। ਗੁਰੂ ਦੀ ਸਿੱਖਿਆ ਨੇ ਜੀਵਨ ਦਾ ਰਾਹ ਗਿਆਨ ਨਾਲ ਰੋਸ਼ਨ ਕਰ ਦਿੱਤਾ। ਸਾਰੀ ਅਗਿਆਨਤਾ ਖਤਮ ਹੋ ਗਈ ਹੈ। ਹਨੇਰਾ ਦੂਰ ਹੋ ਗਿਆ ਹੈ।

ਗੁਰ ਕੀ "ਸਿੱਖ" ਕੋ ਵਿਰਲਾ ਲੇਵੈ। ਨਾਨਕ ਜਿਸੁ ਆਪ ਵਡਿਆਈ ਦੇਵੈ॥ (509)

ਹੇ ਭਾਈ! ਗੁਰੂ ਦੀ ਸਿੱਖਿਆ ਕੋਈ ਵਿਰਲਾ ਪ੍ਰਵਾਨ ਕਰਦਾ ਹੈ। ਜੋ ਪ੍ਰਵਾਨ ਕਰਦਾ ਹੈ, ਗੁਰੂ ਉਸ ਨੂੰ ਵਡਿਆਈ ਬਖਸ਼ ਦਿੰਦਾ ਹੈ।

ਸੁਣਿ ਸੁਣਿ "ਸਿਖ" ਹਮਾਰੀ॥

ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ, ਬਹੁੜਿ ਨ ਆਵੈ ਵਾਰੀ॥ (154)

ਹੇ ਭਾਈ! ਗੁਰੂ ਦੀ ਸਿੱਖਿਆ ਧਿਆਨ ਨਾਲ ਸੁਣਦਾ ਰਹੁ। ਸੁਕ੍ਰਿਤ ਕਰਿਆ ਕਰ। ਕਿਸੇ ਨਾਲ ਧੋਖਾ ਫਰੇਬ ਨਾ ਕਰੀਂ। ਪਰਾਇਆ ਹੱਕ ਨਾ ਮਾਰੀ। ਇਸ ਤਰ੍ਹਾਂ ਤੂੰ ਸੰਸਾਰ ਵਿਚੋਂ ਆਪਣਾ ਜਨਮ ਸਫਲਾ ਕਰਕੇ ਜਾ ਸਕੇਂਗਾ।

ਗੁਰਸਿਖੀ ਦਾ ਕਰਮ ਏਹ, "ਗੁਰ ਫੁਰਮਾਏ ਗੁਰਸਿਖ ਕਰਣਾ॥" (ਭਾ.ਗੁ., 29-10)

ਹੇ ਭਾਈ! ਗੁਰਸਿਖੀ ਦਾ ਕਰਮ ਇਹ ਹੈ ਕਿ ਜੋ ਗੁਰੂ ਹੁਕਮ ਕਰੇ, ਸੋਈ ਕੰਮ ਕਰੀਦਾ ਹੈ।

"ਸਿੱਖ" ਨੇ ਗੁਰਬਾਣੀ ਦੀ ਸਿੱਖਿਆ ਸਮਝ ਕੇ ਆਪਣਾ ਜੀਵਨ ਸਫਲ

ਕਰਨਾ ਹੈ। ਜਿਵੇਂ ਪਿੱਛੇ ਆ ਚੁੱਕਿਆ ਹੈ ਕਿ ਹੁਕਮ, ਭਾਣਾ, ਰਜ਼ਾ, ਸੁਣਨਾ, ਗਾਉਣਾ, ਆਦਿ ਸ਼ਬਦ ਗੁਰੂ ਉਪਦੇਸ਼ ਜਾਂ ਸਿੱਖਿਆ ਵਾਸਤੇ ਹੀ ਵਰਤੇ ਹਨ। ਸਿੱਖ ਨੇ ਸਿੱਖਿਆ ਸੁਣਕੇ ਹੁਕਮ ਮੰਨ ਲੈਣਾ ਹੈ।

(ਸਿੱਖਿਆ ਸ਼ਬਦ ਗੁਰਬਾਣੀ ਵਿਚ 82 ਵਾਰੀ ਪ੍ਰਯੋਗ ਹੋਇਆ ਹੈ।)

## ਨੰ। □÷□□ਦੇ□ (□ਦੇ□)

ਜਦੋਂ ਘਰ ਵਿਚ ਜਾਂ ਕਿਸੇ ਹੋਰ ਥਾਂ ਦੋ ਚਾਰ ਵਿਅਕਤੀ ਮਿਲ ਬੈਠਦੇ ਹਨ ਤਦੋਂ ਕੋਈ ਵਿਚਾਰ ਵਟਾਂਦਰਾ ਭੀ ਕਰਦੇ ਹਨ। ਇਸੇ ਨੂੰ ਆਮ ਬੋਲਚਾਲ ਵਿਚ ਗਲਬਾਤ ਕਰਨੀ ਭੀ ਕਹਿ ਦਿੱਤਾ ਜਾਂਦਾ ਹੈ। ਇਕ ਦੂਜੇ ਨੂੰ ਅਸੀਂ ਆਮ ਹੀ ਇਉਂ ਸੰਬੋਧਨ ਕਰਦੇ ਹਾਂ – "ਕਿਉਂ ਵੀਰ "ਗੱਲ" ਕਰ ਲਈ ਉਹਨਾਂ ਨਾਲ" ? ਏਹ ਜੋ "ਗੱਲ" ਸ਼ਬਦ ਹੈ ਇਸ ਦਾ ਆਪਣੇ ਪ੍ਰਸੰਗ ਮੁਤਾਬਕ ਬੜਾ ਮਹੱਤਵ ਹੈ। ਗੱਲਬਾਤ ਰਾਹੀਂ ਜੇ ਜਨ ਕਲਿਆਣ ਦੀ ਕੋਈ ਚਰਚਾ ਹੋ ਰਹੀ ਹੈ ਤਾਂ ਇਹ ਭੀ "ਸਤਿਸੰਗ" ਹੀ ਹੋ ਰਿਹਾ ਮੰਨਿਆ ਜਾਣਾ ਚਾਹੀਦਾ ਹੈ। ਗੁਰਬਾਣੀ, ਜਾਂ ਇਤਿਹਾਸ ਆਦਿ ਨੂੰ ਸਮਝਣ ਵਾਸਤੇ, ਜਦੋਂ ਬੋਲਦੇ ਹਾਂ ਤਦੋਂ ਭੀ ਸਤਿਸੰਗ ਹੈ। ਜਿਵੇਂ ਗੁਰਬਾਣੀ ਵਿਚ ਸ਼ਬਦ, ਬਚਨ, ਉਪਦੇਸ਼, ਨਾਮ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ, ਇਸੇ ਤਰ੍ਹਾਂ "ਗੱਲ" ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਆਓ ਪ੍ਰਮਾਣ ਪੜੀਏ :–

ਜਿਨਾ ਗੁਰਸਿਖਾਂ ਕਉ ਹਰਿ ਸੰਤੁਸਟ ਹੈ, ਤਿਨੀ ਸਤਿਗੁਰ ਕੀ "ਗਲ"

ਮੰਨੀ॥

ਜੋ ਗੁਰਮੁਖਿ "ਨਾਮ" ਧਿਆਇਦੇ, ਤਿਨੀ ਚੜੀ ਚਵਗਣਿ ਵੰਨੀ॥ (590)

ਹੇ ਭਾਈ! ਜਿਨਾਂ ਸੇਵਕਾਂ ਸਿੱਖਾਂ ਨੇ ਗੁਰੂ ਦੀ ਆਖੀ ਗੱਲ (ਹੁਕਮ –ਨਾਮ) ਮੰਨ ਲਈ, ਨਿਰੰਕਾਰ ਉਹਨਾਂ ਤੇ ਬਹੁਤ ਖੁਸ਼ ਹੈ। ਇਸ ਤਰ੍ਹਾਂ ਜੋ ਸੇਵਕ ਗੁਰੂ ਦੇ ਆਖੇ ਲੱਗ ਕੇ, (ਗੱਲ ਮੰਨਕੇ) ਪਰਮੇਸ਼ਰ ਨੂੰ ਯਾਦ ਰੱਖਦੇ ਹਨ, ਉਹਨਾਂ ਤੇ ਮਾਨੋ ਗੁਣਾ ਦਾ ਰੰਗ ਚੌਗੁਣਾ ਚੜ ਗਿਆ। ਹਰ ਕੋਈ ਉਹਨਾਂ ਦੀ ਇਜ਼ੱਤ ਕਰਨ ਲੱਗ ਪਿਆ।

ਕੋਈ ਕਰਿ "ਗਲ" ਸੁਣਾਵੈ ਹਰਿ ਨਾਮ ਕੀ, ਸੋ ਲਗੈ ਗੁਰਸਿਖਾ ਮਨਿ ਮਿਠਾ॥ (451)

ਹੇ ਭਾਈ! ਜਦੋਂ ਕੋਈ ਮਨੁੱਖ ਰੱਬ ਦੇ ਘਰ ਦੀ (ਮਨੁੱਖ ਹਿਤੈਸ਼ੀ) ਗੱਲਬਾਤ ਆਕੇ ਸੁਣਾਉਂਦਾ ਹੈ ਉਹ ਵਿਅਕਤੀ ਗੁਰਸਿਖਾਂ ਨੂੰ ਬਹੁਤ ਪਿਆਰਾ ਲਗਦਾ ਹੈ ਜੀ ਕਰਦਾ ਹੈ ਉਸ ਤੋਂ ਗਿਆਨ ਦੀਆਂ ਗੱਲਾਂ ਸੁਣਦੇ ਰਹੀਏ।

ਗਿਆਨ ਧਿਆਨ ਨਾਨਕ ਵਡਿਆਈ, ਸੰਤ ਤੇਰੇ ਸਿਉ "ਗਾਲ ਗਲੋਹੀ॥" (207)

ਹੇ ਭਾਈ! ਪ੍ਰਭੂ ਦੇ ਪਿਆਰਿਆਂ (ਗਿਆਨਵਾਨ ਨੇਕ ਪੁਰਸ) ਨਾਲ ਗੱਲਬਾਤ, ਵਿਚਾਰ ਚਰਚਾ ਰਾਹੀਂ, ਗਿਆਨ ਪ੍ਰਾਪਤ ਹੁੰਦਾ ਹੈ। ਧਿਆਨ ਕੇਂਦਰਤ ਹੁੰਦਾ ਹੈ। ਸਭ ਵਡਿਆਈਆਂ ਆਦਿਕ ਸੁਤੇ ਹੀ ਪ੍ਰਾਪਤ ਹੁੰਦੀਆਂ ਹਨ।

ਮੈਂ ਗੁਣ ਗਲਾ ਕੇ ਸਿਰਿ ਭਾਰ॥ "ਗਲੀ ਗਲਾ" ਸਿਰਜਣਹਾਰ॥

ਖਾਣਾ ਪੀਣਾ ਹਸਣਾ ਬਾਦਿ॥ ਜਬ ਲਗੁ ਰਿਦੈ ਨ ਆਵਹਿ ਯਾਦਿ॥ (351)

ਹੇ ਭਾਈ ! ਅਸੀਂ ਆਮ ਮਨੁੱਖ ਗੱਲਾਂ ਬਹੁਤ ਕਰਦੇ ਹਾਂ, ਕੰਮ ਨਹੀਂ ਕਰਦੇ। ਇਸ ਤਰ੍ਹਾਂ ਮਾਨੋ ਵਾਧੂ ਦਾ ਭਾਰ ਚੁੱਕੀ ਫਿਰਦੇ ਹਾਂ। ਸਮਾਂ ਅਜਾਈਂ ਗੁਆ ਰਹੇ ਹਾਂ। ਜੇ ਗੱਲਾਂ ਹੀ ਕਰਨੀਆਂ ਹਨ, ਤਾਂ ਅਕਲਮੰਦੀ ਦੀਆਂ ਕਰੋ। ਸਮਾਜ ਦੇ ਭਲੇ ਵਾਸਤੇ, ਪਰਮੇਸ਼ਰ ਨੂੰ ਜਾਨਣ ਵਾਸਤੇ, ਕੋਈ ਕਾਰਜ ਵਿਧੀ ਉਲੀਕੋ। ਵਾਧੂ ਦਾ ਹਾਸਾ ਠੱਠਾ ਨਾ ਕਰੋ। ਵਾਧੂ ਦਾ ਖਾਣਾ ਪੀਣਾ ਨਾ ਕਰੋ। ਬਸ ਸੰਜਮ ਵਿਚ ਰਹਿਕੇ, ਸਰੀਰ ਦੀ ਲੋੜ ਮੁਤਾਬਕ ਕਰੋ। ਹਿਰਦੇ ਵਿਚੋ ਇੱਛਾ ਪੈਦਾ ਹੋਵੇ (ਲੋੜ ਵੇਖਕੇ) ਤਾਂ ਹੀ ਖਾਓ ਪੀਓ ਤੇ ਹੱਸੋ। ਫਜ਼ੂਲ ਵਿਚ ਨਹੀਂ।

ਇਸ ਪਰਥਾਏ ਹੋਰ ਵੀ ਬਹੁਤ ਪਰਮਾਣ ਦਿੱਤੇ ਜਾ ਸਕਦੇ ਹਨ। ਸਿਆਣੇ

ਪਾਠਕ ਇਸ਼ਾਰੇ ਨਾਲ ਹੀ ਸਮਝ ਜਾਂਦੇ ਹਨ ਕਿ :

"ਗਲੀ" ਅਸੀਂ ਚੰਗੀਆਂ, ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ, ਬਾਹਰਿ ਵਿਟਵੀਆਹ ॥ (85)

ਹੇ ਭੈਣ! ਗੱਲੀ ਬਾਤੀ ਤਾਂ ਹਰ ਕੋਈ ਜੀਵ ਇਸਤਰੀ, ਚੰਗੀ ਹੋਣ ਦਾ ਢੰਡੋਰਾ ਪਿੱਟਦੀ ਫਿਰ ਰਹੀ ਹੈ। ਪਰ ਵਿਹਾਰ ਵਿਚ ਸਲੀਕਾ ਨਹੀਂ, ਇਮਾਨਦਾਰੀ ਨਹੀਂ ਕੋਈ ਗੁਣ ਨਹੀਂ। ਮਨ ਵਿਚ ਖੋਟ ਹਨ, ਫਰੇਬ ਹਨ, ਬਾਹਰ ਵਿਖਾਵੇ ਦੇ ਤੌਰ ਤੇ ਬੜੇ ਸੁੰਦਰ ਸਫੈਦ ਬਸਤਰ ਪਹਿਨੇ ਹੋਏ ਹਨ। ਨਿਰੰਕਾਰ ਦੇ ਦਰ ਤੇ ਵਿਖਾਵਾ ਪ੍ਰਵਾਨ ਨਹੀਂ ਹੈ।

(ਗੱਲ, ਗਲਾਂ, ਗਲੀਂ, ਆਦਿ ਰੂਪਾਂ ਵਿਚ ਇਸ ਸ਼ਬਦ ਦੀ 70 ਵਾਰੀ ਗੁਰਬਾਣੀ ਵਿਚ ਵਰਤੋਂ ਹੋਈ ਹੈ।)

## ਙ । ਗ[illegible]ਦੇ ([illegible]ਦੇ[illegible])

ਗੁਰਬਾਣੀ ਦੇ ਲਿਖਣ ਢੰਗ ਵਿਚ "ਸੋਹਿਲਾ" ਦੀ ਵਰਤੋਂ ਗੁਰੂ ਦਾ ਹੁਕਮ ਉਪਦੇਸ਼, ਖੁਸ਼ੀ ਦਾ ਗੀਤ, ਨਾਮ ਆਦਿ ਅਰਥਾਂ ਵਿਚ ਹੋਈ ਹੈ। ਇਕ ਲੰਮੀ ਬਾਣੀ ਨੂੰ ਭੀ ਸੋਹਲੇ ਮਾਰੂ ਰਾਗ ਵਿਚ ਲਿਖਿਆ ਗਿਆ ਹੈ, "ਰਾਗੁ ਮਾਰੂ ਸੋਲਹੇ" ਸੋਲਾਂ ਸੋਲਾਂ ਪੰਕਤੀਆਂ ਦੇ ਹਨ। ਇਸ ਲਈ ਇਹ ਨਾਮ ਰੱਖਿਆ ਹੋ ਸਕਦਾ ਹੈ। ਕੁੱਲ ਭਾਵ ਇਹੀ ਬਣਦਾ ਹੈ ਕਿ ਸਿੱਖ ਨੇ ਗੁਰੂ ਦੀ ਬਾਣੀ ਰਾਹੀਂ ਸੋਹਿਲੇ (ਸੋਹਲੇ) ਖੁਸ਼ੀ ਦੇ ਗੀਤ ਗਾਉਂਦੇ ਰਹਿਣਾ ਹੈ। ਗੁਰੂ ਦਾ ਉਪਦੇਸ਼ ਸੁਣਕੇ, ਉਸ ਮੁਤਾਬਕ ਜੀਵਨ

ਬਣਾਉਣ ਦਾ ਜਤਨ ਕਰਨਾ ਹੈ। ਸੋਹਿਲਾ, ਨਾਮ, ਗਿਆਨ, ਕੀਰਤੀ, ਆਦਿਕ ਸਾਰੇ ਸ਼ਬਦਾਂ ਦਾ ਨਿਚੋੜ ਇਹ ਨਿਕਲਦਾ ਹੈ ਕਿ "ਗੁਰਸਿੱਖੋ! ਜੇ ਆਪਣਾ ਭਲਾ ਲੋਚਦੇ ਹੋ ਜੇ ਆਪਣੇ ਪ੍ਰਵਾਰਾਂ ਦਾ ਭਲਾ ਚਾਹੁੰਦੇ ਹੋ, ਜੇ ਪੂਰੇ ਸਮਾਜ ਨੂੰ ਨੇਕ ਰਾਹ ਤੇ ਟੋਰਨਾ ਚਾਹੁੰਦੇ ਹੋ, ਤਾਂ ਤੁਹਾਨੂੰ ਗੁਰੂ ਦਾ "ਸੋਹਿਲਾ" (ਹੁਕਮ) ਮੰਨਣਾ ਹੀ ਪਵੇਗਾ।"

ਏਹੁ "ਸੋਹਿਲਾ" ਸਬਦੁ ਸੁਹਾਵਾ ॥

ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ॥

ਏਹੁ ਤਿਨ ਕੈ ਮਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ॥

ਕਹੈ ਨਾਨਕੁ ਸਬਦੁ "ਸੋਹਿਲਾ" ਸਤਿਗੁਰੂ ਸੁਣਾਇਆ॥ (919)

ਹੇ ਭਾਈ! ਏਹ ਜ਼ਿੰਦਗੀ ਦੀਆਂ ਖੁਸ਼ੀਆਂ ਦੇਣ ਵਾਲਾ ਗੀਤ ਸਤਿਗੁਰੂ ਦੇ ਸ਼ਬਦ ਰਾਹੀਂ ਸਮਝ ਆਉਂਦਾ ਹੈ। ਸ਼ਬਦ ਰਾਹੀਂ ਪ੍ਰਗਟ ਹੋਇਆ ਸੋਹਿਲਾ, ਸਤਿਗੁਰੂ ਨੇ ਕੰਨ ਵਿਚ ਪਾ ਦਿੱਤਾ, ਸੁਣਾ ਦਿੱਤਾ ਹੈ। ਏਹ ਖੁਸ਼ੀ ਦਾ ਸੋਹਿਲਾ ਉਹਨਾਂ ਦੇ ਹਿਰਦੇ ਵਿਚ ਬਸ ਜਾਂਦਾ ਹੈ, ਜੋ ਗੁਰੂ ਦੀ ਸੰਗਤ ਮਾਣਦੇ ਹਨ। ਇਤਨੀ ਵੱਡੀ ਯੋਗਤਾ ਕੇਵਲ ਗੁਰੂ ਕੋਲ ਹੈ, ਕਿ ਉਹ ਸਦੀਵੀ ਖੁਸ਼ੀਆਂ ਲੈਣ ਦਾ ਤਰੀਕਾ ਸਮਝਾ ਦਿੰਦਾ ਹੈ।

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥

ਤਿਤੁ ਘਰਿ ਗਾਵਹੁ "ਸੋਹਿਲਾ" ਸਿਵਰਿਹੁ ਸਿਰਜਣ ਹਾਰੋ॥

ਤੁਮ ਗਾਵਹੁ ਮੇਰੇ ਨਿਰਭਉ ਕਾ "ਸੋਹਿਲਾ"॥

ਹਉ ਵਾਰੀ ਜਿਤੁ "ਸੋਹਿਲੈ" ਸਦਾ ਸੁਖੁ ਹੋਇ॥ (12)

ਹੇ ਭਾਈ! ਉਸ ਨਿਰੰਕਾਰ ਦੇ ਖੁਸ਼ੀ ਦੇਣ ਵਾਲੇ ਗੀਤ ਗਾਉ। ਉਸੇ ਦੀ ਸਿਫਤ ਸਾਲਾਹ ਦੇ ਗੀਤ ਗਾਉਣੇ ਚਾਹੀਦੇ ਹਨ। ਉਸ ਕਰਤੇ ਦੇ ਕੰਮਾਂ ਅਤੇ ਬਖਸ਼ਿਸ਼ਾਂ ਦੀ ਵੀਚਾਰ ਕਰਨੀ ਚਾਹੀਦਾ ਹੈ। ਸੋਹਿਲਾ (ਵਡਿਆਈ) ਏਹ ਹੈ ਕਿ ਕਰਤਾਰ ਨੂੰ ਸਦਾ ਯਾਦ ਰੱਖਣਾ। ਤੁਸੀਂ ਸਾਰੇ ਮੇਰੇ ਨਿਰਭਉ ਕਰਤਾਰ ਦਾ ਗੀਤ ਗਾਉ। ਮੈਂ ਬਲਿਹਾਰ ਜਾਵਾਂ ਉਸ ਅਕਾਲ ਪੁਰਖ ਤੋਂ ਜਿਸਦੇ ਸੋਹਲੇ ਗੀਤ ਗਾਉਣ ਨਾਲ ਮਨ ਨੂੰ ਸੁੱਖ ਮਿਲਦਾ ਹੈ।

ਏਹੁ ਸਾਚਾ "ਸੋਹਿਲਾ", ਸਾਚੈ ਘਰਿ ਗਾਵਹੁ॥

ਗਾਵਹੁ ਤ "ਸੋਹਿਲਾ" ਘਰਿ ਸਾਚੈ ਜਿਥੇ ਸਦਾ ਸਚੁ ਧਿਆਵਹੇ॥ (922)

ਹੇ ਭਾਈ! ਏਹੁ ਸੋਹਿਲਾ ਅਸਲ ਵਿਚ ਸਚਾਈ ਤੇ ਅਧਾਰਿਤ ਸਿੱਖਿਆ ਹੈ।

ਹਿਰਦੇ ਰੂਪੀ ਘਰ ਵਿਚ, ਇਸ ਸਿੱਖਿਆ ਨੂੰ ਧਾਰਨ ਕਰੋਗੇ ਤਾਂ ਸੱਚਾਈ ਦੇ ਰਾਹ ਤੇ ਖੁਦ ਚੱਲ ਪਉਗੇ। ਸੱਚਾ ਸੋਹਿਲਾ (ਗੁਰੂ ਦੀ ਸਿੱਖਿਆ-ਹੁਕਮ) ਗਾਉਣ ਦਾ ਤਾਂ ਹੀ ਫਾਇਦਾ ਹੈ ਜੇ ਸੱਚੇ ਮਾਰਗ ਤੇ ਚੱਲ ਪਾਉਗੇ।

ਕਾਮਣਿ ਮਨਿ "ਸੋਹਿਲੜਾ" ਸਾਜਨ ਮਿਲੇ ਪਿਆਰੇ ਰਾਮ॥

"ਗੁਰਮਤੀ" ਮਨੁ ਨਿਰਮਲੁ ਹੋਆ, ਹਰਿ ਰਾਖਿਆ ਉਰਿਧਾਰੇ ਰਾਮ॥ (772)

ਹੇ ਜੀਵ ਇਸਤਰੀ ! ਤੇਰੇ ਮਨ ਵਿਚ ਪਿਆਰੇ ਪ੍ਰਭੂ ਨੂੰ ਮਿਲਣ ਦੀ ਤੀਬਰ ਤਾਂਘ ਹੈ। ਤਾਂ ਅਗੰਮੀ ਖੁਸ਼ੀ ਦੇ ਗੀਤ ਗਾ ਕੇ, ਉਸ ਨੂੰ ਖੁਸ਼ ਕਰ ਲੈ। "ਸੋਹਿਲੇ" ਬਾਰੇ ਸਮਝ ਲੈ, ਗੁਰੂ ਦੀ ਮੱਤ ਅਨੁਸਾਰ ਜੀਵਨ ਚੱਲਣ ਬਣਾ ਲੈਣਾ ਹੀ ਅਸਲ ਸੋਹਿਲਾ ਹੈ। ਵਿਕਾਰ ਮਨ ਵਿਚੋਂ ਨਿਕਲ ਜਾਣ ਤੇ ਹਿਰਦੇ ਵਿਚ ਪਰਮੇਸਰ ਬਸ ਜਾਵੇ।

"ਸੋਹਿਲੜਾ" ਹਰਿ ਰਾਮ ਨਾਮੁ, "ਗੁਰ ਸਬਦੀ" ਵੀਚਾਰੇ ਰਾਮ॥

ਹਰਿ ਮਨੁ ਤਨੋ ਗੁਰਮੁਖਿ ਭੀਜੈ, ਰਾਮ ਨਾਮ ਪਿਆਰੇ ਰਾਮ॥ (772)

ਹੇ ਭਾਈ! ਹਰੀ ਦੇ ਨਾਮ ਦਾ ਗੀਤ ਗਾਉ। ਏਹ ਹਰੀ ਦਾ ਸੋਹਿਲਾ (ਗੀਤ) ਕੀ ਹੈ ? ਗੁਰੂ ਦੇ ਸ਼ਬਦ ਦੀ ਵੀਚਾਰ। ਉਸ ਮੁਤਾਬਿਕ ਜ਼ਿੰਦਗੀ ਬਤੀਤ ਕਰੇ ਮਨ ਕਰ ਕੇ ਤਨ ਕਰਕੇ ਸਿੱਖ ਆਪਣੇ ਆਪ ਨੂੰ ਸ਼ਬਦ ਵਿਚ ਓਤ-ਪ੍ਰੋਤ ਕਰ ਲਵੇ। ਇਹ ਹੈ ਅਸਲੀ ਸੋਹਿਲਾ ਗੀਤ।

"ਮੰਗਲਾ ਹਰਿ ਮੰਗਲਾ, ਮੇਰੇ ਪ੍ਰਭ ਕੈ ਸੁਣੀਐ ਮੰਗਲਾ॥"

"ਸੋਹਿਲੜਾ" ਪ੍ਰਭ "ਸੋਹਿਲੜਾ" ਅਨਹਦ ਧੁਨੀਐ "ਸੋਹਿਲੜਾ॥" (924)

ਹੇ ਭਾਈ ! ਨਿਰੰਕਾਰ ਨੂੰ ਸਿਮਰਨ ਨਾਲ (ਯਾਦ ਕਰਨ ਨਾਲ) ਸਦਾ ਖੁਸ਼ੀਆਂ ਹੀ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਕਿਉਂਕਿ ਨਿਰੰਕਾਰ ਖੁਦ ਮੰਗਲ ਰੂਪ ਹੈ। ਉਸ ਦੇ ਸੋਹਿਲੇ ਗੀਤ ਗਾਉਣੇ ਚਾਹੀਦੇ ਹਨ। ਇਹਨਾਂ ਗੀਤਾਂ ਰਾਹੀਂ ਮਨ ਅੰਦਰ, ਮਾਨੋ ਅਨਹਦ ਵਾਜੇ ਵੱਜਣ ਲੱਗ ਪੈਂਦੇ ਹਨ। ਭਾਵ ਕਿ ਖੁਸ਼ੀ ਬਿਆਨ ਨਹੀਂ ਕੀਤੀ ਜਾ ਸਕਦੀ। ਅਸਲ ਵਿਚ ਸੋਹਿਲਾ, ਮੰਗਲ, ਉਪਦੇਸ਼, ਨਾਮ ਹੁਕਮ, ਆਦਿ ਸਾਰੇ ਸਮਅਰਥੀ ਸ਼ਬਦ ਹਨ। ਮਤਲਬ ਹੈ ਗੁਰੂ ਦਰਸਾਏ ਰਾਹ ਤੇ ਚੱਲਣਾ। (ਗੁਰਬਾਣੀ ਵਿਚ ਸੋਹਿਲਾ 38 ਵਾਰੀ ਆਇਆ ਹੈ।)

✶✶✶

## ੬। □ੂ□ (□ਦੇ□)

ਧਰਮ ਦੇ ਵਿਆਖਿਆਕਾਰਾਂ ਨੇ ਹਰ ਸ਼ਬਦ ਨੂੰ ਬੜਾ ਹੀ ਉਲਝਾਇਆ ਹੈ। ਸ਼ਬਦਾਂ ਦੀ ਚੀਰ ਫਾੜ (ਪੋਸਟ ਮਾਰਟਮ) ਕਰਦਿਆਂ ਅਜਿਹੀ ਘੁੰਮਣ ਘੇਰੀ ਵਿਚ ਪਾਉਂਦੇ ਹਨ ਕਿ ਧਰਤੀ ਤੇ ਵਾਪਰ ਰਹੇ ਵਰਤਾਰੇ ਨਾਲ, ਗੁਰਬਾਣੀ ਨੂੰ ਜੋੜਕੇ ਮਸਲੇ ਹੱਲ ਨਹੀਂ ਕਰਦੇ। ਜਨ ਕਲਿਆਣ ਦੀਆਂ ਸਾਧਾਰਣ ਵਿਚਾਰਾਂ ਨਹੀਂ ਕਰਦੇ। ਸਗੋਂ ਗੁੰਝਲਦਾਰ ਸ਼ਬਦ ਵਰਤਕੇ, ਜਾਂ ਤਾਂ ਅੰਤਸਕਰਣ ਵੱਲ ਨੂੰ ਧੱਕ ਕੇ ਲੈ ਜਾਣਗੇ, ਜਾਂ ਫਿਰ ਸੱਚ ਖੰਡ, ਕਰਮ ਖੰਡ, ਧਰਮ ਖੰਡ ਆਦਿਕ ਰਾਹੀਂ ਉਪਰ ਨੂੰ ਚੁੱਕਦੇ ਚੁੱਕਦੇ, ਕਿਤੇ ਸੱਤਵੇਂ ਆਕਾਸ਼ ਤੇ ਪੁਚਾ ਦਿੰਦੇ ਹਨ। ਧਰਤੀ ਤੇ ਬਸਣ ਵਾਲੇ ਲੋਕਾਂ ਦੇ ਮਸਲੇ ਹੱਲ ਕਰਨ ਦੀ ਖੇਚਲ ਹੀ ਨਹੀਂ ਕਰਦੇ। ਕੀ ਗੁਰਬਾਣੀ ਵਿਚਲੇ "ਅਨੰਦ" ਸੋਹਿਲੇ, ਜਾਂ ਖੁਸ਼ੀਆਂ ਮਰਨ ਤੋਂ ਬਾਅਦ ਕਿਤੇ ਉਪਰ ਜਾ ਕੇ ਮਿਲਣਗੀਆਂ? ਜੀ ਨਹੀਂ। ਇਹ ਸਿਰਫ ਲਿਖਣ ਜਾਂ ਸਮਝਾਉਣ ਦੇ ਤਰੀਕੇ ਅਲੱਗ ਅਲੱਗ ਹਨ। ਸਾਰੀ ਗੁਰਬਾਣੀ ਇਸ ਵਿਚਲੇ ਸਾਰੇ ਉਪਦੇਸ਼ ਇਸੇ ਧਰਤੀ ਦੇ ਲੋਕਾਂ ਨੂੰ ਚੰਗਾ ਜੀਵਨ ਪ੍ਰਦਾਨ ਕਰਨ ਵਾਸਤੇ ਹਨ। "ਖੁਸ਼ੀਆਂ ਲਾਲ ਰੰਗ, ਮਨ ਹਰਿਆ, ਸੂਹਬੀ, ਲਾਲੀ" ਆਦਿ ਕਈ ਤਰ੍ਹਾਂ ਦੇ ਸ਼ਬਦ ਵਰਤ ਕੇ, ਗੱਲ ਨੂੰ ਰੌਚਕਤਾ ਪ੍ਰਦਾਨ ਕੀਤੀ ਗਈ ਹੈ। ਅਰਥ ਭਾਵਾਂ ਦਾ ਜ਼ਿਆਦਾ ਵਖਰੇਵਾਂ ਨਹੀਂ ਹੈ।

"ਆਨੰਦੁ ਅਨੰਦੁ" ਸਭ ਕੋ ਕਹੈ, "ਆਨੰਦੁ" ਗੁਰੂ ਤੇ ਜਾਣਿਆ॥
ਜਾਣਿਆ "ਆਨੰਦੁ" ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥ (917)

ਹੇ ਭਾਈ! "ਆਨੰਦ ਹੈ ਆਨੰਦ ਹੈ" ਜਬਾਨੀ ਕਲਾਮੀ ਹਰ ਕੋਈ ਆਖੀ ਜਾ ਰਿਹਾ ਹੈ। ਅਸਲੀ ਅਨੰਦ ਗੁਰੂ ਦੀ ਸਿੱਖਿਆ ਤੋਂ ਪ੍ਰਾਪਤ ਹੁੰਦਾ ਹੈ, ਕਿਉਂਕਿ ਗੁਰੂ ਉਹਨਾਂ ਸਭ ਅਲਾਮਤਾਂ ਤੋਂ ਛੁਟਕਾਰਾ ਪਾਉਣ ਦੇ ਤਰੀਕੇ ਸਮਝਾ ਦਿੰਦਾ ਹੈ, ਜਿਨਾਂ ਕਾਰਨ ਆਨੰਦ ਗੁਆਚਿਆ ਸੀ। ਇਸ ਲਈ ਹੇ ਪਿਆਰੇ ਸਤਿਗੁਰੂ ਜੀ, ਅਸੀਂ ਨਾ ਸਮਝ ਇਨਸਾਨ ਹਾਂ, ਸਾਡੇ ਤੇ ਕਿਰਪਾ ਕਰਦੇ ਰਹਿਣਾ। ਆਪਣੀ ਮੱਤ ਰਾਹੀਂ ਭਲੇ ਕੰਮ ਕਰਵਾਂਦੇ ਰਹਿਣਾ।

"ਅਨੰਦੁ" ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥ (917)

ਹੇ ਮਾਂ! ਮੈਨੂੰ ਅਪਾਰ ਖੁਸ਼ੀਆਂ ਮਿਲ ਗਈਆਂ ਹਨ ਕਿਉਂਕਿ ਖੁਸ਼ੀਆਂ ਦਾ ਖਜ਼ਾਨਾ ਸਤਿਗੁਰੂ ਮੈਨੂੰ ਮਿਲ ਗਿਆ ਹੈ।

"ਅਨੰਦੁ" ਸੁਣਹੁ ਵਡਭਾਗੀ ਹੋ, ਸਗਲ ਮਨੋਰਥ ਪੂਰੇ ॥
ਪਾਰ ਬ੍ਰਹਮ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ ॥
ਦੁਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ, ਪੂਰੇ ਗੁਰ ਤੇ ਜਾਣੀ ॥ (922)

ਐ ਵੱਡੇ ਭਾਗਾਂ ਵਾਲਿਓ ! ਜੇ ਸਦੀਵੀਂ ਖੁਸ਼ੀ ਲੈਣੀ ਚਾਹੁੰਦੇ ਹੋ, ਜੇ ਸਾਰੇ ਵਿਗੜੇ ਕੰਮ ਰਾਸ ਕਰਨੇ ਚਾਹੁੰਦੇ ਹੋ ਤਾਂ ਸੁਣੋ ! ਪਾਰਬ੍ਰਹਮ ਨੂੰ ਹਿਰਦੇ ਵਿਚ ਬਸਾਕੇ ਨੇਕ ਰਾਹ ਤੇ ਚੱਲਕੇ ਹੀ ਭਲਾ ਹੋ ਸਕੇਗਾ। ਸਾਰੇ ਦੁੱਖ ਦੂਰ ਕਰਨਾ ਚਾਹੁੰਦੇ ਹੋ ਤਾਂ ਸੱਚ ਦੇ ਮਾਰਗ ਤੇ ਟੋਰਨ ਵਾਲੀ ਸੱਚੀ ਬਾਣੀ ਹਿਰਦੇ ਵਿਚ ਬਸਾਉਣੀ ਪਵੇਗੀ। ਬਾਣੀ ਵਿਚ ਦਿੱਤੇ ਗਏ ਹੁਕਮ ਮੰਨਣੇ ਪੈਣਗੇ। ਗੁਰੂ ਦਾ ਉਪਦੇਸ਼ ਮੰਨਣ ਵਾਲੇ ਸੱਜਣ ਪੁਰਸ਼ ਖੁਸ਼ ਹੋ ਗਏ। ਗੁਣਾ ਨਾਲ ਰੱਬੀ ਰਸ ਨਾਲ ਭਰ ਗਏ। ਇਹ ਸਭ ਕੁਝ ਗੁਰੂ ਤੋਂ ਜਾਣਿਆ ਸਿੱਖਿਆ ਹੈ।

"ਅਨੰਦ" ਕਰਹੁ ਮਿਲਿ ਸੁੰਦਰ ਨਾਰੀ ॥ ਗੁਰਿ ਨਾਨਕਿ ਮੇਰੀ ਪੈਜ ਸਵਾਰੀ ॥ (806)

ਹੇ ਸੁੰਦਰ ਨਾਰੀਓ ! (ਸਤਸੰਗੀ ਜਨੋ) ਰਲ ਮਿਲ ਕੇ ਖੁਸ਼ੀ ਦੇ ਗੀਤ ਗਾਉ। ਕਿਉਂਕਿ ਗੁਰੂ ਨਾਨਕ ਬਾਬਾ ਜੀ ਨੇ ਸਾਡੀ ਮੱਤ ਉਤਮ ਕਰ ਦਿੱਤੀ। ਬੰਧਨਾਂ ਤੋਂ ਛੁਡਾ ਦਿੱਤਾ। ਸਾਡੀ ਇਜ਼ੱਤ ਬਣ ਆਈ।

ਅਨਦਿਨੁ "ਅਨੰਦੁ" ਭਇਆ, ਮਨੁ ਬਿਗਸਿਆ,
ਉਦਮ ਭਏ ਮਿਲਨ ਕੀ ਆਸ ॥
(1295)

ਹੇ ਭਾਈ! ਹਰ ਰੋਜ਼ ਹਰ ਸਮੇਂ ਅਨੰਦ ਬਣਿਆ ਰਹਿੰਦਾ ਹੈ। (ਅਤਿ ਦੀਆਂ ਮੁਸੀਬਤਾਂ ਵਿਚ ਵੀ ਮਨੁੱਖ ਅਡੋਲ ਰਹੇ) ਮਨ ਵਿਕਾਸ ਕਰਦਾ ਹੋਇਆ ਅੱਗੇ ਵੱਧਦਾ ਜਾ ਰਿਹਾ ਹੈ। ਦੁੱਖ ਸੁੱਖ ਕੀ ਹੈ ? ਕਿਵੇਂ ਆਉਂਦਾ ਹੈ ? ਕਿਵੇਂ ਇਸ ਤੋਂ ਛੁਟਕਾਰਾ ਪਾਉਣਾ ਹੈ ? ਸਭ ਸਮਝ ਆ ਗਈ ਹੈ। ਹੁਣ ਮਨ ਤੇ ਸਰੀਰ ਉਦਮਸ਼ੀਲ ਹੋ ਗਏ। ਹਿੰਮਤ ਕਰਕੇ ਵਿਕਾਰਾਂ ਤੇ ਦੁਸ਼ਮਣਾਂ ਤੇ ਕਾਬੂ ਪਾ ਲਿਆ ਹੈ। ਹੁਣ ਪੱਕਾ ਯਕੀਨ ਹੈ ਕਿ ਪ੍ਰਭੂ ਮਿਲਾਪ ਜ਼ਰੂਰ ਹੋ ਜਾਵੇਗਾ। ਅਨੰਦ ਸਦਾ ਬਣਿਆ ਰਹੇਗਾ।

ਮੰਗਲਾ, ਸੋਹਿਲਾ, ਖੁਸ਼ੀਆਂ, ਉਪਦੇਸ਼ ਹੁਕਮ ਆਦਿ ਗੁਰੂ ਦਾ ਹੁਕਮ ਮੰਨਕੇ ਜੀਵਨ ਬਿਤਾਉਣ ਲਈ ਆਏ ਹਨ।

(ਗੁਰੂ ਗ੍ਰੰਥ ਸਾਹਿਬ ਵਿਚ "ਅਨੰਦ" ਸ਼ਬਦ ਦੀ ਵਰਤੋਂ 326 ਵਾਰੀ ਹੋਈ

ਹੈ)

✵✵✵

# ੩੭। □੍ਰਦੂ □੍ਰਦੂ, □੍ਰ□ੂੱ □੍ਰਦੂ (□ਦੇ□)

ਗੁਰੂ ਗ੍ਰੰਥ ਸਾਹਿਬ ਵਿਚਲੇ ਬਾਣੀਕਾਰਾਂ ਨੇ ਵਾਹਿਗੁਰੂ ਬਾਰੇ ਆਪਣੇ ਵਿਚਾਰ ਪ੍ਰਗਟ ਕਰਨ ਲਈ, ਅਣਗਿਣਤ ਰੌਚਕ ਕਾਵਿਕ ਤਰੀਕੇ ਅਪਣਾਏ ਹਨ। ਕਿਤੇ ਉਸ ਨੂੰ ਮਾਂ ਕਿਹਾ, ਕਦੀ ਪਿਤਾ ਆਖਿਆ। ਕਦੀ ਭਰਾ ਬਣਾਇਆ ਤੇ ਕਦੀ ਮਿੱਤਰ ਬਣਾ ਕੇ ਗੱਲ ਕੀਤੀ। ਮੇਰੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਗੁਰਬਾਣੀ ਵਿਚ ਪੜਿਆ ਕਿ "ਰੱਬ ਪੁੱਤਰ" ਭੀ ਹੈ। ਹੈ ਨਾ ਹੈਰਾਨੀ ਦੀ ਗੱਲ ? ਆਮ ਲਿਖਤ ਵਿਚ ਲੇਖਕਾਂ ਨੇ ਇਹ ਪੰਕਤੀਆਂ ਨਹੀਂ ਲਿਆਂਦੀਆਂ। ਪ੍ਰਚਾਰਕਾਂ ਨੇ ਸਟੇਜ਼ ਤੇ ਕਦੀ ਪ੍ਰਮਾਣ ਨਹੀਂ ਦਿੱਤੇ। ਲਉ ਰੱਬ ਜੀ ਨੂੰ ਪੁੱਤਰ ਰੂਪ ਪਿਆਰ ਕਰਨ ਬਾਰੇ ਪ੍ਰਮਾਣ ਪੜ ਲਓ:

ਮਾਤ ਪਿਤਾ "ਸੁਤ" ਬੰਧੁ ਨਰਾਇਣੁ ॥
ਆਦਿ ਜੁਗਾਦਿ ਭਗਤ ਗੁਣ ਗਾਇਣ ॥ (1151)

ਹੇ ਭਾਈ! ਜਿੰਨਾ ਸਨੇਹ ਮਨੁੱਖ ਨੂੰ ਮਾਤਾ ਨਾਲ ਪਿਤਾ ਨਾਲ ਪੁੱਤਰ ਨਾਲ (ਅਉਲਾਦ) ਨਾਲ, ਸਕੇ ਸਬੰਧੀਆਂ ਜਾਂ ਰਿਸ਼ਤੇਦਾਰਾਂ ਨਾਲ ਹੁੰਦਾ ਹੈ। ਰੱਬ ਜੀ ਨੂੰ ਪਿਆਰ ਕਰਨ ਵਾਲੇ ਭਗਤ ਜਨ, ਸਾਰੇ ਤਰ੍ਹਾਂ ਦਾ ਪਿਆਰ ਰੱਬ ਜੀ ਨਾਲ ਹੀ ਪਾਉਂਦੇ ਹਨ।

ਮੀਤ ਸਾਜਨ ਮਾਲੁ ਜੋਬਨੁ "ਸੁਤ"
ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥ (916)

ਹੇ ਭਾਈ! ਨਿਰੰਕਾਰ ਹੀ ਸਾਡਾ ਮਿੱਤਰ ਹੈ, ਸੱਜਣ ਸਾਥੀ ਹੈ। ਰੁਪਿਆ ਪੈਸਾ ਭੀ ਉਹੀ ਹੈ। ਸਾਡੀ ਜੁਆਨੀ ਭੀ ਉਸੇ ਦੀ ਟੇਕ ਹੈ, ਪੁੱਤਰ ਦੀ ਥਾਂ ਭੀ ਰੱਬ ਹੀ ਹੈ। ਮਾਂ ਤੇ ਪਿਤਾ ਭੀ ਪ੍ਰਭੂ ਆਪ ਹੀ ਹੈ।

ਸਤਿਗੁਰੂ ਜੀ ਨੇ ਜਿੱਥੇ ਰੱਬ ਵਾਸਤੇ ਪੁਰਾਤਨ ਸਮਿਆਂ ਤੋਂ ਵਰਤੀਦੇ ਆ ਰਹੇ ਨਾਵਾਂ ਦੀ ਖੁੱਲੀ ਵਰਤੋਂ ਕੀਤੀ ਹੈ ਉਥੇ ਉਹਨਾਂ ਦੇ ਦੇਵਤੇ ਪੁਣੇ ਨੂੰ ਰੱਦ ਭੀ

ਕੀਤਾ ਹੈ। ਨਾਲ ਹੀ ਕੁਝ ਨਵੇਂ ਨਾਵਾਂ ਦੀ ਵਰਤੋਂ ਕੀਤੀ ਹੈ। ਇਸ ਹਿੱਸੇ ਵਿਚ ਅਸੀਂ ਵੇਖਾਂਗੇ ਕਿ ਸਤਿਗੁਰੂ ਜੀ ਨੇ ਨਾਮ ਦੀ ਥਾਂ "ਤੂੰ, ਤੂੰਹੀ ਤੂੰ" ਬਹੁਤ ਵਾਰੀ ਲਿਖਿਆ ਹੈ। ਰੱਬ ਨੂੰ ਸਿੱਧੇ ਮੁਖਾਤਬ ਹੋ ਕੇ। ਆਉ ਵੀਚਾਰੀਏ :

ਕਬੀਰ "ਤੂੰ ਤੂੰ" ਕਰਤਾ ਤੂੰ ਹੁਆ, ਮੁਝ ਰਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ "ਤੂੰ"॥ (1375)

ਹੇ ਭਾਈ! ਮੈਂ (ਕਬੀਰ ਨੇ) ਰੱਬ ਦਾ ਕੋਈ ਨਾਮ ਨਾ ਲੈ ਕੇ ਕੇਵਲ ਤੂੰ ਤੂੰ ਜਪਣਾ ਸ਼ੁਰੂ ਕੀਤਾ। ਇੰਞ ਕਰਦਿਆਂ ਆਪਣਾ ਆਪਾ ਮਿੱਟਾ ਦਿੱਤਾ। ਜਦੋਂ ਦੂਈ ਦਵੈਤ ਹੀ ਖਤਮ ਹੋ ਗਈ, ਤਾਂ ਜਿਥੇ ਵੇਖਦਾ ਹਾਂ, ਅਕਾਲ ਪੁਰਖ ਨੂੰ ਹੀ ਵੇਖਦਾ ਮਹਿਸੂਸ ਕਰਦਾ ਹਾਂ।

ਏਕ "ਤੂੰਹੀਂ" ਏਕ "ਤੂੰਹੀਂ"॥ ਨ ਦੇਵ ਦਾਨਵਾ ਨਰਾ॥ ਨ ਸਿਧ ਸਾਧਿਕਾ ਧਰਾ॥
ਅਸਤਿ ਏਕ, ਦਿਗਰਿ ਕੁਈ ॥ ਏਕ "ਤੁਈਂ" ਏਕ "ਤੁਈਂ"॥ (144)

ਹੇ ਭਾਈ! ਜੋਗੀ, ਨਾਥ ਸਾਧਨਾ ਕਰਨ ਵਾਲੇ, ਕੋਈ ਥਿਰ, ਨਹੀਂ ਹਨ, ਸਭ ਬਿਨਸ ਜਾਣ ਵਾਲੇ ਹਨ। ਜੇ ਕੋਈ ਹਸਤੀ ਸਦੀਵ ਰਹਿਣ ਵਾਲੀ ਹੈ ਇਕ "ਤੂੰ ਹੀ ਤੂੰ" ਹੈ। (ਨਿਰੰਕਾਰ ਹੈ)

ਹਰਹਟ ਭੀ "ਤੂੰ ਤੂੰ" ਕਰਹਿ, ਬੋਲੈ ਭਲੀ ਬਾਣਿ॥
ਸਾਹਿਬੁ ਸਦਾ ਹਦੂਰਿ ਹੈ, ਕਿਆ ਊਚੀ ਕਰਹਿ ਪੁਕਾਰ॥ (1420)

ਹੇ ਭਾਈ! ਹਰਟ ਦਾ ਕੁੱਤਾ ਭੀ "ਤੂੰ ਤੂੰ" ਪੁਕਾਰਦਾ ਰਹਿੰਦਾ ਹੈ। ਉਹ ਵਿਚਾਰਾ ਨਹੀਂ ਜਾਣਦਾ ਕਿ ਉਚੀ ਆਵਾਜ਼ ਕਰਨ ਦੀ ਜ਼ਰੂਰਤ ਨਹੀਂ ਹੈ। ਰੱਬ ਤਾਂ ਹਰ ਥਾਂ ਨੇੜੇ ਤੋਂ ਭੀ ਨੇੜੇ ਬਸਦਾ ਹੈ। ਇਸ ਹਿੱਸੇ ਵਿਚ ਰੱਬ ਦਾ ਨਾਮ ਕੋਈ ਨਹੀਂ ਲਿਖਿਆ। ਬਸ "ਤੂੰ" ਆਖਕੇ ਕੰਮ ਸਾਰ ਲਿਆ ਹੈ। ਇਸ ਤੋਂ ਸਪੱਸ਼ਟ ਹੋਇਆ ਕਿ ਪਰਮੇਸ਼ਰ ਨੂੰ "ਵਾਹਿਗੁਰੂ" ਜਾਂ ਕਿਸੇ ਹੋਰ ਨਾਮ ਨਾਲ ਪੁਕਾਰਨ ਦੀ ਥਾਂ "ਤੂੰ ਤੂੰ ਤੂੰਹੀ ਤੂੰ" ਕਹਿ ਕੇ ਭੀ ਯਾਦ ਕੀਤਾ ਜਾ ਸਕਦਾ ਹੈ। "ਤੂੰ" ਭੀ ਨਾਮ ਦੇ ਪਰਥਾਏ ਵਰਤਿਆ ਹੈ। ਨਾਮ ਬਾਰੇ ਸਪੱਸ਼ਟ ਹੈ ਕਿ ਇਹ ਗੁਰੂ ਦਾ ਉਪਦੇਸ਼ ਹੀ ਹੈ।

ਰਸਨਾ ਜਪਤੀ "ਤੂੰ ਹੀ ਤੂੰ ਹੀ"॥
ਮਾਤ ਗਰਭ ਤੁਮ ਹੀ ਪ੍ਰਿਤ ਪਾਲਕ, ਮ੍ਰਿਤ ਮੰਡਲ ਇਕ "ਤੂੰਹੀਂ"॥

(1245)

(ਤੂੰ ਤੂੰ, ਤੂਹੀ ਤੂੰ ਆਦਿ 611 ਵਾਰੀ ਆਇਆ ਹੈ)

✯✯✯

## ੬੬। □ਦੂ□□-□ਦੂ□□ਦੇ (□ਦੇ□)

ਉਂਞ ਤਾਂ "ਮੰਗਲ" ਸ਼ਬਦ ਖੁਸ਼ੀ ਦੇ ਪਰਥਾਏ ਵਰਤਿਆ ਜਾਂਦਾ ਹੈ। ਪਰ ਗੁਰ ਬਾਣੀ ਵਿਚ "ਮੰਗਲ" ਪਦ ਨੂੰ "ਨਾਮ" ਲਈ ਭੀ ਵਰਤਿਆ ਗਿਆ ਹੈ। ਆਓ ਕੁੱਝ ਸੰਖੇਪ ਜਿਹੇ ਪ੍ਰਮਾਣ ਵੇਖੀਏ

ਪੰਚ ਸਖੀ ਮਿਲਿ "ਮੰਗਲ" ਗਾਇਆ॥ ਅਨਹਦ ਬਾਣੀ ਨਾਦੁ ਵਜਾਇਆ॥ (1375)

ਹੇ ਭਾਈ! ਜੀਵ ਇਸਤਰੀਆਂ ਨੇ ਰਲ ਕੇ ਖੁਸ਼ੀ ਦੇ ਗੀਤ ਗਾਏ। ਬਿਨਾਂ ਰੱਬ ਦੀ ਛੋਹ ਤੋਂ ਰੱਬੀ ਬਾਣੀ ਦੀਆਂ ਧੁਨਾਂ ਆਪਣੇ ਆਪ ਵੱਜਣ ਲੱਗ ਪਈਆਂ।

ਆਵਹੁ ਮੀਤ ਪਿਆਰੇ॥ "ਮੰਗਲ" ਗਾਵਹੁ ਨਾਰੇ॥

(764)

ਮਿੱਤਰੋ, ਸੱਜਣੋ, ਆਓ ਇਕੱਠੇ ਹੋ ਕੇ ਗੀਤ ਗਾਈਏ। ਆਉ ਭੈਣੋ ਤੁਸੀਂ ਭੀ ਆਓ ਰੱਬ ਜੀ ਨੂੰ ਮਿਲਣ ਦੇ ਮੰਗਲ (ਗੀਤ) ਗਾਈਏ।

ਗੁਰਮੁਖਿ ਪ੍ਰੀਤਿ ਜਿਸ ਨੋ ਆਪੇ ਲਾਏ ॥<br>
ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ<br>
"ਮੰਗਲੁ" ਨਾਰੀ ਗਾਵਹਿ ਆਏ॥ (798)

ਹੇ ਭਾਈ! ਸਾਡੇ ਹਿਰਦੇ ਘਰ ਵਿਚ ਗੁਰੂ ਦਾ ਸ਼ਬਦ ਟਿਕ ਗਿਆ ਹੈ। ਭਾਵ

ਹੁਕਮ ਨੂੰ ਮੰਨ ਲਿਆ ਹੈ। ਇਸੇ ਖੁਸ਼ੀ ਵਿਚ ਇਸਤਰੀਆਂ ਪੁਰਖ, ਰਲਕੇ (ਗੁਰਸਿੱਖ) ਖੁਸ਼ੀ ਦੇ ਗੀਤ ਗਾਉਂਦੇ ਹਨ। ਕਾਹਦੇ ਰਾਹੀਂ, ਗੁਰੂ ਦੇ ਸ਼ਬਦ ਦੁਆਰਾ,।

ਸੂਖ "ਮੰਗਲ" ਕਲਿਆਣ ਸਹਜ ਧੁਨਿ, ਪ੍ਰਭ ਕੇ ਚਰਣ ਨਿਹਾਰਿਆ॥ (619)

ਹੇ ਭਾਈ! ਉਥੇ ਹੀ ਸੁਖ ਹਨ, ਅਨੰਦ ਖੁਸ਼ੀਆਂ ਹਨ, ਸਹਿਜ ਅਵਸਥਾ ਹੈ, ਸੰਗੀਤਕ ਧੁਨੀਆਂ ਵਜਦੀਆਂ ਹਨ। ਜਿਥੇ ਪਰਮੇਸਰ ਦੀ ਚਰਨ ਪੂਜਾ ਹੁੰਦੀ ਹੈ। ਭਾਵ ਕਿ ਗੁਰੂ ਦੇ ਗਿਆਨ ਗੁਰਬਾਣੀ ਦੀ ਵਿਚਾਰ ਹੁੰਦੀ ਹੈ। ਗੁਰਬਾਣੀ ਵਿਚ ਦਰਸਾਏ ਹੁਕਮਾਂ ਉਪਦੇਸ਼ਾਂ ਨੂੰ ਮੰਨਿਆ ਜਾਂਦਾ ਹੈ।

ਸੂਖ "ਮੰਗਲ" ਕਲਿਆਣ ਜਿਸਹਿ ਘਰਿ, ਤਿਸ ਹੀ ਸਰਣੀ ਪਾਈਐ॥
ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ॥ (1214)

ਹੇ ਭਾਈ! ਜਿਥੋ ਸਾਰੇ ਤਰ੍ਹਾਂ ਦੇ ਸੁਖ ਮਿਲਦੇ ਹਨ। ਜਿਥੇ ਅਨੰਦ ਖੁਸ਼ੀਆਂ ਦੇ ਗੀਤ ਗਾਏ ਜਾ ਰਹੇ ਹਨ। ਜਿਥੋ ਜੀਵਨ ਨੂੰ ਸਫਲ ਕਰਨ ਦੀ ਸੇਧ ਮਿਲਦੀਹੈ। ਅਜਿਹੇ ਮਹਾਨ ਨਿਰੰਕਾਰ ਦੀ ਸ਼ਰਣ ਵਿਚ ਰਹੀਏ। ਜੇ ਸਾਰੀਆਂ ਦਾਤਾਂ ਤੇ ਸ਼ਕਤੀਆਂ ਦੇ ਮਾਲਕ, ਪ੍ਰਭੂ ਨੂੰ ਛੱਡਕੇ ਕਿਸੇ ਮਨੁੱਖ ਦੇ ਪੈਰੀ ਪਾਵੋਗੇ, ਤਾਂ ਸ਼ਰਮ ਨਾਲ ਡੁੱਬ ਮਰਨ ਵਾਲੀ ਗੱਲ ਹੈ। ਲੂਣ ਦੀ ਢੇਲੀ ਵਾਂਗ ਖਤਮ ਹੋਏ ਹੀ ਸਮਝੋ। ਇਸ ਥਾਂ "ਮੰਗਲ" ਸ਼ਬਦ ਭੀ ਨਾਮ ਹੁਕਮ ਰਜਾ ਉਪਦੇਸ਼ ਆਦਿ ਦੇ ਪਰਥਾਏ ਹੀ ਵਰਤਿਆ ਗਿਆ ਹੈ।

(ਮੰਗਲ, ਮੰਗਲਾ ਸ਼ਬਦ ਵੀ ਤਰਤੋਂ ਗੁਰਬਾਣੀ ਵਿਚ 110 ਵਾਰੀ ਹੋਈ ਹੈ)

✵✵✵

# ੩੯। □ਦੇ□ (□ਦੇ□)

ਗੁਰਬਾਣੀ ਦੀ ਲਿਖਣ ਵਿਧੀ ਵਿਚ ਨਾਮ ਅਤੇ ਸਿਮਰਣ ਸ਼ਬਦਾਂ ਵਾਂਗ ਹੀ "ਚਾਲ" ਸ਼ਬਦ ਦੀ ਵਰਤੋਂ ਕਈ ਵਾਰੀ ਹੋਈ ਹੈ। "ਚਾਲ" ਤੋਂ ਭਾਵ ਕੀ ਹੈ ? ਕੀ ਸਿੱਖ ਜਾਂ ਭਗਤ ਕਿਸੇ ਹੋਰ ਤਰੀਕੇ ਟੁਰਦੇ ਹਨ ? ਕੀ ਉਹ ਬਾਕੀ ਲੋਕਾਂ ਵਾਂਗ ਹੀ ਚਲਦੇ ਫਿਰਦੇ ਹਨ, ਜਾਂ ਕਿਸੇ ਵੱਖਰੇ ਤਰੀਕੇ ? ਅਸਲ ਵਿਚ "ਚਾਲ" ਸ਼ਬਦ ਕਈ ਥਾਵਾਂ ਤੇ "ਚਾਲ ਚਲਣ" ਵਾਸਤੇ ਵਰਤਿਆ ਗਿਆ ਹੈ। ਇਹ ਨਿਰਾਲਾ ਰਾਹ ਤੇ ਵੱਖਰੀ ਚਾਲ ਮਿਲਦੇ ਕਿੱਥੋਂ ਹਨ ? ਗੁਰੂ ਕੋਲੋਂ ਗੁਰੂ ਬਾਣੀ ਵਿਚਲੀ ਸਿੱਖਿਆ ਤੋਂ। ਨਾਮ ਉਪਦੇਸ਼ ਜਾਂ ਸਿਮਰਣ ਆਦਿ ਦੀ ਥਾਵੇਂ "ਚਾਲ" ਸ਼ਬਦ ਵਰਤੇ ਭੀ ਤੁਸੀਂ ਇਥੇ ਵੇਖੋਗੇ।

ਭਗਤਾਂ ਕੀ "ਚਾਲ" ਨਿਰਾਲੀ॥

"ਚਾਲਾ" ਨਿਰਾਲੀ ਭਗਤਾਂ ਕੇਰੀ ਬਿਖਮ "ਮਾਰਗਿ" ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤਾ ਨਾਹੀ ਬੋਲਣਾ॥...
ਖੰਨਿਓ ਤਿਖੀ ਵਾਲਹੁ ਨਿਕੀ ਏਤ ਮਾਰਗਿ ਜਾਣਾ॥....
ਕਹੈ ਨਾਨਕ "ਚਾਲ" ਭਗਤਾਂ ਜੁਗਹੁ ਜੁਗੁ ਨਿਰਾਲੀ॥ (918)

ਹੇ ਭਾਈ! "ਨਾਮ ਸਿਮਰਨ" ਕਰਨ ਵਾਲਿਆਂ (ਗੁਰੂ ਦਾ ਗਿਆਨ ਪ੍ਰਾਪਤ ਕਰਕੇ ਜੀਵਨ ਢਾਲਣ ਵਾਲਿਆਂ) ਦੀ ਚਾਲ ਕੁੱਝ ਵੱਖਰੀ ਹੋਇਆ ਕਰਦੀ ਹੈ। ਧਰਮੀ ਪੁਰਖਾਂ ਦੇ ਰਾਹ ਵਿਜ ਜਿੰਨੀਆਂ ਮਰਜ਼ੀ ਮੁਸ਼ਕਲਾਂ ਆਉਣ, ਉਹ ਕਦੀ ਆਪਣੇ ਅਸੂਲਾਂ ਨਾਲ ਸਮਝੋਤਾ ਨਹੀਂ ਕਰਦੇ। ਇਹ ਰਾਹ ਖੰਡੇ ਦੀ ਧਾਰ ਤੇ ਤੁਰਨ ਵਾਂਗ ਹੈ। ਗੁਰੂ ਦੇ ਦਿੱਤੇ ਗਿਆਨ ਸਦਕਾ, ਸੇਵਕ ਸਿੱਖ ਪੂਰੇ ਹੌਸਲੇ ਅਤੇ ਸਿਆਣਪ ਨਾਲ, ਮੰਜ਼ਿਲ ਨੂੰ ਪ੍ਰਾਪਤ ਕਰ ਲੈਂਦੇ ਹਨ।

ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ, ਕਿਉਂ "ਚਾਲਹਿ ਗੁਰ ਚਾਲੀ"॥
ਸਤਿਗੁਰ ਦਇਆ ਕਰੇ ਸੁਖਦਾਤਾ, ਹਮ ਲਾਵੈ ਆਪਨ ਪਾਲੀ॥
ਗੁਰਸਿਖ ਮੀਤ "ਚਲਹੁ ਗੁਰ ਚਾਲੀ"॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥ (667)

ਹੇ ਭਾਈ! ਅਸੀਂ ਲੋਕ ਤਾਂ ਅੱਖਾਂ ਹੁੰਦੇ ਹੋਏ ਭੀ, ਗਿਆਨ ਤੋਂ ਬਗੈਰ ਅੰਨੇ ਹਾਂ। ਇਸੇ ਕਾਰਨ ਆਪਣੇ ਜੀਵਨ ਦਾ ਸਮਾਂ ਵਿਅਰਥ ਗਵਾ ਰਹੇ ਹਾਂ। ਜ਼ਹਿਰ ਰੂਪੀ ਵਿਕਾਰ, ਸਾਡੇ ਜੀਵਨ ਵਿਚ ਭਰ ਚੁੱਕੇ ਹਨ। ਗੁਰੂ ਵੱਲੋਂ ਸੁਝਾਏ ਰਾਹ ਤੇ ਚੱਲਣਾ ਹੀ ਨਹੀਂ ਸਿਖਦੇ। ਸਤਿਗੁਰੂ ਜੀ ਦਾ ਪੱਲਾ ਫੜ ਲਈਏ। ਉਹਨਾਂ ਦੇ ਮਗਰ ਮਗਰ ਚਲਦਿਆਂ ਜੀਵਨ ਦੀ ਮੰਜ਼ਿਲ ਨੂੰ ਪ੍ਰਾਪਤ ਕਰ ਲਵਾਂਗੇ। ਸਾਨੂੰ ਗਿਆਨ ਨਹੀਂ ਹੈ। ਗੁਰੂ ਦੀ ਮੱਤ ਲੈ ਕੇ ਜੀਵਨ ਦਾ ਸਹੀ ਰਾਹ ਜਾਣ ਲਈਏ। ਹੇ ਗੁਰਸਿੱਖ ਮਿੱਤਰੋ ! ਜੀਵਨ ਸਫਲ ਤਾਂ ਹੀ ਹੋਵੇਗਾ, ਜੇ ਗੁਰੂ ਦਰਸਾਏ ਜੀਵਨ ਮਾਰਗ ਨੂੰ ਅਪਨਾਉਗੇ। ਅਸਲੀ ਪਤੇ ਦੀ ਗੱਲ ਇਹ ਹੈ ਕਿ ਗੁਰੂ ਜੋ ਹੁਕਮ ਕਰਦਾ ਹੈ, ਉਸ ਨੂੰ ਭਲਾ ਜਾਣ ਕੇ, ਖੁਸ਼ੀ ਨਾਲ ਸਵੀਕਾਰ ਕਰੋ। ਫਿਰ ਤੁਹਾਨੂੰ ਇਸ ਨਿਰਾਲੇ ਜੀਵਨ ਦੀ ਸਮਝ ਆਵੇਗੀ। ਜਨਮ ਸਫਲਾ ਹੋ ਜਾਵੇਗਾ।

ਅੰਮ੍ਰਿਤ ਹਰਿ ਕਾ ਨਾਉ ਦੇਵੈ ਦੀਖਿਆ॥
"ਚਾਲਹਿ" ਸਤਿਗੁਰ ਭਾਇ ਭਵਹਿ ਨ ਭੀਖਿਆ॥
(729)

ਹੇ ਭਾਈ! ਕਰਤਾਪੁਰਖ ਦਾ ਨਾਮ ਮੌਤ ਦਾ ਭੈ ਮੁੱਕਾ ਦੇਣ ਵਾਲਾ ਅੰਮ੍ਰਿਤ

ਹੈ। ਇਹ ਮਿਲਦਾ ਹੈ ਗੁਰੂ ਤੋਂ। ਗੁਰੂ ਤੋਂ ਗਿਆਨ ਮੱਤ ਬੁੱਧ ਲੈ ਕੇ, ਉਸ ਨੇਕ ਰਾਹ ਵਾਲਾ ਜੀਵਨ ਬਿਤਾਉਣਾ ਹੈ, ਜੋ ਗੁਰੂ ਨੇ ਸਿੱਖਿਆ ਰਾਹੀਂ ਸਮਝਾਇਆ ਹੈ। ਇਹੀ ਹੈ ਗੁਰੂ ਦੇ ਕਹਿਣੇ ਵਿਚ ਚੱਲਣ ਦਾ ਮਤਲਬ।

ਬੋਲਹਿ ਸਚੁ ਮਿਥਿਆ ਨਹੀਂ ਰਾਈ॥
"ਚਾਲਹਿ" ਗੁਰਮੁਖਿ ਹੁਕਮਿ ਰਜਾਈ॥
ਗੁਰਮਤਿ "ਚਾਲ" ਨਹਚਲ ਨਹੀ ਡੋਲੈ॥
ਗੁਰਮਤਿ ਸਾਚਿ ਸਹਜਿ ਹਰਿ ਬੋਲੈ॥ (227)

ਹੇ ਭਾਈ! ਸੱਚ ਬੋਲੋ, ਸੱਚ ਦੇ ਰਾਹ ਵਾਲਾ ਜੀਵਨ ਬਿਤਾਓ। ਝੂਠ ਰਾਈ ਮਾਤਰ ਭੀ ਪਰਵਾਨ ਨਹੀਂ ਹੋਵੇਗਾ। ਗੁਰਸਿੱਖ ਲਈ ਅਤੀ ਜ਼ਰੂਰੀ ਹੈ ਕਿ ਆਪਣਾ ਜੀਵਨ, ਗੁਰੂ ਦੇ ਹੁਕਮ ਵਿਚ (ਗੁਰਬਾਣੀ ਉਪਦੇਸ਼) ਬਤੀਤ ਕਰੇ। ਗੁਰੂ ਵੱਲੋਂ ਬਖਸ਼ੀ ਉਤਮ ਸਿੱਖਿਆ ਤੇ, ਅਡੋਲ ਰਹਿ ਕੇ ਅੱਗ ਵੱਧੇ। ਬੇਅੰਤ ਰੁਕਾਵਟਾਂ ਭੀ ਕਿਉ ਨਾ ਆਉਣ, ਗੁਰੂ ਦਰਸਾਏ ਰਾਹ ਤੋਂ ਥਿੜਕਣਾ ਨਹੀਂ। ਕਿਉਂਕਿ ਗੁਰੂ ਦੀ ਸਿੱਖਿਆ ਸੱਚ 'ਤੇ ਆਧਾਰਿਤ ਹੈ। ਗੁਰੂ ਦੀ ਮੱਤ (ਗੁਰਮਤਿ) ਏਹੀ ਹੈ ਕਿ ਟਿਕਾਉ ਵਿਚ ਜੀਵਨ ਪੰਧ ਪੂਰਾ ਕਰੋ, ਨਿਰੰਕਾਰ ਨੂੰ ਯਾਦ ਕਰੋ।

"ਨਾਮ ਸਿਰਮਣ" ਦਾ ਢੰਡੋਰਾ ਪਿੱਟਣ ਵਾਲੇ ਵਿਅਕਤੀ, ਅਸੂਲਾਂ ਤੇ ਪਰਪੱਕਤਾ ਨਾਲ ਪਹਿਰਾ ਦੇਣ ਤੇ ਕਦੀ ਜ਼ੋਰ ਨਹੀਂ ਦਿੰਦੇ। ਸਚਿਆਰ ਜੀਵਨ ਬਾਰੇ ਗਲਬਾਤ ਘੱਟ ਹੀ ਰਕਦੇ ਹਨ। ਬਸ "ਸਿਮਰਨ ਸਿਮਰਨ"।

ਕਰ ਕਰਿ ਟਹਲ, ਰਸਨਾ ਗੁਣ ਗਾਵਉ॥
ਚਰਨ ਠਾਕੁਰ ਕੈ "ਮਾਰਗਿ" ਧਾਵਉ॥ (190)

ਹੇ ਭਾਈ! ਹੱਥਾਂ ਦੁਆਰਾ ਮਨੁੱਖ ਮਾਤਰ (ਲੋੜਵੰਦ ਵਿਅਕਤੀ ਤੋਂ ਲੈ ਕੇ ਸਮਾਜ ਦੇ ਹਰ ਪਹਿਲੂ ਬਾਰੇ ਸਮਰਥਾ ਮੁਤਾਬਕ) ਦੀ ਸੇਵਾ ਕਰਨੀ ਚਾਹੀਦੀ ਹੈ। ਜੀਭ ਨਾਲ ਨਿਰੰਕਾਰ ਨੂੰ ਧਿਆਉਂਦੇ ਰਹੀਦਾ ਹੈ। ਜੋ ਰਾਹ ਸਤਿਗੁਰੂ ਨੇ ਦੱਸਿਆ ਹੈ ਗੁਰਬਾਣੀ ਰਾਹੀਂ ਸਮਝਾਇਆ ਹੈ ਉਸ ਰਾਹ ਤੇ ਚੱਲਦੇ ਜਾਉ।

ਸਫਲ ਓਹੁ ਮਾਥਾ ਸੰਤ ਨਮਸਕਾਰਸਿ॥
ਚਰਣ ਪੁਨੀਤ ਚਲਹਿ ਹਰਿ "ਮਾਰਗਿ"॥ (191)

ਹੇ ਭਾਈ ਉਹ ਸਿਰ (ਮੱਥਾ) ਸਫਲ ਹੋ ਗਿਆ ਜਿਸ ਨੇ ਗੁਰੂ ਹੁਕਮ ਨੂੰ ਮੰਨ ਲਿਆ। ਸਿਰ ਝੁਕਾ ਦਿੱਤਾ ਕਿ ਤੁਹਾਡਾ ਹੁਕਮ ਪ੍ਰਵਾਨ ਹੈ। ਚਰਨ ਪਵਿੱਤਰ ਹੋ ਗਏ, ਜਦੋਂ ਗੁਰੂ ਵਲੋਂ ਦਿੱਤੇ ਗਿਆਨ ਮੁਤਾਬਕ ਜ਼ਿੰਦਗੀ ਦਾ ਸਫਰ ਤਹਿ ਕਰਦੇ

ਹਨ।

"ਹਰਿ ਮਾਰਗ" ਗੁਰਦੁਆਰੇ ਜਾਣ ਤੱਕ ਸੀਮਤ ਨਹੀਂ ਹੈ। ਜ਼ਿੰਦਗੀ ਦੇ ਹਰ ਇਕ ਖੇਤਰ ਵਿਚ, ਸਿੱਖ ਨੇ ਗੁਰਬਾਣੀ ਅਸੂਲਾਂ ਮੁਤਾਬਕ ਜਿਉਣਾ ਹੈ। ਗੁਰਦੁਆਰਾ ਤਾਂ ਇਕ ਸਿੱਖਿਆ ਕੇਂਦਰ ਸੀ ਪਰ ਮੌਜੂਦਾ ਦੌਰ ਵਿਚ, ਗੁਰਦੁਆਰਾ ਕੇਵਲ ਪੂਜਾ ਦਾ ਸਥਾਨ ਤੇ ਇਨਕਮ ਦਾ ਸਾਧਨ ਮਾਤਰ ਰਹਿ ਗਿਆ ਹੈ। ਜੰਗ ਦੇ ਮੈਦਾਨ ਵਿਚ ਜੂਝਣ ਵਾਲੇ ਸਿੰਘ ਸਿੰਘਣੀਆਂ, ਭਾਵੇਂ ਗੁਰਦੁਆਰਿਆਂ ਵਿਚ ਮੱਥਾ ਟੇਕਣ ਨਾ ਵੀ ਜਾ ਸਕਣ ਉਹਨਾਂ ਵੱਲੋਂ ਜੰਗ ਲੜਨਾ ਹੀ ਗੁਰਮਾਰਗ ਹੈ। ਬਸ਼ਰਤੇ ਕਿ ਉਸ ਵਿਚ ਮਨੁੱਖ ਮਾਤਰ ਦਾ ਭਲਾ ਹੁੰਦਾ ਹੋਵੇ। ਕਿਸਾਨ ਖੇਤੀ ਕਰਦਾ, ਕੜਾਕੇ ਦੀ ਠੰਡ ਬਰਦਾਸ਼ਤ ਕਰਦਾ ਜਾਂ ਧੁੱਪ ਵਿਚ ਪਸੀਨਾ ਬਹਾਉਂਦਾ ਹੋਇਆ, ਗੁਰ ਮਾਰਗ ਤੇ ਹੀ ਚੱਲ ਰਿਹਾ ਹੈ। ਇਮਾਨਦਾਰੀ ਨਾਲ ਨੌਕਰੀ ਵਪਾਰ ਆਦਿ ਕਰਨ ਵਾਲਾ, ਗੁਰੂ ਦਰਸਾਏ ਰਾਹ ਤੇ ਹੀ ਚੱਲ ਰਿਹਾ ਹੈ। ਬਹੁਤ ਵਾਰੀ ਗੁਰਦੁਆਰਿਆਂ ਦੇ ਅੰਦਰਲੇ ਪਰਬੰਧਕ, ਪ੍ਰਚਾਰਕ ਤੇ ਵੱਡੇ ਵੱਡੇ ਧਰਮ ਮੁਖੀ, ਗੁਰੂ ਦੇ ਰਾਹ ਤੋਂ ਉਲਟ ਚਲ ਰਹੇ ਹੁੰਦੇ ਹਨ। ਗੁਰਮਤਿ ਤੋਂ ਵਿਰੁੱਧ ਕੰਮ ਕਰਕੇ। ਗੁਰੂ ਸਾਹਿਬ ਤਾਂ ਬਾਰ-ਬਾਰ ਆਖ ਰਹੇ ਹਨ

ਮਨ ਮੇਰੇ "ਸਤਿਗੁਰ ਕੈ ਭਾਣੈ ਚਲੁ ॥"

ਨਿਜ ਘਰਿ ਵਸਹਿ, ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥

(37)

ਹੇ ਮੇਰੇ ਮਨ! ਜੋ ਗਰੂ ਰਾਹ ਦੱਸਦਾ ਹੈ (ਜੀਵਨ ਜਿਉਣ ਲਈ) ਉਸੇ ਰਾਹ ਤੇ ਸਦਾ ਚਲਦਾ ਰਹੀਂ। ਇਸ ਤਰ੍ਹਾਂ ਤੂੰ ਭਟਕਣ ਤੋਂ ਬਚ ਜਾਵੇਂਗਾ। ਅਡੋਲ ਹੋ ਜਾਵੇਂਗਾ। ਗੁਣਾ ਰੂਪੀ ਅੰਮ੍ਰਿਤ ਪੀਂਦਾ ਰਹੇਂਗਾ। ਸਾਰੇ ਸੁੱਖ ਨੂੰ ਸਹਿਜੇ ਹੀ ਪ੍ਰਾਪਤ ਹੁੰਦੇ ਰਹਿਣਗੇ। (ਚਾਲ ਸ਼ਬਦ ਗੁਰਬਾਣੀ ਵਿਚ 194 ਵਾਰੀ ਆਇਆ ਹੈ।)

✲✲✲

## ਙਥ। ੈ÷□ੈ÷□ਦੇ (□ਦੇ□)

ਪ੍ਰਮਾਤਮਾ ਦੇ ਬਹੁਤ ਨਾਮ ਹਨ। ਦੇਸ ਧਰਮ ਅਤੇ ਸਭਿਅਤਾ ਮੁਤਾਬਕ, ਹਜ਼ਾਰਾਂ ਨਾਮ ਲੋਕਾਂ ਨੇ ਰੱਬ ਦੇ ਕਲਪੇ ਹੋਏ ਹਨ। ਗੁਰੂ ਸਾਹਿਬ ਨੇ ਭਾਰਤੀ ਜੀਵਨ ਵਿਚ ਜੋ ਨਾਮ ਪ੍ਰਚਲਿਤ ਸਨ, ਰੱਬ ਵਾਸਤੇ ਉਹ ਖੁੱਲੇ ਮਨ ਵਰਤੇ ਹਨ। ਕੁੱਝ ਕੁ

ਨਾਮ ਗੁਰੂ ਸਾਹਿਬ ਨੇ ਖੁਦ ਵੀ ਪ੍ਰਚਲਿਤ ਕੀਤੇ ਹਨ। ਜਿਵੇਂ ਵਾਹਿਗੁਰੂ, ਸਤਿਨਾਮ, ਅਕਾਲ ਮੂਰਤ ਅਤੇ ਕਰਤਾਰ ਜਾਂ ਕਰਤਾ ਪੁਰਖ। ਇਸ ਤੋਂ ਇਲਾਵਾ ਬਿਨਾਂ ਨਾਮ ਤੋਂ ਉਸ ਨੂੰ "ਗੁਣਵਾਚਕ ਨਾਮ" ਨਾਲ ਭੀ ਸੰਬੋਧਨ ਕੀਤਾ ਹੈ। ਇਸ ਪ੍ਰਸੰਗ ਵਿਚ ਅਸੀਂ "ਸੱਚ ਜਾਂ ਸੱਚਾ" ਭੀ ਰੱਬ ਨੂੰ ਕਿਹਾ ਗਿਆ ਹੈ, ਇਹ ਪ੍ਰਮਾਣ ਗੁਰਬਾਣੀ ਵਿਚੋਂ ਵੇਖਾਂਗੇ।

"ਸਚੁ" ਤਾ ਪਰੁ ਜਾਣੀਐ, ਜਾਂ ਰਿਦੈ "ਸਚਾ" ਹੋਇ॥
ਕੂੜ ਕੀ ਮਲੁ ਉਤਰੈ, ਤਨੁ ਕਰੇ ਹਛਾ ਧੋਇ॥
"ਸਚੁ" ਤਾ ਪਰੁ ਜਾਣੀਐ, ਜਾ "ਸਚਿ" ਧਰੇ ਪਿਆਰੁ॥
ਨਾਉ ਸੁਣਿ ਮਨੁ ਰਹਸੀਐ, ਤਾ ਪਾਏ ਮੋਖ ਦੁਆਰੁ॥
"ਸਚੁ" ਤਾ ਪਰੁ ਜਾਣੀਐ, ਜਾ ਜੁਗਤਿ ਜਾਣੈ ਜੀਉ॥
ਧਰਤਿ ਕਾਇਆ ਸਾਧਿ ਕੈ, ਵਿਚਿ ਦੇਇ ਕਰਤਾ ਬੀਉ॥
"ਸਚੁ" ਤਾ ਪਰੁਜਾਣੀਐ, ਜਾ "ਸਿਖ ਸਚੀ" ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨੁ ਕਰੇਇ॥
"ਸਚੁ" ਤਾ ਪਰੁ ਜਾਣੀਐ, ਜਾ ਆਤਮ ਤੀਰਥ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿ ਕੈ, ਬਹਿ ਰਹੈ ਕਰੇ ਨਿਵਾਸੁ॥
"ਸਚੁ" ਸਭਨਾ ਹੋਇ ਦਾਰੂ, ਪਾਪ ਕਢੈ ਧੋਇ॥
ਨਾਨਕ ਵਖਾਣੈ ਬੇਨਤੀ, ਜਿਨ "ਸਚੁ" ਪਲੈ ਹੋਇ॥

(468)

ਸਚ ਜਾਨਣਾ ਕੀ ਹੈ ? ਹਿਰਦੇ ਵਿਚ ਸੱਚਾ (ਪ੍ਰਭੂ) ਬਸ ਜਾਵੇ। ਜਦੋਂ ਸੱਚਾ ਅੰਦਰ ਬਸਦਾ ਹੈ ਤਾਂ ਕੂੜ ਦੀ , ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ। ਤਨਮਨ ਸ਼ੁੱਧ ਪਵਿੱਤਰ ਹੋ ਜਾਂਦਾ ਹੈ। ਬੁਰੇ ਕੰਮ ਫਿਰ ਨਹੀ ਕਰਦਾ। ਸੱਚਾਈ ਨੂੰ ਦਿਲੋਂ ਮਨੋ ਪਿਆਰ ਕਰੇ। ਸੱਚੇ ਦਾ ਨਾਉ ਸੁਣ ਕੇ ਖੇੜੇ ਵਿਚ ਆਵੇ ਤੇ ਬੰਧਨਾਂ ਤੋਂ ਮੁਕਤ ਹੋ ਜਾਵੇ। ਜੋ ਕੂੜ ਕਾਰਨ ਪਏ ਹੋਏ ਸਨ। ਸੱਚ ਜਾਨਣ ਦਾ ਅਰਥ ਹੈ ਕਿ ਜ਼ਿੰਦਗੀ ਜਿਉਣ ਦਾ ਵੱਲ ਸਿੱਖ ਲਿਆ ਹੈ। ਸਰੀਰ ਰੂਪੀ ਧਰਤੀ ਵਿਚ, ਨਾਮ ਰੂਪੀ ਬੀਜ (ਸਚਾਈ ਤੇ ਪਹਿਰਾ ਦੇਣ ਦਾ) ਬੀਜੇ। ਕਰਤੇ ਨੂੰ ਸਦਾ ਮਨ ਵਿਚ ਬਸਾ ਕੇ ਰੱਖੇ। ਇਹ ਸੱਚਾਈ ਵਾਲਾ ਮਾਰਗ, ਤਾਂ ਸਮਝ ਆਵੇਗਾ ਜੇ ਗੁਰੂ ਤੋਂ ਸੱਚੀ ਸਿੱਖਿਆ (ਗੁਰਮਤਿ) ਪ੍ਰਾਪਤ ਕੀਤੀ ਹੋਵੇ। ਹਰੇਕ ਜੀਵ ਨਾਲ ਪਿਆਰ ਤੇ ਦਇਆ ਵਾਲਾ ਵਿਹਾਰ ਕਰੇ। ਵਿਤ ਮੁਤਾਬਕ ਦੂਜਿਆਂ ਦੀ ਸਹਾਇਤਾ ਕਰੇ। ਸੱਚ ਜਾਨਣ ਦਾ

ਅਰਥ ਹੈ, ਮਨ ਰੂਪੀ ਤੀਰਥ ਤੇ ਨਿਵਾਸ ਕਰੇ ਬਾਹਰ ਭਟਕਦਾ ਨਾ ਫਿਰੇ। ਜੋ ਕੁਝ ਕਰੇ ਗੁਰੂ ਦੀ ਆਗਿਆ ਵਿਚ (ਗੁਰਬਾਣੀ ਉਪਦੇਸ਼ ਮੁਤਾਬਕ) ਕਰੇ। ਇਸ ਸੱਚ ਦੇ ਵਿਹਾਰ ਦੁਆਰਾ ਝੂਠ ਰੂਪੀ ਸਾਰੇ ਪਾਪ ਵਿਕਾਰ ਬਾਹਰ ਕੱਢ ਸੁੱਟਣੇ ਹਨ। ਧੰਨ ਹਨ ਉਹ ਇਨਸਾਨ, ਜਿਨਾਂ ਦੇ ਹਿਰਦੇ ਵਿਚ ਸੱਚ ਹੈ। ਸੱਚ ਤੇ ਡਟ ਕੇ ਪਹਿਰਾ ਦਿੰਦੇ ਹਨ। ਕਿੰਨੀਆਂ ਵੱਡੀਆਂ ਮੁਸੀਬਤਾਂ ਆ ਪੈਣ, ਸੱਚ ਦਾ ਮਾਰਗ ਨਹੀਂ ਤਿਆਗਦੇ।

ਸਭੁ "ਸਚੁ" ਵਰਤੈ ਸਚੋ ਬੋਲੈ ਜੋ "ਸਚੁ" ਕਰੈ ਸੁ ਹੋਈ॥
ਜਹ ਦੇਖਾ ਤਹ "ਸਚੁ" ਪਸਰਿਆ, ਅਵਰੁ ਨ ਦੂਜਾ ਕੋਈ॥
"ਸਚੇ" ਉਪਜੈ, "ਸਚਿ" ਸਮਾਵੈ, ਮਰਿ ਜਨਮੈ ਦੂਜਾ ਹੋਈ॥
ਨਾਨਕ ਸਭੁ ਕਿਛੁ ਆਪੇ ਕਰਤਾ, ਆਪਿ ਕਰਾਵੈ ਸੋਈ॥ (769)

ਹੇ ਭਾਈ! ਸਾਰੀ ਦ੍ਰਿਸ਼ਟੀ ਵਿਚ "ਸੱਚਾ" (ਵਾਹਿਗੁਰੂ) ਆਪ ਹੀ ਪਸਰਿਆ ਹੋਇਆ ਹੈ। ਬਿਨ ਬੋਲਿ ਬਿਨ ਛੋਹ ਤੋਂ ਹਰ ਥਾਂ ਅਨਹਦ ਨਾਦ ਉਸੇ ਦਾ ਪੈਦਾ ਕੀਤਾ ਹੋਇਆ ਵੱਜ ਰਿਹਾ ਹੈ। ਸੱਚਾ ਜੋ ਕੁਝ ਕਰਨਾ ਚਾਹੁੰਦਾ ਹੈ ਉਹੋ ਹੀ ਹੁੰਦਾ ਹੈ। ਨਾ ਕੁਝ ਆਉਂਦਾ ਹੈ ਨਾ ਕੁਝ ਜਾਦਾ ਹੈ। ਭਾਵ ਕਿ ਸਭ ਕੁਝ "ਸੱਚਾ" (ਪਰਮੇਸ਼ਰ) ਆਪ ਹੀ ਆਪ ਹੈ। ਸੱਚੇ ਵਿਚੋਂ ਦਿਸਦਾ ਸੰਸਾਰ ਪੈਦਾ ਹੋ ਕੇ, ਸੱਚੇ ਵਿਚ ਹੀ ਸਮਾ ਜਾਂਦਾ ਹੈ। ਸਾਰੀ ਕਾਇਨਾਤ ਨੂੰ ਇਕ ਨਿਅਮ ਵਿਚ ਪਰੋ ਕੇ ਰੱਖਣ ਵਾਲਾ ਸੱਚਾ ਖੁਦ ਹੀ ਹੈ। ਜੋ ਕਰਨਾ ਜਾਂ ਕਰਾਉਣਾ ਚਾਹੁੰਦਾ ਹੈ, ਉਹੀ ਹੁੰਦਾ ਹੈ।

ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ॥
ਸਬਦਿ ਸਲਾਹੀ ਮਨਿ ਵਸੈ, ਹਉਮੈ ਦੁਖੁ ਜਲਿ ਜਾਉ॥
ਸਹਜੇ ਹੋਇ ਮਿਲਾਵੜਾ, "ਸਾਚੇ ਸਾਚਿ" ਮਿਲਾਉ॥
(58)

ਮੈਂ ਆਪਣੇ ਗੁਰੂ ਨੂੰ ਸਦਾ ਪੁਛਕੇ ਚੱਲਦਾ ਹਾਂ। ਸਾਰੇ ਕਾਰਜ ਉਸ ਦੇਅਸੂਲ ਵਿਚ ਹੀ ਕਰਦਾ ਹਾਂ। ਜੋ ਗੁਰੂ ਨੇ ਨਿਸ਼ਚਿਤ ਕੀਤੇ ਹਨ। ਗੁਰੂ ਦੇ ਸ਼ਬਦ ਗਿਆਨ ਰਾਹੀਂ ਨਿਰੰਕਾਰ ਦੀ ਸਿਫਤ ਸਾਲਾਹ ਕਰਦਾ ਹਾਂ। ਜਦੋਂ ਸ਼ਬਦ ਦਾ ਗਿਆਨ ਮਨ ਵਿਚ ਬਸ ਜਾਵੇ, ਹਉਮੈ ਅਤੇ ਹੋਰ ਪ੍ਰੇਸ਼ਾਨ ਕਰਨ ਵਾਲੇ ਦੁੱਖ ਜਲ ਜਾਂਦੇ ਹਨ, ਖਤਮ ਹੋ ਜਾਂਦੇ ਹਨ। ਬਿਨਾਂ ਕੋਈ ਧਾਰਮਿਕ ਵਿਖਾਵਾ (ਕਰਮਕਾਂਡ) ਕੀਤਿਆਂ, ਸਹਿਜ ਅਵਸਥਾ ਵਿਚ ਹੀ "ਸੱਚੇ" ਨਾਲ ਇਕ ਮਿਕ ਹੋ ਜਾਈਦਾ ਹੈ। ਪਾਠਕਾਂ ਨੇ ਵੇਖ ਲਿਆ ਹੈ ਕਿ ਇਸ ਥਾਂ ਪਰਮਾਤਮਾ ਦਾ ਕੋਈ ਨਾਮ ਨਹੀਂ ਲਿਖਿਆ। ਉਸ

ਨੂੰ "ਸੱਚਾ" ਆਖ ਕੇ ਸੰਬੋਧਨ ਕੀਤਾ ਹੈ। ਸਿਮਰਨ ਕਰਨ ਵਾਲੇ "ਸੱਚਾ" ਦਾ ਸਿਮਰਣ ਕਿਉਂ ਨਹੀਂ ਕਰਦੇ ? ਵਾਹਿਗੁਰੂ ਪੁਕਾਰਨ ਦੀ ਥਾਂ "ਸੱਚ" ਹੈ, ਸੱਚਾ ਹੈ" ਦੀਆਂ ਧੁਨਾਂ ਕੱਢਣੀਆਂ ਚਾਹੀਦੀਆਂ ਹਨ।

(ਗੁਰਬਾਣੀ ਵਿਚ ਸੱਚ, ਸਚਿ, ਸੱਚੁ, ਸੱਚਾ ਆਦਿਕ ਸ਼ਬਕਾਂ ਦੀ ਵਰਤੋਂ 2605 ਵਾਰੀ ਹੋਈ ਹੈ।)

✵✵✵

# ਙਸ਼। ਗ਼ੈੂ□, ਗ਼ੈੂ□ੌ (□ਦੇ□)

ਕਰਤਾ ਪੁਰਖ ਜੀ ਦਾ ਕੋਈ ਅਸਲੀ ਨਾਮ ਨਹੀਂ ਹੈ। ਸਤਿਗੁਰੂ ਜੀ ਇਹਨਾਂ ਗੱਲਾਂ ਤੋਂ ਬਾਖੂਬੀ ਵਾਕਫ ਸਨ। ਤਾਂ ਹੀ ਗੁਰਬਾਣੀ ਵਿਚ ਕਈ ਤਰ੍ਹਾਂ ਦੇ ਨਾਵਾਂ ਦੀ ਵਰਤੋਂ ਹੋਈ ਵੇਖੀ ਜਾ ਸਕਦੀ ਹੈ। ਇਹ ਨਾਮ ਭਾਵੇਂ ਰੱਬ ਲਈ ਵਰਤੇ ਹੋਏ ਹਨ ਪਰ ਰੱਬ ਦੀ ਸੰਪੂਰਣ ਸਖਸੀਅਤ ਨੂੰ ਬਿਆਨ ਕਰਨ ਵਾਲਾ ਕੋਈ ਨਾਮ ਨਹੀਂ ਹੈ। ਸੰਸਾਰ ਵਿਚ ਕੁਦਰਤੀ ਵਰਤ ਰਹੇ ਵਰਤਾਰੇ ਨੂੰ ਵੇਖ, ਉਸਦੇ ਜੋ "ਨਾਮ" ਰੱਖੇ ਗਏ ਹਨ, ਉਹ "ਕਿਰਤਮ" ਹਨ। ਭਾਵ ਕਿ ਕੰਮ ਵੇਖਕੇ ਕਲਪੇ ਗਏ ਹਨ। ਜਿਵੇਂ ਅੱਜ ਭੀ ਸੰਸਾਰ ਵਿਚ ਸੋਨੇ ਦਾ ਕੰਮ ਕਰਨ ਵਾਲੇ ਨੂੰ ਸੁਨਿਆਰ। ਲੋਹੇ ਦਾ ਕੰਮ ਕਰਨ ਵਾਲੇ ਨੂੰ ਲੋਹਾਰ, ਚਮੜੇ ਦਾ ਕੰਮ ਕਰਨ ਵਾਲੇ ਨੂੰ ਚਮਾਰ, ਤੇ ਕ੍ਰਿਸ਼ੀ (ਖੇਤੀ) ਤੋਂ ਕਿਸਾਨ ਸ਼ਬਦ ਪ੍ਰਚਲਿਤ ਹੋਏ ਹਨ। ਇਸੇ ਤਰ੍ਹਾਂ ਦਿਆਲੂ, ਕਿਰਪਾਲੂ, ਗੋਬਿੰਦ ਆਦਿ ਕ੍ਰਮਵਾਰ ਇਉਂ ਹਨ। ਦਿਆਲੂ ਦਇਆ ਕਰਨ ਵਾਲਾ, ਕਿਰਪਾਲੂ ਕਿਰਪਾ ਕਰਨ ਵਾਲਾ, ਗੋਬਿੰਦ ਗੋ ਧਰਤੀ, ਧਰਤੀ ਦਾ ਆਸਰਾ ਆਦਿ।

ਉਸ ਦੇ ਬਰਾਬਰ ਜਾਂ ਮੁਕਾਬਲੇ ਵਾਲਾ ਹੋਰ ਕੋਈ ਨਹੀਂ ਹੈ। ਉਹ ਆਪਣੇ ਵਰਗਾ ਬਸ "ਇਕੋ ਇਕ" ਖੁਦ ਹੀ ਹੈ।ਬਹੁਤ ਸਾਰੀਆਂ ਪੰਕਤੀਆਂ ਵਿਚ ਹੋਰ "ਨਾਮ " ਵਰਤਣ ਦੀ ਥਾਵੇਂ, ਸਤਿਗੁਰੂ ਜੀ ਨੇ "ਇਕ ਜਾਂ ਇਕੋ ਦੀ ਵਰਤੋਂ ਭੀ ਕੀਤੀ ਹੈ।"

"ਇਕੋ" ਦਿਸੈ ਸਜਣੋ, "ਇਕੋ" ਭਾਈ ਮੀਤੁ ॥
"ਇਕਸੈ" ਦੀ ਸਾਮਗਰੀ "ਇਕਸੈ" ਦੀ ਹੈ ਰੀਤਿ ॥

(44)

ਹੇ ਭਾਈ! ਮੈਨੂੰ ਤਾਂ ਇਕੋ (ਕਰਤਾਪੁਰਖ) ਸੱਜਣ ਨਜ਼ਰ ਆਉਂਦਾ ਹੈ। ਇਕੋ ਹੀ ਮੇਰਾ ਭਰਾ ਤੇ ਮਿੱਤਰ ਹੈ। ਸਾਰੀ ਕਾਇਨਾਤ ਉਸੇ ਇਕ ਤੋਂ ਬਣੀ ਹੈ। ਇਸ ਨੂੰ ਕਾਬੂ ਵਿਚ ਰੱਖਣ ਵਾਲੀ ਮਹਾਨ ਹਸਤੀ ਭੀ "ਇਕੋ" ਹੀ ਹੈ।

ਸਭੇ ਥੋਕ ਪਰਾਪਤੇ ਜੇ ਆਵੈ "ਇਕੁ" ਹਥਿ ॥
ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥
ਮੇਰੇ ਮਨ "ਏਕਸ " ਸਿਉ ਚਿਤੁ ਲਾਇ ॥
"ਏਕਸੁ" ਬਿਨੁ ਸਭ ਧੰਧੁ ਹੈ, ਸਭ ਮਿਥਿਆ ਮੋਹੁ ਮਾਇ ॥ (44)

ਹੇ ਭਾਈ! ਸਾਰੀਆਂ ਖੁਸ਼ੀਆਂ ਜੇ ਚਾਹੁੰਦੇ ਹੋ ਤਾਂ ਖੁਸ਼ੀਆਂ ਦੇ ਖਜ਼ਾਨੇ, ਇਕ ਨੂੰ ਪ੍ਰਾਪਤ ਕਰਨ ਦਾ ਜਤਨ ਕਰੋ। ਅਮੁੱਲਾ ਜਨਮ ਸਫਲਾ ਤਾਂ ਸਮਝਿਆ ਜਾਵੇਗਾ ਅਗਰ ਸੱਚੇ ਦੇ ਇਕ ਸੱਚੇ ਸ਼ਬਦ ਨੂੰ ਸਮਝ ਵੀਚਾਰ ਲਓਗੇ। ਹੇ ਮੇਰੇ ਮਨ। ਤੂੰ ਇਕ ਨਾਲ ਸਾਂਝ ਪਾਈਂ, ਉਸੇ ਦਾ ਆਸਰਾ ਤੱਕੀਂ। "ਇਕ" ਤੋਂ ਬਿਨਾਂ ਹੋਰ ਕਿਸੇ ਹਸਤੀ ਦੀ ਪੂਜਾ ਕਰਨੀ, ਮੂਰਖਤਾ ਭਰਿਆ ਕੰਮ ਹੈ। ਬੜੇ ਲੋਕ ਇਹੀ ਧੰਦ ਪਿੱਟ ਰਹੇ ਹਨ। ਮੋਹ ਮਾਇਆ ਦੇ ਝੂਠੇ ਪਿਆਰ ਵਿਚ ਫਸੇ ਹੋਏ ਹਨ।

ਹਰਿ "ਇਕੋ" ਕਰਤਾ "ਇਕੁ", "ਇਕੋ" ਦੀਬਾਣੁ ਹਰਿ॥
ਹਰਿ "ਇਕਸੈ" ਦਾ ਹੈ ਅਮਰੁ, "ਇਕੋ" ਹਰਿ ਚਿਤਿ ਧਰਿ॥ (83)

ਹੇ ਭਾਈ! ਕਰਤਾ ਪੁਰਖ ਇਕੋ ਹੀ ਹੈ। ਉਸਦਾ ਨਿਅਮ ਭੀ ਇਕੋ, ਅਟਲ ਅਤੇ ਅਮਰ ਹੈ। ਉਸਦੀ ਅਦਾਲਤ ਭੀ ਇਕੋ ਹੈ। ਅਜਿਹੇ ਸ਼ਕਤੀਸ਼ਾਲੀ ਇਕੋ ਨੂੰ ਚਿੱਤ ਵਿਚ ਬਸਾ ਕੇ ਰੱਖੀਂ।

"ਇਕਾ" ਬਾਣੀ, "ਇਕ" ਗੁਰ, "ਇਕੋ" ਸਬਦੁ ਵੀਚਾਰਿ॥
ਸਚਾ ਸਉਦਾ ਹਟ ਸਚੁ, ਰਤਨੀ ਭਰੇ ਭੰਡਾਰ॥ (646)

ਹੇ ਭਾਈ! ਕਰਤਾਰ ਇਕ ਹੈ। ਉਸਦੀ ਸਿਫਤ ਸਾਲਾਹ ਕਰਨ ਲਈ ਬਾਣੀ ਇਕ ਹੈ। ਬਾਣੀ ਦਾ ਅਸੂਲ ਇਕ ਹੈ। ਸ਼ਬਦ ਦੀ ਵੀਚਾਰ ਭੀ ਇਕੋ ਤਰ੍ਹਾਂ ਦੀ ਹੈ। ਇਸ ਵੱਡੇ ਹੱਟ ਤੇ ਸੱਚ ਦਾ ਸੌਦਾ ਮਿਲਦਾ ਹੈ। ਇਥੇ ਗੁਣਾਂ ਦੇ ਭੰਡਾਰ ਭਰੇ ਪਏ ਹਨ। ਰੱਬ ਜੀ ਦੇ ਘਰ ਵਿਚ, ਜਿਵੇਂ ਕਿਸੇ ਚੀਜ਼ ਦੀ ਕਮੀ ਨਹੀਂ। ਇਸੇ ਤਰ੍ਹਾਂ ਉਸ ਦੀ ਸਿਫਤ ਵਿਚ ਉਚਾਰੀ ਬਾਣੀ ਭੀ ਬੜੀ ਲਾਜੁਆਬ ਹੈ।

"ਏਕੋ" ਜਪੀਐ ਮਨੈ ਮਾਹਿ "ਇਕਸ" ਕੀ ਸਰਣਾਇ॥
"ਇਕਸੁ" ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ॥
"ਇਕੋ" ਦਾਤਾ ਮੰਗੀਐ, ਸਭੁ ਕਿਛੁ ਪਲੈ ਪਾਇ॥
ਮਨਿ ਤਨਿ ਸਾਸਿ ਗਿਰਾਸਿ ਪ੍ਰਭੁ "ਇਕੋ ਇਕੁ" ਧਿਆਇ॥ (961)

ਹੇ ਭਾਈ! ਇਕੋ (ਨਿਰੰਕਾਰ) ਨੂੰ ਮਨ ਵਿਚ ਸਦਾ ਬਸਾ ਕੇ ਰੱਖੋ। ਇਕੋ (ਰੱਬ) ਦੀ ਸ਼ਰਣ ਵਿਚ ਰਹਿਣਾ ਚਾਹੀਦਾ ਹੈ। ਇਕੋ ਨੂੰ ਪਿਆਰ ਕਰਨਾ ਚਾਹੀਦਾ ਹੈ। ਇਸ ਦੇ ਬਰਾਬਰ ਹੋਰ ਦੂਜੀ ਥਾਂ ਹੈ ਹੀ ਕੋਈ ਨਹੀਂ। ਜੇ ਕੁਝ ਮੰਗਣਾ ਹੈ ਤਾਂ ਇਕੋ ਦਾਤਾ ਹੀ ਮੰਗ ਲਈਏ। ਜਦੋਂ ਦਾਤਾ ਆਪਣਾ ਹੋ ਗਿਆ ਤਾਂ ਸਭ ਕੁਝ ਆਪਣੇ ਆਪ ਹੀ ਆਪਣਾ ਬਣ ਗਿਆ। ਮਨ ਕਰਕੇ ਸਦਾ ਸਦਾ ਇਕ ਪਰਮੇਸਰ ਨੂੰ ਯਾਦ ਰੱਖਣਾ ਚਾਹੀਦਾ ਹੈ। ਗੁਰੂ ਦੇ ਉਪਦੇਸ਼ ਵਿਚੋਂ, ਇਹਨਾਂ ਗੁਣਾਂ ਦੀ ਸਮਝ ਪੈਂਦੀ ਹੈ।

(ਗੁਰ ਗ੍ਰੰਥ ਸਾਹਿਬ ਵਿਚ ਇਕੋ, ਇਕ, ਇਕਸ ਆਦਿ ਸ਼ਬਦ ਰਾਹੀਂ ਅਕਾਲ ਪੁਰਖ ਨੂੰ 2200 ਵਾਰੀ ਸੰਬੋਧਨ ਕੀਤਾ ਗਿਆ ਹੈ)

✡✡✡

# ਙਭ। □ਦੂ□□ੂੰ (□ਦੇ□)

ਭਾਰਤ ਵਿਚ ਇਸਲਾਮੀ ਰਾਜ ਕਾਇਮ ਹੋ ਜਾਣ ਤੋਂ ਬਾਅਦ, ਸਮਾਂ ਬੀਤਣ ਨਾਲ ਅਰਬੀ ਬੋਲੀ ਦੇ ਸ਼ਬਦ ਭਾਰਤੀ ਬੋਲੀਆਂ ਵਿਚ ਰਚਦੇ ਚਲੇ ਗਏ। ਜਿਉਂ ਜਿਉਂ ਰਾਜ ਪੱਕਾ ਹੁੰਦਾ ਗਿਆ ਸਰਕਾਰੀ ਕੰਮ ਚਲਾਉਣ ਲਈ ਕੁਝ ਕੁ ਹੇਠਲੇ ਦਰਜੇ ਵਾਲੇ ਮੁਲਾਜ਼ਮ, ਭਰਤੀ ਕੀਤੇ ਜਾਣ ਲੱਗੇ। ਦੁਕਾਨਦਾਰ ਤੇ ਵਪਾਰੀਆਂ ਲਈ ਫਾਰਸੀ ਸਿਖਣੀ ਜ਼ਰੂਰੀ ਬਣ ਗਈ। ਮੁਸਲਮਾਨ ਪ੍ਰਚਾਰਕਾਂ ਨੇ ਬਹੁਤ ਥਾਈਂ ਮਦਰਸੇ (ਸਕੂਲ) ਖੋਲ੍ਹ ਦਿੱਤੇ। ਜਿਥੇ ਫਾਰਸੀ ਅਰਬੀ ਦੇ ਨਾਲ ਇਸਲਾਮੀ ਧਰਮ ਅਤੇ ਇਸਲਾਮੀ ਸਾਹਿਤ ਪੜ੍ਹਾਇਆ ਜਾਂਦਾ ਸੀ। ਇਸ ਤਰ੍ਹਾਂ ਤੇਜੀ ਨਾਲ ਫਾਰਸੀ ਦੇ ਸ਼ਬਦ ਪੰਜਾਬੀ ਵਿਚ ਭੀ ਦਾਖਲ ਹੋਣ ਲੱਗ ਪਏ। ਗੁਰੂ ਨਾਨਕ ਸਾਹਿਬ ਤਾਂ (ਹੋਰ ਕਈ ਭਾਸ਼ਾਵਾਂ ਸਮੇਤ) ਅਰਬੀ ਫਾਰਸੀ ਦੇ ਪੂਰੇ ਮਾਹਿਰ ਵਿਦਵਾਨ ਸਨ। ਫਾਰਸੀ ਵਿਚ ਲਿਖੇ ਪੂਰੇ ਸ਼ਬਦ ਮੌਜੂਦ ਹਨ। ਇਸਲਾਮੀ ਦੇਸ਼ਾਂ ਦੀ ਯਾਤਰਾ ਵਿਚ ਫਾਰਸੀ ਸਿੱਖੇ ਬਗੈਰ ਬਹੁਤ ਕਠਿਨਾਈਆਂ ਝੱਲਣੀਆਂ ਪੈਂਣੀਆਂ ਸਨ। ਬਾਬਾ ਫਰੀਦ ਜੀ ਨੇ ਫਾਰਸੀ ਭਾਰੂ ਸ਼ਬਦਾਂ ਵਿਚ ਬਾਣੀ ਲਿਖੀ ਹੋਈ ਹੈ। ਪੂਰਬੀ ਪੰਜਾਬ ਤੇ ਪੱਛਮੀ ਪੰਜਾਬ ਦੇ ਲੋਕ ਬੋਲਦੇ ਪੰਜਾਬੀ ਹਨ ਪਰ ਦੋਵਾਂ ਵਿਚ ਫਰਕ ਪਰਤੱਖ ਨਜ਼ਰ ਆਉਂਦਾ ਹੈ।

ਭਗਤੀ ਜਾਂ ਸਿਮਰਣ ਦੀ ਥਾਵੇਂ ਫਾਰਸੀ ਵਿਚ "ਬੰਦਗੀ" ਸ਼ਬਦ ਮਕਬੂਲ ਹੈ। ਗੁਰਬਾਣੀ ਵਿਚ ਇਸ ਦੀ ਖੁੱਲੇ ਮਨ ਵਰਤੋਂ ਕੀਤੀ ਵੇਖੀ ਜਾ ਸਕਦੀ ਹੈ।

ਬੰਦੇ "ਬੰਦਗੀ" ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥ (338)

ਹੇ ਬੰਦੇ ! ਤੂੰ ਖੁਦਾ ਨੂੰ ਸਦਾ ਚੇਤੇ ਰੱਖ। ਉਸ ਨਾਲ ਗੁੱਸੇ ਗਿਲੇ ਨਹੀਂ ਸੋਭਦੇ। ਸ਼ਰਤਾਂ ਨਾਲ ਪਿਆਰ ਨਹੀਂ ਕੀਤਾ ਜਾ ਸਕਦਾ। ਸ਼ਿਕਵੇ ਛੱਡਕੇ ਹਰ ਸਮੇਂ ਉਸ ਨੂੰ ਯਾਦ ਰੱਖ। ਭਾਵ ਕਿ ਨੇਕੀ ਦੇ ਰਾਹ ਚੱਲ।

ਅਨਿਕ ਭਗਤ "ਬੰਦਨ" ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ ॥ (287)

ਹੇ ਭਾਈ ! ਅਣਗਿਣਤ ਭਗਤ ਭਗਤੀ (ਬੰਦਨਾਂ) ਕਰ ਰਹੇ ਹਨ। ਪਰਮੇਸਰ

ਦੇ ਚਰਨ ਕਮਲਾਂ ਨੂੰ ਮਨ ਵਿਚ ਬਸਾਉਂਦੇ ਹਨ। ਧਿਆਨ ਦੇਣਾ ਜੀ ! ਰੱਬ ਜੋ ਸਰੀਰ ਰਹਿਤ ਹੈ, ਉਸਦੇ ਚਰਨ ਹਿਰਦੇ ਵਿਚ ਕਿਥੋਂ ਟਿਕਣਗੇ ? ਇਥੇ ਭੀ ਭਾਵ ਹੈ ਕਿ ਗੁਰੂ ਦਾ ਉਪਦੇਸ਼ ਸਦਾ ਚੇਤੇ ਰੱਖੋ। ਇਹੀ ਪਰਮੇਸਰ ਨਾਲ ਜੋੜਦਾ ਹੈ।

ਕੁਦਰਤਿ ਕੀਮ ਨ ਜਾਣੀਐ, ਵਡਾ ਵੇਪਰਵਾਹੁ ॥
ਕਰਿ ਬੰਦੇ ਤੂੰ "ਬੰਦਗੀ", ਜਿਚਰੁ ਘਟ ਮਹਿ ਸਾਹੁ ॥
(724)

ਹੇ ਭਾਈ ! ਖੁਦਾ ਦੇ ਕੰਮਾਂ ਨੂੰ ਪੂਰੀ ਤਰ੍ਹਾਂ ਜਾਣਿਆ ਨਹੀਂ ਜਾ ਸਕਦਾ। ਉਹ ਬਹੁਤ ਮਹਾਨ ਹੈ ਅੰਤ ਪਾਰਾਵਾਰ ਤੋਂ ਪਰੇ ਹੈ। ਤੂੰ ਉਸ ਦੀ "ਬੰਦਗੀ" ਯਾਦ ਸਿਮਰਣ ਕਰਦਾ ਰਹੁ। ਗੁਰੂ ਦਾ ਹੁਕਮ ਮੰਨ ਕੇ ਜੀਵਨ ਬਤੀਤ ਕਰ।

ਕਰਿ "ਬੰਦਗੀ" ਛਾਡਿ ਮੈਂ ਮੇਰਾ ਹਿਰਦੈ ਨਾਮੁ ਸਮਾਰਿ ਸਵੇਰਾ ॥
(794)

ਹੇ ਭਾਈ ! ਮੈਂ ਮੇਰੀ ਤਿਆਗ ਕੇ ਅਲਾਹ ਨੂੰ ਯਾਦ ਕਰ। ਹਿਰਦੇ ਵਿਚ ਸਦਾ ਉਸ ਨੂੰ ਸੱਭਾਲ ਕੇ ਰੱਖ। ਤੇਰੇ ਜੀਵਨ ਦੀ ਇਹ ਅਸਲੀ ਰਾਸ ਪੂੰਜੀ ਹੈ।

(ਗੁਰਬਾਣੀ ਵਿਚ ਬੰਦਗੀ ਸ਼ਬਦ 199 ਵਾਰੀ ਵਰਤਿਆ ਹੈ।)

# ੬। □□□ਦੇ□ (□ਦੇ□)

ਕਰਤਾਰ ਸ਼ਬਦ ਗੁਰੂ ਨਾਨਕ ਸਾਹਿਬ ਦੀ ਆਪਣੀ ਈਜ਼ਾਦ ਹੈ। ਗੁਰੂ ਸਾਹਿਬ ਤੋਂ ਪਹਿਲਾਂ ਦੀ ਕਿਸੇ ਲਿਖਤ ਵਿਚ ਇਸਦਾ ਜ਼ਿਕਰ ਨਹੀਂ ਮਿਲਦਾ। ਇਸਾਈਆਂ ਦਾ ਰੱਬ ਛੇ ਦਿਨਾਂ ਵਿਚ ਸ੍ਰਿਸ਼ਟੀ ਬਣਾ ਕੇ, ਸੱਤਵੇਂ ਦਿਨ ਆਰਾਮ ਕਰਨ ਗਿਆ ਵਾਪਸ ਹੀ ਨਹੀਂ ਬਹੁੜਿਆ। ਭਾਵ ਕਿ ਉਹਨਾਂ ਦਾ ਰੱਬ ਉਪਰ ਸੱਤਵੇਂ ਆਸਾਮਾਨ ਤੇ ਬਿਰਾਜਿਆ ਹੋਇਆ ਹੈ। ਇਸੇ ਤਰ੍ਹਾਂ ਬ੍ਰਹਮਾ ਨੇ (ਪੌਰਾਣਕ ਕਥਾ ਮੁਤਾਬਕ) ਸ੍ਰਿਸ਼ਟੀ ਬਣਾਈ ਤੇ ਉਸ ਤੋਂ ਮਗਰੋਂ, ਵੇਹਲਾ ਹੋ ਕੇ ਬੈਠ ਗਿਆ। ਵੇਹਲੇ ਨੇ ਸੈਤਾਨੀਆਂ ਤਾਂ ਫਿਰ ਕਰਨੀਆਂ ਹੀ ਹੋਈਆਂ। ਵਿਸ਼ਨੂੰ ਪਾਲਣ ਪੋਸ਼ਣ ਤੇ ਲਾਇਆ ਤਾਂ ਜ਼ਰੂਰ ਹੈ ਪਰ ਉਸ ਨਿਕੰਮੇ ਦੇਵਤੇ ਤੋਂ ਹਿੰਦੁਸਤਾਨੀਆਂ ਦਾ ਕਦੇ ਢਿੱਡ ਨਹੀਂ ਭਰਿਆ। ਪਾਣੀ ਕੱਪੜਾ ਮਕਾਨ ਵਿੱਦਿਆ, ਬਿਮਾਰੀਆਂ ਤੋਂ ਮੁਕਤੀ, ਵਿਸ਼ਨੂੰ ਨਹੀਂ ਦੇ ਸਕਿਆ। ਸ਼ਿਵ ਜੀ ਨੇ ਕੁਹਾੜਾ ਤਿਰਸ਼ੂਲ ਲੈ ਕੇ, ਲੋਕਾਂ ਨੂੰ ਮਾਰਿਆ ਬਥੇਰਾ ਹੈ ਫਿਰ ਭੀ ਆਬਾਦੀ ਹੈ ਕਿ ਰੁਕਣ ਦਾ ਨਾਮ ਹੀ ਨਹੀਂ ਲੈਂਦੀ। ਇੰਨੀ ਜਨਮ ਦਰ ਅੱਗੇ ਵੇਚਾਰਾ ਸ਼ਿਵ ਬੇਬਸ ਹੋ ਕੇ ਰਹਿ ਗਿਆ। ਲਗਦੈ ਬ੍ਰਹਮਾ ਬਾਜੀ ਮਾਰ ਗਿਆ ਪੈਦਾ ਕਰਨ ਵਿਚ। ਵਿਸ਼ਨੂੰ ਅਤੇ ਸ਼ਿਵ ਦੋਵੇਂ ਹਾਰ ਗਏ।

ਗੁਰੂ ਨਾਨਕ ਸਾਹਿਬ ਜੀ ਵੱਲੋਂ ਜੋ ਨਾਮ ਕਰਣ ਕੀਤਾ ਗਿਆ ਹੈ "ਕਰਤਾਰ ਤੇ ਕਰਤਾ ਪੁਰਖ"। ਕਰਤਾਰ ਨੇ ਕੁਦਰਤ ਦੀ ਸਿਰਜਣਾ ਕੀਤੀ। ਫਿਰ ਆਰਾਮ ਕਰਨ ਕਿੱਧਰੇ ਨਹੀਂ ਗਿਆ। ਕੁਦਰਤ ਵਿਚ ਹੀ ਸਮਾ ਗਿਆ। ਵਿਚ ਰਹਿ ਕੇ ਇਸ ਦੀ ਸੰਭਾਲ ਕਰਨ ਲੱਗ ਪਿਆ। "ਕਰਤਾਰ" ਕਦੇ ਵੇਹਲਾ ਨਹੀਂ ਬੈਠਦਾ। ਸਾਰੀ ਕਾਇਨਾਤ ਨੂੰ ਇਕ ਸੂਤਰ ਵਿਚ ਪਰੋ ਕੇ, ਡਿਊਟੀਆਂ ਵਡ ਕੇ ਕੰਮ ਕਰਵਾ ਰਿਹਾ ਹੈ। ਕਿਧਰੇ ਕੋਈ

ਗਲਤੀ ਨਾ ਕਰ ਜਾਵੇ ਆਲਸੀ ਨਾ ਬਣ ਬੈਠੇ। ਇਸ ਲਈ ਕਰਤਾਰ ਦੇ ਹੁਕਮ ਦਾ ਸਖਤ ਪਹਿਰਾ ਹਰਦਮ ਬਣਿਆ ਰਹਿੰਦਾ ਹੈ। ਆਉ ਗੁਰਬਾਣੀ ਪਰਮਾਣ ਪੜੀਏ :

ਬੋਲਹੁ ਸਚੁ ਨਾਮ "ਕਰਤਾਰ"॥ ਫੁਨਿ ਬਹੁੜਿ ਨ ਆਵਣਵਾਰ॥ (1329)

ਹੇ ਪ੍ਰੇਮੀਜਨੋ! ਕਰਤਾਰ ਕਰਤਾਰ ਬੋਲਦੇ ਰਹੋ, ਜਪਦੇ ਰਹੋ। ਕਰਤਾਰ ਹੀ ਸੱਚਾ ਨਾਮ ਹੈ। ਇਹੀ "ਨਾਮ" ਤੁਹਾਨੂੰ ਮਰਨ ਜੰਮਣ (ਆਤਮਕ ਮੌਤ) ਤੋਂ ਬਚਾ ਸਕਦਾ ਹੈ।

ਸਚ ਨਾਮਿ ਪਤਿ ਉਪਜੈ, ਕਰਮਿ ਨਾਮੁ "ਕਰਤਾਰੁ"॥
ਅਹਿਨਿਸਿ ਹਿਰਦੈ ਜੇ ਵਸੈ, ਨਾਨਕ ਨਦਰੀ ਪਾਰੁ॥ (358)

ਨਾਮ ਕੀ ਹੈ? ਸਚਾਈ ਦੇ ਮਾਰਗ ਤੇ ਚੱਲਣਾ। ਇਸ ਤਰ੍ਹਾਂ ਸਮਾਜ ਵਿਚ ਇਜ਼ੱਤ ਬਣਦੀ ਹੈ। ਕੀਤੇ ਜਾਣ ਵਾਲੇ ਕੰਮਾਂ ਰਾਹੀਂ ਪ੍ਰਗਟ ਹੋਵੇਗਾ ਕਿ ਤੁਸੀਂ ਕਿੰਨੇ ਨੇਕਨੀਤੀ ਨਾਲ ਸਾਰੇ ਕਾਰਜ ਕਰਦੇ ਹੋ। ਜੇ ਦਿਨ ਰਾਤ ਕਰਤਾਰ ਨੂੰ ਹਿਰਦੇ ਵਿਚ ਬਸਾ ਕੇ ਰੱਖੋਗੇ, ਤਾਂ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਉਗੇ। ਅਜਿਹੀ ਮੱਤ ਗੁਰੂ ਤੋਂ ਮਿਲਦੀ ਹੈ।

ਆਦਿ ਜੁਗਾਦੀ ਆਪਿ ਰਖਣ ਵਾਲਿਆ॥
ਸਚੁ ਨਾਮੁ "ਕਰਤਾਰੁ" ਸਚੁ ਪਸਾਰਿਆ॥ (523)

ਜਦ ਤੋਂ ਸ੍ਰਿਸ਼ਟੀ ਬਣੀ ਹੈ ਪਰਮੇਸਰ ਉਸੇ ਦਿਨ ਤੋਂ ਸੰਭਾਲ ਕਰਦਾ ਆ ਰਿਹਾ ਹੈ, ਸੱਚੇ ਦਾ ਸੱਚਾ ਨਾਮ "ਕਰਤਾਰ" ਹੈ। ਆਪਣੇ ਆਪ ਤੋਂ ਉਸ ਨੇ ਸਭ ਕਾਸੇ ਦਾ ਪਸਾਰਾ ਬਣਾਇਆ ਹੈ।

ਸਚੁ ਨਾਮੁ "ਕਰਤਾਰੁ" ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ॥ (1395)

ਹੇ ਭਾਈ! ਕਰਤਾਰ ਦਾ ਸੱਚਾ ਨਾਮ ਗੁਰੂ ਨਾਨਕ ਨੇ ਦ੍ਰਿੜ ਕਰਵਾ ਦਿੱਤਾ।

"ਕਰਤਾਰ" ਕਰੁਣਾਮੈ ਦੀਨੁ ਬੇਨਤੀ ਕਰੈ॥ ਨਾਨਕ ਤੁਮਰੀ ਕਿਰਪਾ ਤਰੈ॥ (267)

ਹੇ ਕਰਤਾਰ ਜੀ! ਮੈਂ ਨਿਮਾਣਾ ਬੜੀ ਅਧੀਨਗੀ ਵਿਚ, ਬੇਨਤੀ ਕਰਦਾ ਹਾਂ। ਮੇਰਾ ਭੀ ਪਾਰ ਨਿਸਤਾਰਾ ਕਰ ਦਿਉ। ਤੁਹਾਡੀ ਕਿਰਪਾ ਸਦਕਾ ਹੀ ਮੈਂ ਸੰਸਾਰ ਸੁਮੰਦਰ ਤੋਂ ਤਰ ਕੇ ਪਾਰ ਹੋ ਸਕਦਾ ਹਾਂ। ਭਾਵ ਕਿ ਗੁਰੂ ਦੀ ਮੱਤ ਨਾਲ ਇਹਨਾਂ ਗੱਲਾਂ ਦੀ ਸਮਝ ਪੈਂਦੀ ਹੈ।

ਦਸਤਗੀਰੀ ਦੇਹਿ ਦਿਲਾਵਰ, ਤੂਹੀ ਤੂਹੀ ਏਕ॥
"ਕਰਤਾਰ" ਕੁਦਰਤਿ ਕਰਣ ਖਾਲਕ, ਨਾਨਕ ਤੇਰੀ ਟੇਕ॥ (724)

ਹੇ ਸੂਰਮੇ ਕਰਤਾਰ! ਤੂੰ ਬੜਾ ਬਹਾਦਰ ਹੈ। ਮੈਨੂੰ ਤੇਰੀ ਸਹਾਇਤਾ ਦੀ ਲੋੜ ਹੈ।

ਕਿਰਪਾ ਕਰਕੇ ਮੇਰੀ ਮਦਤ ਕਰ। ਕਿਉਂਕਿ ਤੂੰ ਹੀ ਸਾਰੀ ਕੁਦਰਤ ਦਾ ਮਾਲਕ ਹੈ। ਮੈਂ ਤੇਰਾ ਆਸਰਾ ਤੱਕਿਆ ਹੇ। ਇਹਨਾਂ ਪਰਮਾਣਾਂ ਵਿਚ "ਵਾਹਿਗੁਰੂ ਨਾਮ ਨਹੀਂ ਹੈ, ਕਰਤਾਰ ਨਾਮ ਚਲ ਰਿਹਾ ਹੈ"

ਸਿਮਰਿ ਸਿਮਰਿ ਪੂਰਨ ਪ੍ਰਭੂ, ਕਾਰਜ ਭਏ ਰਾਸਿ॥
"ਕਰਤਾਰਪੁਰਿ ਕਰਤਾ ਵਸੈ", ਸੰਤਨ ਕੈ ਪਾਸਿ ॥ (816)

ਹੇ ਭਾਈ! ਹਰ ਸਮੇਂ ਯਾਦ ਰੱਖ, ਪੂਰਨ ਕਰਤਾਰ ਨੂੰ ਭੁਲਾ ਨਾ ਦੇਵੀ। ਉਸੇ ਨੂੰ ਸਿਮਰਣ ਨਾਲ ਵਿਗੜੇ ਕਾਰਜ ਰਾਸ ਆਉਂਦੇ ਹਨ। ਕਰਤਾਰਪੁਰ ਵਿਚ ਹੀ ਕਰਤਾਰ ਵਸਦਾ ਹੈ। ਕਰਤਾਰਪੁਰ ਕਿਤੇ ਬਾਹਰ ਨਹੀਂ ਹੈ। ਸੰਤ ਗੁਰੂ ਦੇ ਹਿਰਦੇ ਵਿਚ ਹੀ ਬਸਦਾ ਹੈ। ਇਸੇ ਲਈ ਗੁਰੂ ਸਿੱਖਾਂ ਨੂੰ ਨਾਮ ਦੀ ਦਾਤ ਬਖਸ਼ ਦਿੰਦਾ ਹੈ। ਭਾਵ ਕਿ ਗੁਰਬਾਣੀ ਰਾਹੀਂ ਜੀਵਨ ਜੁਗਤੀ ਸਮਝ ਪੈਂਦੀ ਹੈ।

(ਗੁਰਬਾਣੀ ਵਿਚ "ਕਰਤਾਰ" ਨਾਮ 105 ਵਾਰੀ ਵਰਤਿਆ ਗਿਆ ਹੈ)

✲✲✲

# ਙੰ। □□ਦੂ□ਦੇ□ (□ਦੇ□)

ਗੁਰੂ ਨਾਨਕ ਸਾਹਿਬ ਜੀ ਨੇ "ਓਅੰਕਾਰ" ਨਾਮ ਵਾਲੀ (54 ਪਉੜੀਆਂ) ਸੰਪੂਰਣ ਬਾਣੀ ਰਾਮਕਲੀ ਰਾਗ ਵਿਚ ਉਚਾਰਣ ਕੀਤੀ ਸੀ ਜੋ ਗੁਰੂ ਗ੍ਰੰਥ ਸਾਹਿਬ ਵਿਚ 929 ਪੰਨੇ ਤੋਂ ਸ਼ੁਰੂ ਹੁੰਦੀ ਹੈ। ਇਸ ਵਿਚ ਬਾਰਬਾਰ "ਓਅੰਕਾਰ" ਸ਼ਬਦ ਦੀ ਵਰਤੋਂ ਕਰਕੇ, ਉਸ ਦੀ ਵਡਿਆਈ ਕੀਤੀ ਹੈ। ਮਨੁੱਖ ਮਾਤਰ ਲਈ "ਓਅੰਕਾਰ" ਨੂੰ ਧਿਆਉਣਾ ਮੰਨਣਾ ਤੇ ਸਮਝਣਾ ਲਾਹੇਵੰਦ ਦੱਸਿਆ ਹੈ। ਇਸੇ ਨਾਮ ਦਾ ਦੱਖਣ ਵਿਚ ਇਕ ਮੰਦਰ ਭੀ ਹੈ ਜੋ ਨਰਬਦਾ ਨਦੀ ਦੇ ਕੰਢੇ ਤੇ ਬਣਾਇਆ ਗਿਆ ਸੀ। ਇਹ ਮੰਦਰ ਸ਼ਿਵ ਨਾਲ ਸਬੰਧਤ ਦੱਸੀਂਦਾ ਹੈ। ਇਥੇ ਸ਼ਿਵਲਿੰਗ ਦੀ ਪੂਜਾ ਕੀਤੀ ਜਾਂਦੀ ਹੈ। ਸਤਿਗੁਰੂ ਜੀ ਨੇ "ਓਅੰਕਾਰ" ਸ਼ਬਦ ਦੀ ਵਰਤੋਂ ਕਰਕੇ ਮਨੁੱਖ ਮਾਤਰ ਨੂੰ ਇਕ ਅਜੂਨੀ, ਨਿਰੰਕਾਰ ਨਾਲ ਜੋੜਿਆ ਹੈ। "ਓਅੰਕਾਰ" (ਓ) ਦੇ ਅੱਗੇ ਏਕਾ (1) ਲਿਖ ਕੇ ਸਪੱਸ਼ਟ ਕਰ ਦਿੱਤਾ ਕਿ ਮੈਂ ਕੇਵਲ ਇਕ ਅਕਾਲ ਨੂੰ ਮੰਨਣ ਵਾਲਾ ਹਾਂ। ਸ਼ਿਵਲਿੰਗ ਵਾਲੇ ਓਅੰਕਾਰ ਨਾਲ ਮੇਰਾ ਕੋਈ ਸਰੋਕਾਰ ਨਹੀਂ। ਆਓ ਗੁਰਬਾਣੀ ਵਿਚਾਰੀਏ :

"ਓਅੰਕਾਰ" ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥

"ਓਅੰਕਾਰ" ਲਖੈ ਜਉ ਕੋਈ॥ ਸੋਇ ਲਖਿ ਮੇਟਣਾ ਨ ਹੋਈ॥
(340)

ਹੇ ਭਾਈ! ਮੈਂ ਸ੍ਰਿਸ਼ਟੀ ਦੇ ਕਰਤਾ "ਓਅੰਕਾਰ" ਨੂੰ ਸਮਝ ਲਿਆਹੈ। ਇਹੀ ਕਰਤਾ "ਓਅੰਕਾਰ" ਸ਼੍ਰਿਸ਼ਟੀ ਦੇ ਬਣਨ ਤੋਂ ਪਹਿਲਾਂ ਭੀ ਮੌਜੂਦ ਸੀ। ਸੰਸਾਰ ਦੇ ਲੋਕ ਇਸ ਬਾਰੇ ਨਹੀਂ ਜਾਣਦੇ। ਜੋ ਬਣਾਉਂਦਾ ਅਤੇ ਮਿਟਾਉਂਦਾ ਹੈ ਉਸ ਨੂੰ ਨਹੀਂ ਮੰਨਦੇ। ਜੋ ਇਨਸਾਨ "ਓਅੰਕਾਰ" (ਹਰੀ) ਨੂੰ ਸਮਝ ਲੈਂਦਾ ਹੈ ਫਿਰ ਹੋਰ ਕਿਸੇ ਦੀ ਮਾਨਤਾ ਪੂਜਾ ਨਹੀਂ ਕਰਦਾ। ਮੈਂ ਮਰਨ ਵਾਲੇ ਅਤੇ ਜਨਮ ਲੈਣ ਵਾਲੇ ਕਿਸੇ ਰੱਬ ਨੂੰ ਨਹੀਂ ਮੰਨਦਾ।

"ਓਅੰਕਾਰਿ" ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ॥
ਏਕਾ ਦੇਸੀ, ਏਕੁ ਦਿਖਾਵੈ, ਏਕੋ ਰਹਿਆ ਬਿਆਪੈ॥
(885)

ਹੇ ਭਾਈ! "ਓਅੰਕਾਰ" ਦੀਆਂ ਧੁਨੀਆਂ (ਕੀਰਤਨ) ਉਠਾਉਣ ਵਾਲਾ ਰਾਗੀ ਇਕ ਦੀ ਧੁਨਿ ਉਠਾਵੇ। ਇਕੋ ਦਾ ਰਾਗ ਅਲਾਪੇ। ਇਕੋ ਹਰੀ ਦੇ ਦੇਸ ਦਾ ਵਾਸੀ ਬਣਨ ਦਾ ਤਰੀਕਾ ਸਮਝਾਵੇ। ਇਕੋ ਦੇ ਸਰੂਪ ਨੂੰ ਬਿਆਨ ਕਰਦਾ ਇਕੋ ਦੇ ਦਰਸ਼ਨ ਕਰਾਵੇ। ਇਹ ਵੀ ਚੰਗੀ ਤਰ੍ਹਾਂ ਮਨ ਵਿਚ ਪਾ ਦੇਵੇ ਕਿ ਹਰ ਥਾਂ ਉਹ ਖੁਦ ਹੀ ਵਿਆਪਕ ਹੈ।

"ਓਅੰਕਾਰ" ਏਕੋ ਰਵਿ ਰਹਿਆ, ਸਭੁ ਏਕਸ ਮਾਹਿ ਸਮਾਵੈਗੋ॥
ਏਕੋ ਰੂਪ ਏਕੋ ਬਹੁ ਰੰਗੀ, ਸਭੁ ਏਕਤੁ ਬਚਨਿ ਚਲਾਵੈਗੋ॥ (1310)

ਹੇ ਭਾਈ! ਸਭ ਥਾਈਂ "ਓਅੰਕਾਰ" ਹੀ ਰਮਿਆ ਹੋਇਆ ਹੈ। ਸਾਰੇ ਜੀਵ ਉਸੇ ਤੋਂ ਪੈਦਾ ਹੋਏ ਹਨ। ਅੰਤ ਨੂੰ ਉਸੇ ਵਿਚ ਸਮਾਂ ਜਾਣਗੇ। ਜੋਤ ਤਾਂ ਸਾਰਿਆਂ ਵਿਚ ਇਕੋ ਦੀ ਹੈ, ਪਰ ਆਕਾਰ ਕਰਕੇ ਵੱਖਰੇ ਦਿੱਸਦੇ ਹਨ। ਇਹ ਸਾਰੇ "ਓਅੰਕਾਰ" ਦੇ ਹੁਕਮ ਵਿਚ ਆਪਣੇ ਜ਼ਿੰਮੇ ਲੱਗੀ ਸੇਵਾ ਕਰ ਰਹੇ ਹਨ।

"ਓਅੰਕਾਰਿ" ਬ੍ਰਹਮਾ ਉਤਪਤਿ॥ "ਓਅੰਕਾਰ" ਕੀਆ ਜਿਨਿ ਚਿਤਿ॥
"ਓਅੰਕਾਰਿ" ਸਬਦਿ ਉਧਰੇ॥ "ਓਅੰਕਾਰ" ਗੁਰਮੁਖਿ ਤਰੇ॥ (930)

ਹੇ ਭਾਈ! "ਓਅੰਕਾਰ" (ਕਰਤਾਪੁਰਖ ਤੋਂ) ਨੇ ਹੀ (ਕਾਲਪਨਿਕ) ਬ੍ਰਹਮਾ ਪੈਦਾ ਕੀਤਾ। ਬਹ੍ਮਾ ਨੇ ਭੀ (ਪੌਰਾਣਾਂ ਮੁਤਾਬਕ) 'ਓਅੰਕਾਰ ਨੂੰ ਹਿਰਦੇ ਵਿਚ ਜਪਿਆ। "ਓਅੰਕਾਰ" ਦੇ ਸ਼ਬਦ ਦੁਆਰਾ ਸਾਰੀ ਸ੍ਰਿਸ਼ਟੀ ਦਾ ਕਲਿਆਣਾ ਹੁੰਦਾ ਹੈ। ਓਅੰਕਾਰ ਬਾਰੇ ਗੁਰੂ ਨੂੰ ਗਿਆਨ ਹੋ ਗਿਆ ਇਸੇ ਲਈ ਗੁਰੂ ਤੋਂ ਗੁਰਮਤਿ ਲੈ

ਕੇ, ਅਨੇਕਾਂ ਜੀਵਾਂ ਦਾ ਉਧਾਰ ਹੋ ਗਿਆ ਹੈ।

ਪਾਠਕ ਜਨੋ ਵੇਖ ਸਕਦੇ ਹਨ ਕਿ ਰੱਬ ਨੂੰ "ਓਅੰਕਾਰ ਨਾਮ" ਵਰਤ ਕੇ ਉਹਨਾਂ ਹੀ ਸਾਰੇ ਗੁਣਾਂ ਦਾ ਜ਼ਿਕਰ ਕੀਤਾ ਹੈ, ਜੋ ਬਾਕੀ ਨਾਵਾਂ ਨਾਲ ਸਬੰਧਤ ਹਨ। ਇਸ ਦਾ ਮਤਲਬ ਕਿ ਵਾਹਿਗੁਰੂ ਜਪਣ ਦੀ ਥਾਵੇਂ "ਓਅੰਕਾਰ" ਜਪਣਾ ਚਾਹੀਦਾ ਹੈ। ਜੱਪਣ ਮਾਤਰ ਨਾਲ ਮਿਲੇਗਾ ਕੀ? ਉਸਦੇ ਗੁਣਾਂ ਨੂੰ ਗੁਰਬਾਣੀ ਰਾਹੀਂ ਸਮਝਣਾ ਪਵੇਗਾ। ਉਸ ਬਾਰੇ ਸੋਝੀ ਗੁਰੂ ਸ਼ਬਦ ਰਾਹੀਂ ਮਿਲਦੀ ਹੈ। ਨਾਮ ਸਿਮਰਨ ਵਾਲਾ ਨਾਟਕ ਬੜੀ ਦੇਰ ਤੋਂ ਹੁੰਦਾ ਆ ਰਿਹਾ ਹੈ॥ ਹੁਣ ਗੁਰਬਾਣੀ ਨੂੰ ਸਮਝਣ ਦਾ ਸਮਾਂ ਹੈ।

"ਓਅੰਕਾਰ" ਸਭ ਸ੍ਰਿਸਟੀ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥ (1061)

ਹੇ ਭਾਈ! ਓਅੰਕਾਰ ਨੇ (ਰੱਬ, ਪਰਮੇਸਰ, ਕਰਤਾਰ) ਸ੍ਰਿਸ਼ਟੀ ਨੂੰ ਬਣਾਇਆ ਹੈ। ਜੀਵ ਜੰਤ ਪੈਦਾ ਕਰਕੇ ਖੇਲ ਤਮਾਸਾ ਬਣਾ ਦਿੱਤਾ ਹੈ। ਆਪੋ ਆਪਣੇ ਹਿੱਸੇ ਦਾ ਪਾਰਟ ਅਦਾ ਕਰਕੇ ਜੀਵ ਸੰਸਾਰ ਤੋਂ ਵਿਦਾ ਹੋ ਜਾਂਦੇ ਹਨ।

(ਗੁਰਬਾਣੀ ਵਿਚ ਓਅੰਕਾਰ ਸ਼ਬਦ ਦੀ 14 ਵਾਰੀ ਵਰਤੋਂ ਹੋਈ ਹੈ)

✵✵✵

## ਣ ਂ। ੍ਵ ੰ□ਦੂ□ਦੇ□ (□ਦੇ□)

ਉਪਰ ਜਿਵੇਂ ਪਰਮਾਤਮਾ ਲਈ "ਓਅੰਕਾਰ" ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਹੁਣ ਅੱਗੇ ਕੁਝ ਪ੍ਰਮਾਣ "ਏਕੰਕਾਰ" ਦੇ ਵੇਖ ਲਈਏ। ਏਕੰਕਾਰ ਭੀ ਕਰਤਾਰ ਪਰਮੇਸਰ ਲਈ ਵਰਤਿਆ ਇਕ ਨਾਮ ਹੈ। ਸਿਮਰਨ ਕਰਨ ਵਾਲੇ ਜਗਿਆਸੂ "ਏਕੰਕਾਰ" ਦਾ ਸਿਮਰਨ ਕਰਕੇ ਵੇਖਣ। ਸ਼ਾਇਦ ਕੋਈ ਵੱਡੀਆਂ ਤੇ ਛੇਤੀ ਪ੍ਰਾਪਤੀਆਂ ਹੋ ਜਾਣ। ਉਹ ਦਾਤਾਂ ਅੱਗੇ ਲੋੜਵੰਦਾਂ ਵਿਚ ਵਰਤਾ ਦੇਣ। ਸਾਧ ਸੰਤ ਤਾਂ ਸਟੇਜ਼ਾਂ ਤੇ ਝੂਠ ਬੋਲਦੇ ਹੀ ਹਨ। ਪ੍ਰਸਿੱਧ "ਕਥਾਵਾਚਕ, ਗਿਆਨੀ ਸੰਤ ਸਿੰਘ ਮਸਕੀਨ, ਬਹੁਤ ਵਾਰੀ ਆਪਣੇ ਬੋਲਾਂ ਰਾਹੀਂ ਕਹਿ ਗਿਆ ਹੈ ਕਿ "ਨਾਮ ਸਿਮਰਣ ਕਰਕੇ ਮਨੁੱਖ ਉਡਾਰੀ ਮਾਰ ਸਕਦਾ ਹੈ। ਅੱਖ ਦੇ ਫੋਰ ਵਿਚ ਦੇਸ ਵਿਦੇਸ਼ ਵਿਚ ਕਿਸੇ ਭੀ ਥਾਂ ਪਹੁੰਚ ਸਕਦਾ ਹੈ। ਜਦੋਂ ਉਹਨੂੰ ਪੁੱਛਿਆ ਗਿਆ ਕਿ ਤੁਸੀਂ ਵਿਦੇਸ਼ਾਂ ਵੱਲ

ਜਹਾਜ ਦਾ ਟਿਕਟ ਖਰੀਦ ਕੇ ਕਿਉਂ ਜਾਂਦੇ ਹੋ ? ਨਾਮ ਜਪਕੇ ਉਡਾਰੀ ਕਿਉਂ ਨਹੀਂ ਮਾਰ ਜਾਂਦੇ ? ਮਸਕੀਨ ਜੀ ਨੇ ਜੁਆਬ ਦੇਣ ਤੋਂ ਇਨਕਾਰ ਦਿੱਤਾ। ਸਟੇਜ਼ਾਂ ਤੇ ਨਾਮ ਬਾਰੇ ਇਸੇ ਤਰ੍ਹਾਂ ਦੀਆਂ ਡੀਂਗਾਂ ਮਾਰਨ ਵਾਲੇ ਸਾਧ ਵਿਦੇਸ਼ਾਂ ਨੂੰ "ਨਾਮ ਦੀ ਸ਼ਕਤੀ" ਰਾਹੀਂ ਉਡਾਰੀ ਮਾਰ ਕੇ ਕਿਉਂ ਨਹੀਂ ਚਲੇ ਜਾਂਦੇ ? ਇਹਨਾਂ ਸੁਆਲਾਂ ਦਾ ਕਿਸੇ ਕੋਲ ਜੁਆਬ ਨਹੀਂ ਹੈ। ਬਸ ਇਕੋ ਘੜਿਆ ਘੜਾਇਆ ਜੁਆਬ ਹੁੰਦਾ ਹੈ, "ਜੀ ਏਹ ਤਾਂ ਸ਼ਰਧਾ ਤੇ ਨਿਰਭਰ ਹੈ।" ਤੋਤਾ ਰਟਣੀ ਕਰਕੇ ਸਿੱਖਾਂ ਨੇ ਆਪਣਾ ਬਹੁਤ ਜਲੂਸ ਕਢਵਾ ਲਿਆ ਹੈ। ਹੁਣ ਵਕਤ ਸਮਝਣ ਦਾ ਹੈ। ਆਉ ਪ੍ਰਸੰਗ ਦੇ ਪ੍ਰਮਾਣ ਪੜੀਏ:

ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ, ਏਕੈ ਸ੍ਰਿਸਟਿ ਸਬਾਈ॥
"ਏਕੰਕਾਰੁ" ਅਵਰੁ ਨਹੀਂ ਦੂਜਾ, ਨਾਨਕ ਏਕ ਸਮਾਈ॥ (930)

ਹੇ ਭਾਈ! ਕਰਤਾ ਪੁਰਖ ਨੇੜੇ ਤੋਂ ਨੇੜੇ ਹੈ। ਉਸ ਨੂੰ ਦੂਰ ਨਾ ਸਮਝਣਾ। ਸਾਰੀ ਹੀ ਸ੍ਰਿਸ਼ਟੀ ਉਸਦਾ ਆਪਣਾ ਸਰਗੁਣ ਸਰੂਪ ਹੈ। ਸਾਰੇ ਕਿਤੇ "ਏਕੰਕਾਰ" ਖੁਦ ਹੀ ਜੋਤ ਰੂਪ ਵਿਚ ਪਸਰਿਆ ਹੋਇਆ ਹੈ। ਦੂਜਾ ਕੋਈ ਹੈ ਹੀ ਨਹੀਂ। ਇਸ ਨੂੰ ਸਮਝਣ ਦੀ ਲੋੜ ਹੈ।

"ਏਕੰਕਾਰੁ" ਏਕੁ ਪਸਾਰਾ, ਏਕੈ ਅਪਰ ਅਪਾਰਾ॥
ਏਕੁ ਬਿਸਥੀਰਨੁ ਏਕੁ ਸੰਪੂਰਨ ਏਕੈ ਪ੍ਰਾਨ ਅਧਾਰਾ॥
(821)

ਹੇ ਭਾਈ! "ਏਕੰਕਾਰ" ਤੋਂ ਹੀ ਸਾਰਾ ਪਸਾਰਾ ਪਸਰਿਆ ਹੈ। ਇਹਨਾਂ ਨੂੰ ਸੂਤਰ ਵਿਚ ਪਰੋ ਕੇ ਰੱਖਣ ਵਾਲਾ ਭੀ ਉਹ ਆਪ ਹੀ ਹੈ। ਏਕੰਕਾਰ ਹੀ ਆਪਣਾ ਵਿਸਥਾਰ ਧਾਰਦਾ ਹੈ। ਖੁਦ ਹੀ ਸੰਪੂਰਨ ਕਰਨ ਵਾਲਾ ਹੈ। ਜੀਵਾਂ ਦੇ ਪ੍ਰਾਣਾਂ ਦਾ ਆਸਰਾ ਭੀ ਆਪ ਹੀ ਹੈ।

ਕਈ ਬੈਕੁੰਠ ਨਾਹੀ ਲਵੈ ਲਾਗੇ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥
"ਏਕੰਕਾਰੁ" ਸਤਿਗੁਰ ਤੇ ਪਾਈਐ, ਹਉ ਬਲਿ ਬਲਿ ਗੁਰ ਦਰਸਾਇਣਾ॥
(1078)

ਹੇ ਭਾਈ! ਇਕ ਸਵਰਗ ਦਾ ਕੀ ਲਾਲਚ ਕਰਨਾ ਹੈ। ਗਿਆਨਵਾਨ ਵਿਅਕਤੀ ਨੂੰ ਕੋਈ ਸੈਂਕੜੇ ਸਵਰਗਾਂ ਦਾ ਲਾਲਚ ਭੀ ਦੇਵੇ, ਤਾਂ ਭੀ ਅਸੂਲ ਤੋਂ ਨਹੀਂ ਖਿੜਕਣਾ। ਗਿਆਨੀ ਤਾਂ ਮੁਕਤੀ ਦੀ ਇੱਛਾ ਭੀ ਮਨ ਵਿਚੋਂ ਤਿਆਗ ਦੇਵੇ। ਏਕੰਕਾਰ ਬਾਰੇ ਜਦੋਂ ਗੁਰੂ ਤੋਂ ਗਿਆਨ ਮਿਲ ਜਾਵੇ ਤਾਂ ਜੀਵਨ ਦਾ

ਫਲਸਫਾ ਸਪੱਸ਼ਟ ਹੋ ਜਾਂਦਾ ਹੈ। ਇਸੇ ਲਈ ਮੈਂ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਮੈਨੂੰ ਉੱਚੀ ਮੱਤ ਦਿੱਤੀ ਹੈ।

ਆਦਿ ਨਿਰੰਜਨੁ ਨਿਰਮਲੁ ਸੋਈ॥ ਅਵਰੁ ਨ ਜਾਣਾ ਦੂਜਾ ਕੋਈ॥
"ਏਕੰਕਾਰੁ" ਵਸੈ ਮਨਿ ਭਾਵੈ, ਹਉਮੈ ਗਰਬੁ ਗਵਾਇਦਾ॥ (1034)

ਹੇ ਭਾਈ! ਜੋ ਆਦਿ ਸਮੇਂ ਤੋਂ ਹੈ ਪਰ ਮਾਇਆ ਤੋਂ ਪਾਕ ਹੈ। ਮੈਂ ਉਸ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦਾ। ਸਾਡੇ ਹਿਰਦੇ ਵਿਚ ਕੇਵਲ ਇਕ "ਏਕੰਕਾਰ" ਦਾ ਵਾਸਾ ਹੋ ਗਿਆ ਹੈ। ਇਸੇ ਲਈ ਹਉਮੈ ਆਦਿ ਵਿਕਾਰਾਂ ਤੋਂ ਮੁਕਤ ਹੋ ਗਏ ਹਾਂ।

ਬੇਦ ਪੁਰਾਣ ਸਾਸਤ੍ਰ ਬੀਚਾਰੀ॥ "ਏਕੰਕਾਰ" ਨਾਮ ਉਰਧਾਰੀ॥ (1361)

ਹੇ ਭਾਈ! ਸਾਰੇ ਬੇਦ ਸ਼ਾਸਤਰ ਖੋਜ ਕੇ ਵੇਖ ਲਏ। ਧਰਮ ਗ੍ਰੰਥ ਪੜ ਲਏ। ਸਭ ਤੋਂ ਸ਼੍ਰੋਮਣੀ ਨਿਰੰਕਾਰ (ਏਕੰਕਾਰ) ਦਾ ਗਿਆਨ ਹੈ ਮਿਲਦਾ ਗੁਰੂ ਸਾਹਿਬ ਤੋਂ ਹੈ।

ਮੇਰੇ ਮਨ, ਤਜਿ ਨਿੰਦਾ ਹਉਮੈ ਅਹੰਕਾਰੁ॥
ਹਰਿ ਜੀਉ ਸਦਾ ਧਿਆਇ ਤੂੰ ਗੁਰਮੁਖਿ "ਏਕੰਕਾਰ"॥ (30)

ਹੇ ਮੇਰੇ ਮਨ! ਨਿੰਦਾ ਕਰਨੀ ਤਿਆਗ ਦੇਹ। ਹਉਮੈ ਨੂੰ ਛੱਡ ਦੇਹ। ਵਿਕਾਰਾਂ ਤੇ ਕਾਬੂ ਪਾ ਲੈ। ਹਰੀ ਨੂੰ ਸਦਾ ਯਾਦ ਰੱਖ। ਗੁਰੂ ਜੀ ਨੇ ਜੋ "ਏਕੰਕਾਰ" ਬਾਰੇ ਗਿਆਨ ਦਿੱਤਾ ਹੈ ਉਸ ਨੂੰ ਸਮਝ। ਜੀਵਨ ਸਫਲਾ ਹੋ ਜਾਵੇਗਾ।

ਪਾਠਕਾਂ ਨੇ ਵੇਖ ਲਿਆ ਹੈ ਕਿ ਰਾਮ, ਨਾਰਾਇਣ, ਦਾਮੋਦਰ, ਬੀਠਲ ਆਦਿ ਪ੍ਰਸੰਗ ਮੁਤਾਬਕ ਸਾਰੇ ਵਰਤੇ ਗਏ ਹਨ। ਕਿਤੇ ਪੌਰਾਣਿਕ ਦੇਵਤੇ ਦੀ ਅਸਲੀਅਤ ਸਮਝਾਉਣ ਵਾਸਤੇ, ਕਿਤੇ "ਏਕੰਕਾਰ" ਦਾ ਗਿਆਨ ਦੇਣ ਵਾਸਤੇ। ਕੀ "ਨਾਮ ਸਿਮਰਣ" ਲਈ ਵਕਤ ਗੁਆਉਣ ਵਾਲੇ "ਏਕੰਕਾਰ" ਦਾ ਵੀ ਸਿਮਰਨ ਸ਼ੁਰੂ ਕਰਨਗੇ? (ਗੁਰਬਾਣੀ ਵਿਚ ਏਕੰਕਾਰ ਸ਼ਬਦ ਦੀ ਵਰਤੋਂ 37 ਵਾਰੀ ਹੋਈ ਹੈ।)

✲✲✲

# ਨੰ। □ੰ੍ਰਗ□ (□ਦੇ□)

ਗੁਰਬਾਣੀ ਵਿਚ ਜਿਵੇਂ ਸੁਣਨਾ, ਧਿਆਉਣਾ, ਜਪਣਾ, ਆਦਿ ਸ਼ਬਦ

ਆਏ ਹਨ, ਇਸੇ ਤਰ੍ਹਾਂ "ਨਾਮ" ਦੇ ਪਰਥਾਏ "ਗੋਸਟਿ" ਸ਼ਬਦ ਭੀ ਵਰਤਿਆ ਗਿਆ ਹੈ। ਜਿਵੇਂ ਸਾਖੀ, ਕਥਾ, ਕਹਾਣੀ, ਇਕੋ ਅਰਥਾਂ ਵਿਚ ਆਉਂਦੀ ਹੈ। ਗੋਸਟਿ ਭੀ ਇਸੇ ਪ੍ਰਸੰਗ ਵਿਚ ਹੈ। ਲਉ ਪੜ ਕੇ ਵੇਖੋ :

ਮਿਲਿ ਸਤਸੰਗਤਿ, ਕੀਜੈ ਹਰਿ "ਗੋਸਟਿ",
ਸਾਧੂ ਸਿਉ "ਗੋਸਟਿ" ਹਰਿ ਪ੍ਰੇਮ ਰਸਾਇਣੁ ॥
ਰਾਮ ਨਾਮੁ ਰਸਾਇਣੁ, ਹਰਿ ਰਾਮ, ਨਾਮ, ਰਾਮ ਰਮਹੁ ਰੇ ॥ 1118)

ਹੇ ਭਾਈ ! ਸਤਸੰਗਤ ਵਿਚ ਆ ਕੇ ਗੁਰੂ ਉਪਦੇਸ਼ ਸੁਣੋ। ਗੁਰੂ ਤੋਂ ਸਵਾਲ ਪੁੱਛੋ। ਗੁਰੂ ਨਾਲ "ਗੋਸਟੀ" ਕਰੋ, ਰੱਬ ਬਾਰੇ ਤੇ ਜ਼ਿੰਦਗੀ ਦੀ ਸਫਲਤਾ ਬਾਰੇ ਸਾਰੇ ਤਰ੍ਹਾਂ ਦਾ ਗਿਆਨ, ਗੁਰੂ ਤੋਂ ਮਿਲੇਗਾ। ਗੁਰੂ ਆਪਣੇ ਸੇਵਕਾਂ ਨੂੰ ਕੁਰਾਹੇ ਨਹੀਂ ਪਾਉਂਦਾ। ਰੱਬ ਦੇ ਪ੍ਰੇਮ ਰੰਗ ਵਿਚ ਰੰਗ ਦੇਵੇਗਾ।

"ਗੋਸਟਿ" ਗਿਆਨੁ ਨਾਮੁ ਸੁਣਿ ਉਧਰੇ, ਜਿਨਿ ਜਿਨਿ ਦਰਸਨੁ ਪਾਇਆ ॥
ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨੰਦ ਸੇਤੀ ਘਰਿ ਆਇਆ ॥ (615)

ਹੇ ਭਾਈ! ਗੁਰੂ ਨਾਲ ਗਿਆਨ ਗੋਸਟੀ ਕੀਤੀ। ਗਿਆਨ ਵਿਚ ਵਾਧਾ ਹੋ ਗਿਆ। ਜਿਨਾਂ ਜਿਨਾਂ ਨੇ ਭੀ ਗੁਰੂ ਦੀ ਸੰਗਤ ਕੀਤੀ, ਉਹੋ ਹੀ ਜੀਵਨ ਮੁਕਤ ਹੋ ਗਏ। ਨਿਰੰਕਾਰ ਨੇ ਕਿਰਪਾ ਕਰ ਦਿੱਤੀ। ਜਗਿਆਸੂ ਸਿੱਖਿਆ ਲੈ ਕੇ ਹਿਰਦੇ ਰੂਪੀ ਘਰ ਵਿਚ ਅਡੋਲਤਾ ਨਾਲ ਟਿਕ ਗਿਆ।

"ਗੋਸਟਿ" ਭਈ ਸਾਧ ਕੈ ਸੰਗਮਿ, ਕਾਮ ਕ੍ਰੋਧ ਲੋਭੁ ਮਾਰਿਆ ॥
ਸਿਮਰਿ ਸਿਮਰਿ ਪੂਰਨ ਨਾਰਾਇਣ, ਸੰਗੀ ਸਗਲੇ ਤਾਰਿਆ ॥ (674)

ਹੇ ਭਾਈ! ਗੁਰੂ ਨਾਲ ਗਿਆਨ ਚਰਚਾ (ਗੋਸਟਿ) ਕੀਤੀ। ਤਾਂ ਸਮਝ ਆਈ ਕਿ ਕੀ ਕਰਨਾ ਹੈ। ਕਾਮ ਵਾਸਨਾ, ਕ੍ਰੋਧ ਅਤੇ ਲੋਭ ਤੇ ਕਾਬੂ ਪਾਲਿਆ। ਗੁਰੂ ਨੇ ਦੱਸਿਆ, ਪਰਮੇਸਰ ਨੂੰ ਸਦਾ ਯਾਦ ਰੱਖੀ। ਤੂੰ ਭੀ ਤਰ ਜਾਵੇਗਾ, ਤੇਰੇ ਸੰਗੀ ਸਾਥੀ ਭੀ ਵਿਕਾਰਾਂ ਤੋਂ ਹਟਕੇ ਨੇਕ ਰਾਹ ਚੱਲ ਪੈਣਗੇ।

ਕਬੀਰ ਏਕ ਘੜੀ ਆਧੀ ਘੜੀ, ਆਧੀ ਹੂੰ ਤੇ ਆਧ ॥
ਭਗਤਨ ਸੇਤੀ "ਗੋਸਟੇ" ਜੋ ਕੀਨੇ ਸੋ ਲਾਭ ॥ 1377)

ਹੇ ਕਬੀਰ! ਕੁਝ ਸਮਾਂ, ਉਸ ਤੋਂ ਭੀ ਘੱਟ ਸਮਾਂ, ਬੇਸਕ ਥੋੜ੍ਹਾ ਜਿੰਨਾ ਸਮਾਂ ਕੱਢ ਲੈ। ਪਰ ਗੁਰੂ ਨਾਲ ਵਿਚਾਰ ਜ਼ਰੂਰ ਕਰੀ। ਗੁਰੂ ਤੋਂ ਵਿਚਾਰ ਜ਼ਰੂਰ ਸੁਣੀ।

ਜਿੰਨਾ ਸੁਣੇਗਾ, ਗਿਆਨ ਵਧੇਗਾ, ਜ਼ਿੰਦਗੀ ਵਿਚ ਕੰਮ ਆਵੇਗਾ।
(ਗੁਰਬਾਣੀ ਵਿਚ "ਗੋਸਟਿ" ਸ਼ਬਦ 18 ਵਾਰੀ ਆਇਆ ਹੈ)

✲✲✲

# ਣਨ। ੍ਰੈਗ□□ਦੇ□ (□ਦੇ□)

ਗੁਰਬਾਣੀ ਵਿਚ ਰੱਬ ਦੇ ਬੇਅੰਤ ਨਾਵਾਂ ਦੀ ਵਰਤੋਂ ਕੀਤੀ ਗਈ ਹੈ।ਉਹਨਾਂ ਵਿਚ ਇਕ ਨਾਮ, "ਸੱਚ ਨਾਮ ਤੇ ਸਤਿਨਾਮ" ਭੀ ਬੇਅੰਤ ਵਾਰੀ ਵਰਤਿਆ ਹੇ। ਆਉ ਵੇਖੀਏ–

"ਕਿਰਤਮ ਨਾਮ" ਕਥੇ ਤੇਰੇ ਜਿਹਬਾ॥ "ਸਤਿਨਾਮੁ" ਤੇਰਾ ਪਰਾ ਪੂਰਬਲਾ॥ (1083)

ਹੇ ਪਰਮੇਸਰ ਜੀ ! ਤੇਰੇ ਕੰਮਾਂ ਨੂੰ ਵੇਖ ਕੇ ਲੋਕਾਂ ਨੇ ਤੇਰੇ ਬੇਅੰਤ ਨਾਮ ਰੱਖ ਲਏ ਹਨ। ਪਰ ਇਹ ਸਾਰੇ ਨਾਮ ਕਿਰਤ (ਕੰਮ) ਨਾਲ ਸਬੰਧਤ ਹੋਣ ਕਰਕੇ ਸਹੀ ਨਹੀਂ ਹਨ, ਬਣਾਵਟੀ ਹਨ, ਕਿਰਤਮ ਹਨ। ਮਨੁਖ ਏਹਨਾਂ ਬਣਾਵਟੀ ਨਾਵਾਂ ਨੂੰ ਹੀ ਜਪੀ ਜਾ ਰਹੇ ਹਨ। ਤੇਰਾ ਅਸਲੀ ਤੇ ਮੁਢਲਾ ਨਾਮ ਜੇ ਦੱਸਣਾ ਹੋਵੇ ਤਾਂ "ਸਤਿਨਾਮੁ" ਹੀ ਬਣਦਾ ਹੈ। ਤੂੰ ਹੈ, ਸੱਚ ਤੇ ਅਧਾਰਤ ਹੈ, ਸ਼ੁਰੂ ਤੋਂ ਮੌਜੂਦ ਹੈ। ਹੋਰ ਕੋਈ ਨਾਮ ਤੇਰੇ ਲਈ ਅਧੂਰਾ ਹੈ। "ਸਤਿਨਾਮ" ਹੀ ਪੂਰਾ ਹੈ।

"ਸਤਿਨਾਮੁ" ਪ੍ਰਭ ਕਾ ਸੁਖਦਾਈ॥ ਬਿਸ੍ਵਾਸ ਸਤਿ ਨਾਨਕ ਗੁਰ ਤੇ ਪਾਈ॥ (284)

ਹੇ ਭਾਈ! ਰੱਬ ਜੀ ਦਾ ਅਸਲੀ ਨਾਮ (ਵੈਸੇ ਅਸਲੀ ਨਾਮ ਕੋਈ ਭੀ ਨਹੀਂ ਹੈ) "ਸਤਿਨਾਮ" ਸੁਖ ਦੇਣ ਵਾਲਾ ਹੈ। ਇਹ ਸਚਾ ਵਿਸਵਾਸ ਮੈਨੂੰ ਗੁਰੂ ਤੋਂ ਪ੍ਰਾਪਤ ਹੋਇਆ ਹੈ।

ਜਪਿ ਮਨ "ਸਤਿਨਾਮੁ, ਸਦਾ ਸਤਿਨਾਮੁ"॥
ਹਲਤਿ ਪਲਤਿ ਮੁਖ ਊਜਲ ਹੋਈ ਹੈ,
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥
(670)

ਹੇ ਮੇਰੇ ਮਨ! ਤੂੰ ਸਦਾ ਸਦਾ "ਸਤਿਨਾਮ" ਜਪਿਆ ਕਰ। ਸਤਿਨਾਮ ਜਪਣ ਨਾਲ ਤੇਰਾ ਵਰਤਮਾਨ ਅਤੇ ਭਵਿਖ, ਉਜਲਾ ਹੋ ਜਾਵੇਗਾ। ਹਰ ਰੋਜ ਨਿਰੰਜਨ ਪੁਰਖ ਨੂੰ ਚੇਤੇ ਰੱਖਿਆ ਕਰ। ਜਿਸ ਦਾ ਇਕ ਨਾਮ "ਸਤਿਨਾਮੁ" ਹੈ।

ਆਦਿ ਜੁਗਾਦੀ ਆਪਿ ਰਖਣ ਵਾਲਿਆ॥
"ਸਚੁ ਨਾਮੁ" ਕਰਤਾਰੁ, ਸਚੁ ਪਸਾਰਿਆ॥ (523)

ਹੇ ਭਾਈ! ਦੁਨੀਆਂ ਦੇ ਮੁੱਢ ਤੋਂ, ਜੁਗਾਂ ਜੁਗਾਂਤਰਾਂ ਤੋਂ ਪਰਮੇਸਰ ਸਭਨਾ ਦੀ ਸੰਭਾਲ ਕਰਦਾ ਆ ਰਿਹਾ ਹੈ। ਉਸ ਦਾ ਨਾਮ ਸੱਚ ਹੈ। ਉਸ ਦਾ ਫੈਲਾਉ ਹੀ ਸੱਚਾ ਹੈ।

ਜੋ ਜਨੁ ਭੇਟੈ ਸਾਧ ਸੰਗਿ ਸੋ ਹਰਿ ਰੰਗੁ ਮਾਣੀ॥

"ਸਚੁਨਾਮੁ" ਕਰਤਾ ਪੁਰਖੁ ਏਹ ਰਤਨਾ ਖਾਣੀ॥ (319)

ਹੇ ਭਾਈ! ਜੋ ਸੇਵਕ ਜਨ ਸਾਧ ਸੰਗਤ ਰਾਹੀ ਗੁਰੂ ਉਪਦੇਸ਼ ਸੁਣਦੇ ਹਨ, ਉਹ ਹਰੀ ਦੇ ਰੰਗ (ਸ਼ੁਭ ਗੁਣਾ) ਵਿਚ ਰੰਗੇ ਜਾਂਦੇ ਹਨ। ਹਰੀ ਦਾ ਸਚਨਾਮ ਰਤਨਾ (ਹੀਰੇ ਮੋਤੀ) ਦੀ ਗੁਣਾ ਦੀ ਖਾਣ ਹੈ। ਸਾਰੇ ਗੁਣ ਨਾਮ ਵਿਚੋਂ ਹੀ ਮਿਲਦੇ ਹਨ।

ਹਉ ਵਾਰੀ, ਜੀਉ ਵਾਰੀ, "ਸਚੁ ਸਚਾ" ਹਿਰਦੈ ਵਸਾਵਣਿਆ॥

"ਸਚਾ ਨਾਮੁ" ਸਦਾ ਹੈ ਨਿਰਮਲੁ, ਗੁਰ ਸਬਦੀ ਮੰਨਿ ਵਸਾਵਣਿਆ॥ (126)

ਹੇ ਕਰਤਾਰ ਜੀਓ! ਮੈ ਬਲਿਹਾਰ ਜਾਵਾਂ, ਕੁਰਬਾਨ ਜਾਵਾਂ। ਤੁਸੀਂ "ਸਤਨਾਮ" ਸੱਚੀ ਸਖਸੀਅਤ ਹਿਰਦੇ ਵਿਚ ਬਸਾ ਦਿੱਤੀ। ਜਿਸ ਕਾਰਨ ਮੈਂ ਸੱਚ ਦੇ ਮਾਰਗ ਚੱਲਣ ਲਈ ਸਮਰਥ ਹੋਇਆ ਹਾਂ। "ਸੱਚਾ ਨਾਮ" ਸਦਾ ਮੈਲ ਰਹਿਤ ਹੈ। ਮਨੁੱਖ ਨੂੰ ਵਿਕਾਰਾਂ ਦੀ ਮੈਲ ਤੋਂ ਬਚਾ ਲੈਂਦਾ ਹੈ। ਇਹ "ਸੱਚਾ ਨਾਮ" ਗੁਰੂ ਦੇ ਸ਼ਬਦ (ਗੁਰਬਾਣੀ) ਰਾਹੀਂ ਸਮਝ ਆਉਂਦਾ ਹੈ। ਹਿਰਦੇ ਵਿਚ ਗੁਰਉਪਦੇਸ ਰਾਹੀਂ ਬਸਦਾ ਹੈ।

ਸੋ ਪਾਠਕਾਂ ਨੇ ਪੜ ਲਿਆ ਹੈ ਕਿ ਇਕ ਨਾਮ ਜੋ ਗੁਰੂ ਸਾਹਿਬ ਨੇ ਰੱਖਿਆ ਹੈ, ਉਹ "ਸਤਿਨਾਮ ਜਾਂ ਸਚਨਾਮ" ਭੀ ਗੁਰਬਾਣੀ ਵਿਚ ਆਇਆ ਹੈ। "ਵਾਹਿਗੁਰੂ ਮੰਤਰ" ਦਾ ਜਾਪ ਕਰਨ ਵਾਲੇ ਸਤਿਨਾਮ ਨੂੰ ਭੀ ਜਪਦੇ ਹੋਣਗੇ। ਇਸ ਦੇ ਜਾਪ ਨਾਲ ਪ੍ਰਾਪਤੀ ਕੀ ਹੋਈ ਹੈ। ਅਗਰ ਕਦੀ ਪੰਥ ਅਗੇ ਇਸ ਪ੍ਰਾਪਤੀ ਦਾ ਖੁਲਾਸਾ ਕਰ ਦੇਣ ਤਾਂ ਉਹਨਾਂ ਦਾ ਧੰਨਵਾਦ ਕਰਾਂਗੇ। ਕਿਉਂਕਿ ਉਹਨਾਂ ਦੇ ਸੁਝਾਏ ਗੁਰਬਾਣੀ ਅਨੁਸਾਰੀ ਰਾਹ ਨੂੰ ਸਾਰਾ ਪੰਥ ਸਵੀਕਾਰ ਕਰ ਲਵੇਗਾ।

(ਗੁਰਬਾਣੀ ਵਿਚ "ਸਤਿਨਾਮ" ਸਤਿਨਾਮੁ, ਸਚਨਾਮ, ਸ਼ਬਦ 2008 ਵਾਰੀ ਆਇਆ ਹੈ)

✲✲✲

## ਣ੬। □□□ਦੂੈ (□ਦੇ□)

ਗੁਰਬਾਣੀ ਵਿਚ "ਅਰਦਾਸ" ਸ਼ਬਦ ਬਹੁਤ ਵਾਰੀ ਆਇਆ ਹੈ। ਮਨੁਖੀ ਮਨ ਦੀ ਕਮਜੋਰੀ ਦਾ ਫਾਇਦਾ ਉਠਾ ਕੇ ਪੁਜਾਰੀ ਬਿਰਤੀ ਵਾਲੇ ਵਿਅਕਤੀਆਂ ਨੇ ਅਰਦਾਸ ਦਾ ਇਕ ਢਾਂਚਾ ਉਸਾਰ ਦਿੱਤਾ। ਉਸ ਅਰਦਾਸ ਵਿਚ ਪੁਰਾਤਨ ਸਮਿਆਂ ਦੇ ਜਿਕਰਜੋਗ ਕੰਮ ਕਰਨ ਵਾਲੇ ਸਿੱਖਾਂ ਦੇ ਨਾਮ ਸਾਮਿਲ ਕੀਤੇ ਗਏ। ਗੁਰੂ ਸਾਹਿਬਾਨਾਂ ਨੂੰ ਯਾਦ ਕੀਤਾ ਗਿਆ। ਪੰਦਰਾਂ ਭਗਤ ਅਤੇ ਚੌਦਾਂ ਸਿੱਖਾਂ ਦਾ ਅਰਦਾਸ ਵਿਚ ਜਿਕਰ ਹੀ ਨਹੀਂ ਹੈ। ਪਤਾ ਨਹੀਂ ਇੰਜ ਕਿਉਂ ਕੀਤਾ ਗਿਆ ਹੈ ? ਰੱਬ ਅੱਗੇ ਅਰਦਾਸ, ਫਿਰ ਗੁਰੂ ਅੱਗੇ ਅਰਦਾਸ, ਫਿਰ ਕਿਸੇ ਸ਼ਹੀਦ ਅੱਗੇ ਅਰਦਾਸ। ਕਿਸੇ ਡੇਰੇਦਾਰ ਗੋਗੜਧਾਰੀ ਸਾਧ ਸੰਤ ਅੱਗੇ ਅਰਦਾਸ । ਗੁਰਬਾਣੀ ਦੀਆਂ ਬਹੁਤ ਸਾਰੀਆਂ ਪੰਕਤੀਆਂ ਪੜ੍ਹ ਕੇ ਕੀਤੀ ਗਈ ਅਰਦਾਸ। ਜਿਨਾਂ ਰਸਮਾਂ ਰੀਤਾਂ ਨੂੰ ਗੁਰੂ ਨਾਨਕ ਸਾਹਿਬ ਨੇ ਰੱਦ ਕੀਤਾ ਸੀ, ਉਹ ਸਾਰੀਆਂ ਰੀਤਾਂ ਸਿੱਖਾਂ ਵਿਚ ਦਾਖਲ ਹੋ ਚੁੱਕੀਆਂ ਹਨ। ਪੁਜਾਰੀ ਤਬਕੇ ਨੂੰ ਇਸ ਨਾਲ ਵਕਤੀ ਫਾਇਦਾ ਤਾਂ ਹੋ ਜਾਂਦਾ ਹੈ ਪਰ ਕੌਮੀ ਤੌਰ ਤੇ ਸਿੱਖ ਪੰਥ ਦਾ ਬਹੁਤ ਨੁਕਸਾਨ ਹੋ ਗਿਆ ਹੈ।

ਮੰਨ ਲੈਂਦੇ ਹਾਂ ਕਿ ਮਨੁੱਖ ਨੂੰ ਕਿਸੇ ਥੋੜ ਨੇ ਪ੍ਰੇਸਾਨ ਕਰ ਦਿੱਤਾ। ਵਪਾਰ ਵਿਚ ਘਾਟਾ ਪੈ ਗਿਆ। ਨੌਕਰੀ ਨਹੀਂ ਮਿਲੀ ਜਾਂ ਮਿਲ ਕੇ ਛੁੱਟ ਗਈ। ਬਿਮਾਰੀ ਆ ਪਈ। ਐਕਸੀਡੈਂਟ ਹੋ ਗਿਆ। ਬੱਚਿਆਂ ਲਈ ਵਰ ਨਹੀਂ ਮਿਲਦੇ। ਘਰ ਵਿਚ ਕਲੇਸ਼ ਰਹਿੰਦਾ ਹੈ। ਰਾਜਨੀਤੀ ਵਿਚ ਸਫਲਤਾ ਨਹੀਂ ਮਿਲੀ...। ਇਹਨਾਂ ਵਿਚੋਂ ਜੋ ਭੀ ਔਕੜ ਆ ਪਵੇ, ਉਸ ਨੂੰ ਦੂਰ ਕਰਨ ਵਾਸਤੇ ਕਿਸੇ ਅਰਦਾਸੀਏ ਦੀ ਭਾਲ ਕਰਦੇ ਹਾਂ। ਉਹ ਬਣਾ ਸੰਵਾਰਕੇ, ਗੁਰਬਾਣੀ ਦੀਆਂ ਪੰਕਤੀਆਂ ਵਿਚ ਫਿੱਟ ਕਰਕੇ, ਲੰਮੀ ਸਾਰੀ ਅਰਦਾਸ ਕਰਦਾ ਹੈ। ਪ੍ਰਵਾਰ ਵਾਲੇ ਉਸ ਨੂੰ ਇਵਜਾਨੇ ਜਾਂ

ਸੁਕਰਾਨੇ ਲਈ ਕੁਝ ਮਾਇਆ ਦਿੰਦੇ ਹਨ। ਅਰਦਾਸੀਏ ਨੂੰ ਹੈਸੀਅਤ ਮੁਤਾਬਕ ਰੁਪੈ ਦਿੱਤੇ ਜਾਂਦੇ ਹਨ। ਰੁਪੈ ਇੱਛਾ ਮੁਤਾਬਕ ਮਿਲ ਗਏ ਹੋਣ ਤਾਂ ਅਰਦਾਸ ਪੂਰੀ ਹੋ ਜਾਣ ਦੀ "ਪੱਕੀ ਗਰੰਟੀ" ਦਾ ਵਿਸਵਾਸ ਦੁਆਇਆ ਜਾਂਦਾ ਹੈ। ਨਾ ਮਿਲੇ ਹੋਣ ਜਾਂ ਘੱਟ ਮਿਲੇ ਹੋਣ ਤਾਂ ਅਰਦਾਸੀਏ ਦਾ ਮੂੰਹ ਇਸ ਤਰ੍ਹਾਂ ਹੋਇਆ ਹੁੰਦਾ ਹੈ, ਜਿਵੇਂ ਹੁਣੇ ਹੁਣੇ ਇਸ ਦੀ ਮਾਂ ਮਰ ਗਈ ਹੋਵੇ। ਜੇ ਮੁਰਾਦ ਪੂਰੀ ਨਾ ਹੋਵੇ ਤਾਂ ਕਿਸੇ "ਸ਼ਰਧਾ ਵਿਚ ਕਮੀ ਰਹਿ ਗਈ" ਦਾ ਬਹਾਨਾ ਠੋਕ ਦਿੱਤਾ ਜਾਂਦਾ ਹੈ। ਆਉ ਦੁਬਾਰਾ ਫਿਰ "ਵਿਧੀ ਪੂਰਵਕ" ਅਰਦਾਸ ਕਰ ਦਿੰਦੇ ਹਾਂ।

ਸੋਚਣ ਵਾਲੀ ਗੱਲ ਏਹ ਹੈ ਕਿ ਅਕਾਲ ਪੁਰਖ ਪਹਿਲਾਂ ਸਾਡਾ ਕੰਮ ਨਹੀਂ ਕਰਦਾ। ਪੁਜਾਰੀ ਤੋਂ ਅਰਦਾਸ ਕਰਾਈਏ, ਰੁਪੈ ਭੇਟਾ ਦੇਈਏ ਫੇਰ ਰੱਬ ਸੇਵਕਾਂ ਦੇ ਕੰਮ ਸੰਵਾਰਦਾ ਹੈ। ਵਾਹ ਜੀ ਵਾਹ ! ਏਹ ਰੱਬ ਨਹੀਂ ਹੈ। ਕੋਈ ਦੁਕਾਨਦਾਰ ਜਾਂ ਠੱਗ ਹੈ। ਜੇ ਚੰਗਾ ਹੁੰਦਾ ਤਾਂ ਪਹਿਲਾਂ ਕੰਮ ਵਿਗਾੜਦਾ ਕਿਉ ? ਜੇ ਵਿਗਾੜ ਦਿੱਤਾ, ਫਿਰ ਥੋੜ੍ਹੇ ਜਿੰਨੇ ਪੈਸੇ ਲੈ ਕੇ, ਮਿੰਨਤਾਂ ਕਰਵਾ ਕੇ, ਸੰਵਾਰਦਾ ਕਿਉਂ ਹੈ ? ਪੁਜਾਰੀ ਨੂੰ ਦਿੱਤੇ ਗਏ ਪੈਸੇ, ਕਰਾਇਆ ਗਿਆ ਕੜਾਹ ਪ੍ਰਸਾਦਿ, ਰੱਬ ਕੋਲ ਪਹੁੰਚ ਜਾਂਦਾ ਹੈ ? ਸਾਰੀ ਕਾਇਨਾਤ ਦੇ ਮਾਲਕ ਦੀ ਏਹ ਹਾਲਤ ਕਿ ਥੋੜ੍ਹੀ ਜਿੰਨੀ ਭੇਟਾ ਲੈਣ ਲਈ ਸੇਵਕਾਂ ਦੇ ਕੰਮ ਵਿਗਾੜਦਾ ਫਿਰਦਾ ਹੈ ?

ਜਰਾ ਅੱਖਾਂ ਖੋਹਲਕੇ ਵੇਖਣ ਦੀ ਖੇਚਲ ਕਰੋ। ਜਦੋਂ ਮਨੁੱਖ ਨੇ ਅਜੇ ਜਨਮ ਭੀ ਨਹੀਂ ਲਿਆ ਸੀ, ਉਸ ਲਈ ਧਰਤੀ ਪਹਿਲਾਂ ਹੀ ਤਿਆਰ ਕੀਤੀ ਹੋਈ ਸੀ। ਸਾਰੀਆਂ ਰਹਿਣ ਖਾਣ ਪੀਣ ਦੀਆਂ ਸਹੂਲਤਾਂ ਸਮੇਤ। ਧਰਤੀ ਮੰਗ ਕੇ ਅਰਦਾਸ ਕਰਕੇ ਤਾਂ ਨਹੀਂ ਲਈ। ਫਿਰ ਲੋੜੀਂਦੀ ਨਿੱਘ ਦੇਣ ਲਈ ਸੂਰਜ ਬਣਾ ਦਿੱਤਾ। ਜੋ ਧਰਤੀ ਦੇ ਜੀਵਾਂ ਲਈ ਅਤਿਅੰਤ ਜ਼ਰੂਰੀ ਸੀ। ਕੀ ਮਨੁੱਖ ਨੇ ਰੱਬ ਤੋਂ ਸੂਰਜ ਅਰਦਾਸ ਕਰਕੇ ਲਿਆ ਸੀ ? ਫਿਰ ਹਵਾ ਪਾਣੀ ਅੱਗ ਰੁੱਖ ਬਿਰਖ ਫਸਲਾਂ ਫਲ ਕੀ ਸਾਰੇ ਪਦਾਰਥ ਅਰਦਾਸ ਕਰਕੇ ਲਏ ਹਨ ? ਰੱਬ ਜੀ ਨੇ ਜੀਵਾਂ ਲਈ ਲੋੜੀਂਦਾ ਸਾਰਾ ਪਦਾਰਥ, ਬਿਨਾਂ ਮੰਗੇ ਧਰਤੀ ਵਿਚ ਰੱਖ ਦਿੱਤਾ। ਅਕਲ ਤੇ ਹਿੰਮਤ ਦੀ ਵਰਤੋਂ ਕਰਕੇ, ਕੱਢੋ ਤੇ ਖਾਉ ਪੀਉ। ਅਰਦਾਸ ਕਰਨ ਵਾਲੇ ਵਿਚੋਲੇ ਵਿਚ ਕਿਵੇਂ ਆ ਗਏ ? ਰੱਬ ਪਹਿਲਾਂ ਸਾਡੇ ਕੰਮ ਵਿਗਾੜਦਾ ਹੈ, ਤੇ ਫੇਰ ਅਰਦਾਸ ਸੁਣਕੇ ਸੰਵਾਰ ਦਿੰਦਾ ਹੈ, ਬੜਾ ਖੁਦ ਗਰਜ ਰੱਬ ਹੈ।

ਅਸਲ ਵਿਚ ਮਨੁਖੀ ਮਨ ਦੀ ਕਮਜ਼ੋਰੀ ਦਾ ਫਾਇਦਾ ਉਠਾ ਕੇ "ਅਰਦਾਸੀਏ" (ਇਤਿਹਾਸਕ ਗੁਰਦੁਆਰਿਆਂ ਵਿਚ ਤਾਂ ਏਹ ਪੋਸਟ ਭੀ ਹੈ) ਆ

ਪ੍ਰਗਟ ਹੋਏ। ਜੇ ਅਰਦਾਸ ਨਾਲ ਸਾਰੇ ਕੰਮ ਸੰਵਰਨੇ ਹੁੰਦੇ ਤਾਂ ਗੁਰੂ ਨਾਨਕ ਸਾਹਿਬ ਨਾਲੋਂ ਵਧੀਆ ਭਾਵਪੂਰਤ ਅਰਦਾਸ ਕੌਣ ਕਰ ਸਕਦਾ ਸੀ ? ਗੁਰੂ ਜੀ ਖੁਦ ਹੀ ਵਧੀਆ ਜਿਹੀ "ਅਰਦਾਸ" ਕਰਕੇ ਮਨੁਖਤਾ ਦੇ ਸੰਕਟ ਖਤਮ ਕਰ ਦਿੰਦੇ। ਸਾਰੀ ਮਨੁੱਖਤਾ ਨਾ ਸਹੀ, ਭਾਰਤ ਵਾਸੀਆਂ ਦੇ ਦੁਖੜੇ ਦੂਰ ਕਰ ਜਾਂਦੇ। ਚਲੋ ਜੇ ਇਤਨੀ ਸਮਰਥਾ ਨਹੀਂ ਸੀ ਤਾਂ, ਸਿੱਖਾਂ ਸੇਵਕਾਂ ਲਈ ਅਜਿਹੀ ਵਧੀਆ ਅਰਦਾਸ ਕਰਦੇ ਕਿ ਮੁੜਕੇ ਮਸੀਬਤਾਂ ਦਾ ਸਾਹਮਣਾ ਨਾ ਕਰਨਾ ਪੈਂਦਾ। "ਸਦਾ ਵਾਸਤੇ ਸਿੱਖ ਸੁਖੀ ਬਸਣ", ਇੰਨਾ ਕਹਿਣਾ ਹੀ ਉਹਨਾਂ ਵਲੋਂ ਕਾਫੀ ਸੀ। ਫਿਰ ਸਿੱਖਾਂ ਦੇ ਸ਼ਿਕਾਰ ਨਾ ਕੀਤੇ ਜਾਂਦੇ। ਸਿਰਾਂ ਦੇ ਮੁੱਲ ਨਾ ਪੈਂਦੇ। ਜੰਗਲਾਂ ਬੇਲਿਆਂ ਵਿਚ, ਮੁਸੀਬਤਾਂ ਨਾਂ ਝੱਲਣੀਆਂ ਪੈਂਦੀਆਂ। ਵੱਡੇ-ਵੱਡੇ ਘਲੂਘਾਰੇ ਨਾ ਵਾਪਰਦੇ। ਸਿੱਖ ਰਾਮ ਨਾਮ ਜਪਦੇ, ਸਿਮਰਣ ਕਰਦੇ, ਦੇਗਾਂ ਛਕਦੇ ਤੇ "ਚੈਨ ਦੀ ਬੰਸਰੀ" ਵਜਾਉਂਦੇ। ਬਾਬਾ ਜੀ ਨੇ ਖੁਦ ਭੀ ਮੁਸੀਬਤਾਂ ਝੱਲੀਆਂ ਤੇ ਸਿੱਖਾਂ ਨੂੰ ਭੀ ਇਮਤਿਆਨਾਂ ਵਿਚ ਪਾ ਗਏ। ਵਧੀਆ ਜਿਹੀ ਅਰਦਾਸ ਕਰਦੇ ਗੁਰਬਾਣੀ ਦੀਆਂ ਪੰਕਤੀਆਂ ਮਿਲਾ ਕੇ, ਤਾਂ ਸਾਰੀਆਂ ਮੁਸ਼ਕਿਲਾਂ ਤੋਂ ਛੁਟਕਾਰਾ ਹੋ ਜਾਣਾ ਸੀ।

ਬਾਬਾ ਨਾਨਕ ਜੀ ਦੀ ਸਕੀ ਭੈਣ ਬੇਬੇ ਨਾਨਕੀ ਜੀ ਦੇ ਘਰ ਕੋਈ ਬੱਚਾ ਨਹੀਂ ਹੋਇਆ। ਹਨੇਰ ਸਾਈਂਦਾ, ਪੰਜ ਸੌ ਸਾਲ ਹੋ ਗਏ ਬਾਬਾ ਜੀ ਨੂੰ ਜੋਤੀ ਜੋਤ ਸਮਾਇਆ। ਅਜੇ ਭੀ ਲੋਕਾਂ ਨੂੰ ਪੁੱਤਰ ਦੇਈ ਜਾਂਦਾ ਹੈ। ਪਰ ਆਪਣੀ ਭੈਣ ਦੇ ਨੇੜੇ ਰਹਿ ਕੇ ਭੀ ਪੁੱਤਰ ਦੀ ਬਖਸਿਸ ਨਾ ਕੀਤੀ, ਕਿਉਂ ? ਭਾਈ ਗੁਰਚਰਨ ਸਿੰਘ ਟੌਹੜਾ, ਸਤਾਈ ਸਾਲ ਤਕ ਗੁਰਦੁਆਰਾ ਕਮੇਟੀ ਦਾ ਪ੍ਰਧਾਨ ਰਿਹਾ। ਹਰੇਕ ਗ੍ਰੰਥੀ ਤੇ ਜਥੇਦਾਰ ਉਸ ਦੇ ਅੱਗੇ "ਡੰਡਉਤ ਬੰਦਨਾ ਅਨਿਕ ਬਾਰ" ਕਰਦਾ ਸੀ। ਪਰ ਅਫਸੋਸ ਕਿ ਟੌਹੜਾ ਜੀ ਦੇ ਘਰ ਕੋਈ ਅਉਲਾਦ ਪੈਦਾ ਨਹੀਂ ਹੋਈ। ਉਸ ਨੂੰ ਅਰਦਾਸ ਦੀ ਸ਼ਕਤੀ ਦਾ ਪਤਾ ਹੀ ਨਹੀਂ ਸੀ ? ਜਾਂ ਬਾਬਾ ਉਸ ਨਾਲ ਬਹੁਤ ਹੀ ਨਾਰਾਜ ਸੀ ? ਭਾਈ ਜੋਗਿੰਦਰ ਸਿੰਘ ਵੇਦਾਂਤੀ ਦੇ ਘਰ, ਕੇਵਲ ਇਕ ਲੜਕੀ ਹੈ। ਲੜਕਾ ਕੋਈ ਨਹੀਂ ਹੈ। ਸੰਨ 2000 ਤੋਂ ਅਕਾਲ ਤਖਤ ਦਾ "ਜਥੇਦਾਰ" ਚਲਿਆ ਆ ਰਿਹਾ ਹੈ, ਪਰ ਪੁੱਤਰ ਦਾ ਮੂੰਹ ਨਹੀਂ ਵੇਖ ਸਕਿਆ। ਇੰਨਾ ਵੱਡਾ ਧਾਰਮਕ ਅਹੁਦਾ ਤੇ ਪੁੱਤਰ ਤੋਂ ਸੱਖਣਾ ? ਅਰਦਾਸ ਕਿਉਂ ਨਹੀਂ ਕੀਤੀ ਕਰਾਈ ? ਪੰਥਕ ਏਕਤਾ ਵਾਸਤੇ ਇਸ ਅਰਦਾਸ ਵਿਚੋਂ ਏਹ ਸਿੱਖਿਆ ਲੈਣੀ ਹੈ ਕਿ ਐ ਗੁਰੂ ਗੋਬਿੰਦ ਸਿੰਘ ਜੀ, ਭਾਵੇਂ ਤੁਹਾਡੇ ਚਾਰੇ ਸਪੁੱਤਰ ਸ਼ਹੀਦ ਹੋ ਗਏ। "ਧਰਮ" ਦੀ ਰਾਖੀ ਲਈ ਜੇ ਸਾਨੂੰ ਆਪਣੇ ਬੱਚੇ ਵਾਰਨੇ ਪਏ ਤਾਂ ਵਾਰ ਦਿਆਂਗੇ ਪਰ ਨੇਕੀ

ਵਾਲੇ ਰਾਹ ਤੋਂ ਪੈਰ ਪਿਛਾਂਹ ਨਹੀਂ ਪਾਵਾਂਗੇ। ਭਾਵੇਂ ਸਾਡੇ ਬੰਦ ਬੰਦ ਕੱਟੇ ਜਾਣ, ਖੋਪਰੀ ਉਤਰ ਜਾਵੇ। ਅਡੋਲ ਰਹਿ ਕੇ ਸੱਚ ਤੇ ਪਹਿਰਾ ਦਿਆਂਗੇ। (ਅਰਦਾਸ ਬਾਰੇ ਪੂਰੇ ਵਿਸਥਾਰ ਨਾਲ ਪੜਨਾ ਚਾਹੋ ਤਾਂ ਮੇਰੀ ਪੁਸਤਕ "ਧਰਮ ਦੇ ਨਾਂ ਤੇ" ਵਿਚੋਂ ਪੜ੍ਹ ਸਕਦੇ ਹੋ)

ਅਰਦਾਸ ਲਫਜ ਕਿਸੇ ਖਾਸ ਤਰ੍ਹਾਂ ਦੀ ਅਰਦਾਸ ਵਾਸਤੇ ਗੁਰਬਾਣੀ ਵਿਚ ਨਹੀਂ ਆਇਆ। ਸਿਰਫ ਬੇਨਤੀ ਕਰਨ ਦੇ ਅਨੇਕ ਢੰਗਾਂ ਵਿਚੋਂ ਇਕ ਢੰਗ ਹੈ। ਗੁਰਬਾਣੀ ਵਿਚ ਡੰਡਉਤ ਸ਼ਬਦ ਭੀ ਵਰਤਿਆ ਹੈ, ਪੜ੍ਹੋ

"ਡੰਡਉਤਿ ਬੰਦਨ" ਅਨਿਕ ਬਾਰ, ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ॥ (256)

ਹੇ ਨਿਰੰਕਾਰ ! ਮੇਰੀ ਬਾਰ ਬਾਰ ਨਮਸਕਾਰ ਹੈ, ਤੂੰ ਸਰਥ ਕਲਾ ਸਮਰਥ ਹੈ। ਬਸ ਮੈਨੂੰ ਡੋਲਣ ਨਾ ਦੇਵੀ, ਸਚਾਈ ਦੇ ਰਾਹ ਤੇ ਨਿਧੜਕ ਹੋ ਕੇ ਚਲਦਾ ਜਾਵਾਂ। ਅੱਗੇ ਹੀ ਵਧਦਾ ਜਾਵਾਂ। ਮੇਰੇ ਤੇ ਮੇਹਰ ਭਰਿਆ ਹੱਥ ਰੱਖਣਾ।

ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ॥ ਕਰਿ "ਡੰਡਉਤ" ਪੁੰਨੁ ਵਡਾ ਹੇ॥ (13)

ਹੇ ਭਾਈ! ਦੋਵੇਂ ਹੱਥ ਜੋੜ ਕੇ ਗੁਰੂ ਨੂੰ ਨਮਸਕਾਰ ਕਰਦਾ ਰਹੁ। ਗੁਰੂ ਅੱਗੇ ਡੰਡਉਤ (ਲੰਮਾ ਪੈ ਕੇ ਮੱਥਾ ਟੇਕਣਾ) ਭੀ ਕਰਿਆ ਕਰ। ਇਸ ਤਰ੍ਹਾਂ ਤੇਰਾ ਕਲਿਆਣ ਹੋਵੇਗਾ।

ਫਿਰਤ ਫਿਰਤ ਪ੍ਰਭ ਆਇਆ, ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ "ਬੇਨਤੀ", ਅਪਨੀ ਭਗਤੀ ਲਾਇ॥ (286)

ਹੇ ਪ੍ਰਭੂ ਜੀ! ਮੈਂ ਅਨੇਕ ਥਾਵਾਂ ਤੇ ਭਟਕਣ ਤੋਂ ਬਾਅਦ ਤੇਰੇ ਦਰ ਤੇ ਆ ਗਿਆ ਹਾਂ। ਤੇਰੀ ਸ਼ਰਣ ਵਿਚ ਹਾਂ। ਤੇਰੇ ਅੱਗੇ ਮੇਰੀ "ਬੇਨਤੀ" ਹੈ, ਕਿ ਆਪਣੀ ਭਗਤੀ ਵਿਚ ਲਾ ਲਵੀ। ਪਾਠਕ ਧਿਆਨ ਦੇਣ ਇਸ ਪਰਮਾਣ ਵਿਚ ਅਰਦਾਸ ਸ਼ਬਦ ਨਹੀਂ ਆਇਆ, "ਬੇਨਤੀ" ਵਰਤਿਆ ਹੈ।

ਪ੍ਰਭ ਪਾਸ ਜਨ ਕੀ "ਅਰਦਾਸਿ", ਤੂੰ ਸਚਾ ਸਾਈ॥
ਤੂੰ ਰਖਵਾਲਾ ਸਦਾ ਸਦਾ, ਹਉ ਤੁਧੁ ਧਿਆਈ॥ (517)

ਹੇ ਪ੍ਰਭੂ ਜੀ! ਤੇਰੇ ਚਰਨਾਂ ਵਿਚ ਬੇਨਤੀ (ਅਰਦਾਸ) ਹੈ। ਅਸਲੀ ਮਾਲਕ ਤੂੰ ਹੀ ਹੈ। ਤੂੰ ਸਦਾ ਤੋਂ ਜੀਵਾਂ ਦੀ ਰੱਖਿਆ ਕਰਦਾ ਆ ਰਿਹਾ ਹੈ। ਇਸ ਲਈ ਮੈਂ ਤੈਨੂੰ ਹੀ ਧਿਆਉਂਦਾ ਹਾਂ।

ਦੋਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੈ ਨਾਨਕ ਗੁਣਤਾਸੁ ॥ (1340)

ਹੇ ਭਾਈ! ਪਰਮੇਸਰ ਅੱਗੇ ਦੋਵੇਂ ਹੱਥ ਜੋੜ ਕੇ ਬੇਨਤੀ (ਅਰਦਾਸ) ਕਰਨੀ ਚਾਹੀਦੀ ਹੈ। ਅਸੀਂ ਨਿਮਾਣੇ ਜੀਵ ਗੁਣਾਂ ਦੇ ਖਜਾਨੇ, ਬਖਸਿਸਾਂ ਕਰਨ ਵਾਲੇ ਮਾਲਕ ਜੀ, ਤੈਨੂੰ ਜਪਦੇ (ਯਾਦ) ਰਹੀਏ।

ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ "ਅਰਦਾਸਿ" ਕਰਿ ॥
ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥ (519)

ਹੇ ਭਾਈ! ਤੈਨੂੰ ਜੋ ਦੁਖ ਤਕਲੀਫ ਹੈ ਮੁਸਕਿਲਾਂ ਹਨ। ਉਨਾਂ ਨੂੰ ਗੁਰੂ ਅੱਗੇ ਚੰਗੀ ਤਰ੍ਹਾਂ ਖੋਹਲ ਕੇ ਬਿਆਨ ਕਰ ਦੇਹ। ਆਪਣੀਆਂ ਸਿਆਣਪਾਂ ਚਲਾਕੀਆਂ ਨਾ ਵਰਤ। ਮਨ ਅਤੇ ਤਨ ਗੁਰੂ ਨੂੰ ਅਰਪਣ ਕਰ ਦੇਹ। ਜਿਵੇਂ ਗੁਰੂ ਆਖੇ ਉਸ ਤਰ੍ਹਾਂ (ਗੁਰਬਾਣੀ ਵਿਚ ਦਸੇ ਉਪਦੇਸ ਮੁਤਾਬਕ) ਜੀਵਨ ਬਸਰ ਕਰ।

ਨਾਨਕ ਕੀ "ਅਰਦਾਸਿ" ਹੈ, ਸਚ ਨਾਮਿ ਸੁਹੇਲਾ ॥
ਆਪੁ ਗਇਆ ਸੋਝੀ ਪਈ, ਗੁਰ ਸਬਦੀ ਮੇਲਾ ॥
ਹਉਮੈ ਗਰਬੁ ਗਵਾਈਐ, ਪਾਈਐ ਵੀਚਾਰੁ ॥
ਸਾਹਿਬ ਸਿਉ ਮਨੁ ਮਾਨਿਆ, ਦੇ ਸਾਚੁ ਅਧਾਰੁ ॥ (421)

ਹੇ ਭਾਈ! (ਮੈਂ) ਨਾਨਕ ਦੀ ਅਰਦਾਸ (ਬੇਨਤੀ) ਹੈ, ਮੇਰੇ ਜੀਵਨ ਨੂੰ ਸੁਚੱਜੀ ਅਗਵਾਈ ਦੇਣ ਵਾਲਾ, ਸੁਖ ਦੇਣ ਵਾਲਾ ਨਾਮ (ਉਪਦੇਸ-ਗੁਰਮਤ) ਮਿਲ ਜਾਵੇ। ਆਪਾ ਭਾਵ ਮਿਟ ਜਾਵੇ। ਸੱਚੇ ਸ਼ਬਦ ਦੁਆਰਾ ਨਿਰੰਕਾਰ ਦੀ ਸਮਝ ਪੈ ਜਾਵੇ। ਜਦੋਂ ਹੰਕਾਰ ਮਿਟ ਜਾਵੇ, ਮਨੁੱਖ ਵਿਚਾਰਵਾਨ ਬਣ ਜਾਵੇ ਤਾਂ ਸਮਝੋ ਉਸ ਨੂੰ ਪਰਮੇਸਰ ਬਾਰੇ ਸਮਝ ਆ ਗਈ। ਉਸ ਦਾ ਸਮੁੱਚਾ ਵਿਹਾਰ ਸਚਾਈ ਤੇ ਅਧਾਰਤ ਹੋ ਜਾਂਦਾ ਹੈ।

ਸਚਾ ਅਰਜੁ ਸਚੀ "ਅਰਦਾਸਿ" ॥ ਮਹਲੀ ਖਸਮੁ ਸੁਣੇ ਸਾਬਾਸਿ ॥
ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥
ਤੇਰਾ ਤਾਣੁ ਤੂ ਹੈ ਦੀਬਾਣੁ ॥ ਗੁਰ ਕਾ ਸਬਦੁ ਸਚੁ ਨੀਸਾਣੁ ॥ (355)

ਹੇ ਭਾਈ! ਸੱਚ ਦੇ ਮੁਜਸਮੇ ਰੱਬ ਅੱਗੇ "ਅਰਜ" ਕਰੀਏ, ਕਿ ਸਚਾਈ ਦੇ ਰਾਹ ਚੱਲਣ ਦੀ ਸਾਨੂੰ ਮੱਤ ਦੇਹ। ਹਿਰਦੇ ਘਰ ਵਿਚ ਬੈਠਾ ਨਿਰੰਕਾਰ ਅਰਦਾਸ ਸੁਣ ਲਵੇ ਤਾਂ ਉਸ ਨੂੰ ਸਾਬਾਸ਼ ਹੈ, ਸ਼ੁਕਰਾਨਾ ਹੈ। ਸੱਚੇ ਤਖਤ ਦਾ ਮਾਲਕ, ਸੱਚੇ ਮਨੁਖ ਨੂੰ ਆਪਣੇ ਨੇੜੇ ਕਰ ਲੈਂਦਾ ਹੈ। ਉਸ ਨੂੰ ਅਣਗਿਣਤ ਵਡਿਆਈਆਂ ਬਖਸ

ਦਿੰਦਾ ਹੈ। ਪਰ ਮਨੁਖ ਹੰਕਾਰ ਨਾ ਕਰੇ, ਏਹ ਸਦਾ ਮਨ ਵਿਚ ਰੱਖੇ ਕਿ ਸਾਰੀਆਂ ਤਾਕਤਾਂ ਵਡਿਆਈਆਂ, ਕਰਤਾਰ ਦੀਆਂ ਆਪਣੀਆਂ ਦਿੱਤੀਆਂ ਹੋਈਆਂ ਹਨ। ਇਹ ਸਭ ਕੁਝ ਗੁਰੂ ਦੇ ਸ਼ਬਦ (ਗਿਆਨ, ਉਪਦੇਸ਼, ਗੁਰਮਤ) ਰਾਹੀਂ ਸਮਝ ਆਉਂਦਾ ਹੈ। ਗੁਰੂ ਦਾ ਸ਼ਬਦ ਜੀਵਨ ਲਈ ਸਿਫਾਰਸੀ ਚਿੱਠੀ ਬਣ ਜਾਂਦਾ ਹੈ। ਨਿਸ਼ਾਨ (ਝੰਡਾ) ਬਣ ਕੇ ਉਭਰਦਾ ਹੈ। ਜੋ ਇਨਸਾਨ ਗੁਰੂ ਦਾ ਹੁਕਮ ਮੰਨ ਲਵੇਗਾ, ਉਹ ਆਪਣੇ ਨੇਕ ਕੰਮਾਂ ਰਾਹੀਂ ਜੱਗ ਵਿਚ ਉਘਾ ਹੋ ਜਾਵੇਗਾ। ਸੱਚੇ ਸ਼ਬਦ (ਗੁਰਮਤ) ਦੀ ਬਦੌਲਤ, ਸੱਚੇ ਰਾਹ ਤੇ ਚਲਣ ਕਾਰਨ, ਗਿਆਨਵਾਨ ਹੋਣ ਕਰਕੇ, ਉਸ ਨੂੰ ਜੀਵਨ ਵਿਚ ਅੱਗੇ ਵਧਣੋਂ ਕੋਈ ਤਾਕਤ ਰੋਕ ਨਹੀਂ ਸਕੇਗੀ।

"ਦੋਇ ਕਰ ਜੋੜਿ" ਮਾਗਉ ਇਕੁ ਦਾਨਾ, ਸਾਹਿਬ ਤੁਠੈ ਪਾਵਾਂ ॥
ਸਾਸ ਸਾਸ ਨਾਨਕ ਆਰਾਧੇ, ਆਠ ਪਹਰ ਗੁਣ ਗਾਵਾਂ ॥ (749)

ਹੇ ਭਾਈ। ਮੈਂ ਪਰਮੇਸਰ ਤੋਂ ਦੋਵੇਂ ਹੱਥ ਜੋੜ ਕੇ, ਬੇਨਤੀ ਕਰਦਾ ਹੋਇਆ ਇਕ ਦਾਨ ਮੰਗਦਾ ਹਾਂ ਕਿ, ਰੱਬ ਜੀ ਦੀ ਯਾਦ ਮੈਨੂੰ ਸੁਆਸ ਸੁਆਸ ਚੇਤੇ ਰਹੇ। ਇਹ ਹੋਵੇਗਾ ਤਾਂ ਜੇ ਰੱਬ ਖੁਦ ਮੇਰੇ ਤੇ ਮੇਹਰਵਾਨ ਹੋ ਜਾਵੇ। ਮੰਗਦਾ ਕੀ ਹਾਂ? ਅੱਠੇ ਪਹਿਰ ਹਰ ਸਮੇਂ ਨਿਰੰਕਾਰ ਨੂੰ ਹਿਰਦੇ ਵਿਚ ਬਸਾਈ ਰੱਖਾਂ।

ਤਿਸੁ ਆਗੈ "ਅਰਦਾਸਿ" ਕਰਿ, ਜੋ ਮੇਲੇ ਕਰਤਾਰੁ ॥
ਸਤਿਗੁਰੁ ਦਾਤਾ ਨਾਮ ਕਾ, ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਲਾਹੀਐ, ਅੰਤੁ ਨਾ ਪਾਰਾਵਾਰੁ ॥ (49)

ਹੇ ਭਾਈ! ਉਸ ਅੱਗੇ ਬੇਨਤੀ (ਅਰਦਾਸ) ਕਰ ਜੋ ਨਿਰੰਕਾਰ ਬਾਰੇ ਸੋਝੀ ਕਰਵਾ ਦੇਵੇ। ਇਹ ਸੋਝੀ ਕੇਵਲ ਗੁਰੂ ਕਰਵਾ ਸਕਦਾ ਹੈ। ਗੁਰੂ ਨਾਮ ਦਾ ਖਜਾਨਾ ਹੈ। ਗੁਰੂ ਤੋਂ ਮੱਤ ਲੈ ਕੇ, ਨਿਰੰਕਾਰ ਨੂੰ ਸਦਾ ਯਾਦ ਰੱਖੀਏ। ਪਰਮੇਸਰ ਬੇਅੰਤ ਹੈ, ਉਸਦੇ ਗੁਣ ਗਾਉਣੇ ਤੇ ਅਪਣਾਉਣੇ ਹੀ ਲਾਹੇਵੰਦ ਹਨ।

ਕਿਆ ਮੁਹੁ ਲੈ ਕੀਚੈ "ਅਰਦਾਸਿ" ॥ ਪਾਪੁ ਪੁੰਨੁ ਦੁਇ ਸਾਖੀ ਪਾਸਿ ॥
ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ (351)

ਹੇ ਭਾਈ! ਕਿਸ ਮੂੰਹ ਨਾਲ ਅਰਦਾਸ ਕਰਨ ਲੱਗੇ ਹੋ? ਅਪਣੇ ਜੀਵਨ ਦਾ ਲੇਖਾ ਜੋਖਾ ਕਰਕੇ ਵੇਖੋ, ਕਿ ਕਿੰਨੇ ਪਾਪ ਕੀਤੇ ਹਨ? ਕਿੰਨੇ ਕੁ ਨੇਕ ਕੰਮ, ਪਰਉਪਕਾਰ ਕੀਤੇ ਹਨ। ਪਾਪ ਤੇ ਪੁੰਨ ਨੂੰ ਗਵਾਹ ਬਣਾ ਕੇ, ਆਪਣੇ ਬਾਰੇ ਫੈਸਲਾ ਕਰਕੇ ਵੇਖੋ। ਪ੍ਰਭੂ ਅੱਗੇ ਨਿਮਰਤਾ ਨਾਲ ਆਖੋ ਕਿ ਜਿਵੇਂ ਤੁਸੀਂ ਮੈਨੂੰ ਚਲਾਉਣਾ

ਚਾਹੁੰਦੇ ਹੋ, ਮੈਂ ਉਸੇ ਤਰ੍ਹਾਂ (ਗੁਰੂ ਦੀ ਮੱਤ ਲੈ ਕੇ) ਜੀਵਨ ਬਤੀਤ ਕਰਾਂਗਾ। ਪਰਮੇਸਰ ਤੋਂ ਬਿਨਾਂ ਹੋਰ ਕੋਈ ਟਿਕਾਣਾ ਨਹੀਂ ਹੈ, ਜਿੱਥੋਂ ਸਭ ਦਾਤਾਂ ਮਿਲ ਸਕਣ।

ਤੁਧਨੋ ਨਿਵਣੁ ਮੰਗਣੁ ਤੇਰਾ ਨਾਉ ॥ ਸਾਚੁ ਭੇਟੁ ਬੈਸਣ ਕਉ ਥਾਉ ॥
ਸਤੁ ਸੰਤੋਖੁ ਹੋਵੈ "ਅਰਦਾਸਿ"॥ ਤਾ ਸੁਣਿ ਸਦਿ ਬਹਾਲੇ ਪਾਸਿ॥ (878)

ਹੇ ਭਾਈ! ਅਕਾਲ ਪੁਰਖ ਨੂੰ ਨਮਸਕਾਰ ਕਿਵੇਂ ਕਰਨੀ ਹੈ? ਉਸਦਾ ਹੁਕਮ (ਨਾਮ) ਮੰਨ ਲੈਣਾ ਹੀ ਅਸਲ ਮੱਥਾ ਟੇਕਣਾ ਹੈ। ਕਰਤਾਰ ਦੇ ਨੇੜੇ ਕਿਵੇਂ ਬੈਠਿਆ ਜਾ ਸਕਦਾ ਹੈ? ਇਕੋ ਹੀ ਉਤਮ ਤਰੀਕਾ ਹੈ, ਕਿ ਜੀਵਨ ਨੂੰ ਵਿਕਾਰ ਰਹਿਤ ਕਰਕੇ, ਸੱਚਾਈ ਦੇ ਮਾਰਗ ਤੇ ਚੱਲਿਆ ਜਾਵੇ। ਸਚਿਆਰੇ ਬਣ ਜਾਣਾ ਹੀ ਅਸਲ ਭੇਟਾ ਰੱਖਣੀ ਹੈ, ਨੇੜੇ ਹੋਣ ਦਾ ਸਾਧਨ ਹੈ। ਨਿਰੰਕਾਰ ਅੱਗੇ ਅਰਦਾਸਿ ਕਿਵੇਂ ਕਰਨੀ ਹੈ? ਕਿ ਮੈਂ ਸੰਤੋਖੀ ਸੁਭਾ ਵਾਲਾ ਬਣ ਜਾਵਾਂ। ਦੂਜਿਆਂ ਨਾਲ ਵੰਡਕੇ ਛਕਾਂ। ਇਹਨਾਂ ਉਤਮ ਗੁਣਾਂ ਸਦਕਾ ਨਿਰੰਕਾਰ ਆਪਣੀ ਗੋਦ ਵਿਚ ਬਿਠਾ ਲਵੇਗਾ। ਇਹੀ ਹੈ ਨੇੜੇ ਹੋਣ ਦਾ ਅਸਲੀ ਨੁਸਖਾ।

ਤੂੰ ਠਾਕੁਰੁ ਤੁਮ ਪਹਿ "ਅਰਦਾਸਿ"॥ ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥ ਨਾਨਕ ਦਾਸੁ ਸਦਾ ਕੁਰਬਾਨੀ॥ (268)

ਹੇ ਕਰਤਾਰ ਜੀਓ! ਤੂੰ ਹੀ ਮੇਰੇ ਲਈ ਮੰਨਣਯੋਗ ਹੈ। ਤੇਰੇ ਅੱਗੇ ਹੀ ਮੈਂ ਅਰਦਾਸ ਬੇਨਤੀ ਕਰਦਾ ਹਾਂ। ਇਹ ਸਰੀਰ ਤੇਰਾ ਦਿੱਤਾ ਹੋਇਆ ਹੈ। ਸਭ ਰਾਸ ਪੂੰਜੀ ਤੈ ਹੀ ਪਰਦਾਨ ਕੀਤੀ ਹੈ। ਤੂੰਹੀ ਸਾਡੀ ਮਾਂ ਹੈ, ਤੂੰਹੀ ਸਾਰਿਆਂ ਦਾ ਪਿਤਾ ਹੈ। ਅਸੀਂ ਤੇਰੇ ਬਾਲਕ ਹਾਂ। ਤੇਰੀ ਸਰਣ ਵਿਚ ਹੀ ਸਾਨੂੰ ਅਨੰਤ ਪਰਕਾਰ ਦੇ ਸੁਖ ਪ੍ਰਾਪਤ ਹੁੰਦੇ ਹਨ। ਕੋਈ ਵਿਅਕਤੀ ਤੇਰਾ ਅੰਤ ਨਹੀਂ ਪਾ ਸਕਦਾ, ਤੂੰ ਬੇਅੰਤ ਹੈ। ਸਾਰਿਆਂ ਤੋਂ ਵੱਡਾ ਤੇ ਊਚਾ ਭੀ ਤੂੰ ਹੀ ਹੈ। ਸਾਰੀ ਸ੍ਰਿਸਟੀ ਤੇਰੇ ਨਿਅਮ ਵਿਚ ਬੱਝੀ ਹੋਈ ਆਪੋ ਆਪਣੇ ਜਿੰਮੇ ਲੱਗੀ ਕਾਰ ਕਮਾ ਰਹੀ ਹੈ। ਤੇਰੀ ਆਗਿਆ (ਹੁਕਮ) ਤੋਂ ਬਿਨਾਂ ਕੋਈ ਕਾਰਜ ਨਹੀਂ ਹੋ ਸਕਦਾ। ਤੇਰੀ ਵਡਿਆਈ (ਸੱਤਾ ਸ਼ਕਤੀ) ਤੂੰ ਖੁਦ ਹੀ ਜਾਣਦਾ ਹੈ। ਹੋਰ ਕੋਈ ਤੇਰੇ ਬਾਰੇ "ਸਭ ਕੁਝ" ਨਹੀਂ

ਜਾਣਦਾ। ਮੈਂ ਨਾਨਕ ਬਲਿਹਾਰ ਜਾਵਾਂ, ਕੁਰਬਾਨ ਜਾਵਾਂ, ਤੇਰੀਆਂ ਬਰਕਤਾਂ ਰਹਿਮਤਾਂ ਤੋਂ।

ਇਹ ਪਉੜੀ ਸੁਖਮਨੀ ਵਿਚ ਚੌਥੀ ਅਸਟਪਦੀ ਦੀ ਅੱਠਵੀਂ ਪਉੜੀ ਹੈ। ਇਸ ਦਾ ਰੋਜ਼ਾਨਾ ਕੀਤੀ ਜਾ ਰਹੀ ਅਰਦਾਸ ਨਾਲ ਸਿੱਧਾ ਕੋਈ ਸਬੰਧ ਨਹੀਂ ਹੈ। ਪੰਥ ਵੱਲੋਂ ਤਿਆਰ ਕੀਤੀ ਗਈ ਸਿੱਖ ਰਹਿਤ ਮਰਿਆਦਾ ਵਿਚ ਇਸ ਪਉੜੀ ਦੇ ਪੜਨ ਦਾ ਕੋਈ ਹੁਕਮ ਨਹੀਂ ਹੈ। ਬਾਣੀ ਵਿਚ ਬਾਕੀ ਸ਼ਬਦਾਂ ਵਾਂਗ ਇਹ ਭੀ ਇਕ ਉਪਦੇਸ਼ ਹੈ। ਇਸ ਨੂੰ ਸਮਝਣਾ ਹੁੰਦਾ ਹੈ।

"ਅਰਦਾਸਿ" ਸੁਣੀ ਦਾਤਾਰਿ ਪ੍ਰਭਿ, ਢਾਢੀ ਕਉ ਮਹਲਿ ਬੁਲਾਵੈ॥
ਪ੍ਰਭ ਦੇਖਦਿਆਂ ਦੁਖ ਭੁਖ ਗਈ, ਢਾਢੀ ਕਉ ਮੰਗਣੁ ਚਿਤਿ ਨ ਆਵੈ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥
ਹਉ ਨਿਰਗਣੁ ਢਾਢੀ ਬਖਸਿਓਨੁ, ਪ੍ਰਭਿ ਪੁਰਖਿ ਵੇਦਾਵੈ॥ (1097)

ਹੇ ਭਾਈ! ਮੈਂ ਨਿਮਾਣੇ ਸੇਵਕ ਦੀ ਅਰਦਾਸਿ ਪ੍ਰਭੂ ਨੇ ਸੁਣ ਲਈ। ਉਸ ਨੇ ਮੈਨੂੰ ਆਪਣੇ ਕੋਲ ਸੱਦ ਲਿਆ। ਜਦੋਂ ਨਿਰੰਕਾਰ ਦੇ ਦਰਸ਼ਨ ਕੀਤੇ (ਮਹਾਨਤਾ ਨੂੰ ਸਮਝਿਆ) ਤਾਂ ਮੰਗਣਾ ਹੀ ਭੁੱਲ ਗਿਆ। ਦਰਸ਼ਨ ਕਰਦਿਆਂ ਹੀ ਵਿਸਮਾਦ ਵਿਚ ਆ ਗਿਆ। ਸਾਰੇ ਦੁੱਖ ਤੇ ਭੁੱਖਾਂ ਉਤਰ ਗਈਆਂ। ਪ੍ਰਭੂ ਦੇ ਚਰਨਾਂ ਵਿਚ ਪੁੱਜਦਿਆਂ ਹੀ ਮਾਨੋ ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ। ਮੇਰੇ ਵਰਗੇ ਗੁਣਾਂ ਤੋਂ ਖਾਲੀ (ਨਿਮਰਤਾ ਭਾਵ ਹੈ) ਵਿਅਕਤੀ ਨੂੰ ਕਰਤਾਰ ਨੇ ਬਖਸ ਦਿੱਤਾ ਹੈ। ਮੇਰਾ ਕੋਈ ਹੱਕ ਨਹੀਂ ਸੀ, ਦਾਹਵਾ ਨਹੀਂ ਸੀ। ਇਹ ਤਾਂ ਪਰਮੇਸਰ ਦੀ ਕਿਰਪਾ ਹੀ ਸੀ।

ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥ (681)

ਹੇ ਭਾਈ! ਨਿਰੰਕਾਰ ਬੜੀਆਂ ਤਾਕਤਾਂ ਰਹਿਮਤਾਂ ਦਾ ਮਾਲਕ ਹੈ। ਜੋ ਉਸ ਤੋਂ ਜੀਵ ਮੰਗਦੇ ਹਨ, ਉਹ ਦੇਈ ਜਾ ਰਿਹਾ ਹੈ। ਸਾਰੇ ਜੀਵਾਂ ਦੀਆਂ ਲੋੜਾਂ ਪੂਰੀਆਂ ਕਰਕੇ ਭੀ ਉਸਦੇ ਘਰ ਕੋਈ ਤੋਟ ਨਹੀਂ ਆਉਂਦੀ।

ਇਸ ਪੰਕਤੀ ਨੂੰ ਅਰਦਾਸੀਏ ਸਿੰਘ ਬਹੁਤ ਵਾਰੀ ਪੜ੍ਹਦੇ ਹਨ। ਤਾਂ ਕਿ ਜਿਸ ਪ੍ਰਵਾਰ ਨੇ ਅਰਦਾਸ ਕਰਵਾਈ ਹੈ, ਉਸ ਨੂੰ ਯਕੀਨ ਹੋ ਜਾਵੇ ਪਈ ਜੋ ਕੁੱਝ ਮੰਗਿਆ ਹੈ, ਅਵੱਸ਼ ਮਿਲੇਗਾ। ਗੁਰਬਾਣੀ ਇਸ ਦੀ ਹਾਮੀ ਭਰਦੀ ਹੈ। ਪਰ ਦੂਜੇ ਪੱਖ ਦੀ ਪੰਕਤੀ ਕਦੀ ਨਹੀਂ ਪੜਦੇ। ਕੀ ਇਹ ਗੁਰਬਾਣੀ ਦੀ ਵਿਚਾਰਧਾਰਾ ਨਾਲ ਧੋਖਾ ਨਹੀਂ ਮੰਨਿਆ ਜਾਣਾ ਚਾਹੀਦਾ? ਅਗਿਆਨਤਾ ਅਤੇ ਅੰਨੀ ਸ਼ਰਧਾਲੂ

ਸੰਗਤ ਨੂੰ ਗੁਰਬਾਣੀ ਰਾਹੀਂ ਕੁਰਾਹੇ ਪਾ ਕੇ (ਗਲਤ ਵਰਤੋਂ ਕਰਕੇ) ਲੁੱਟਿਆ ਨਹੀਂ ਜਾ ਰਿਹਾ ? ਕੀ ਇਹ ਪੰਕਤੀਆਂ ਮਨੋਕਾਮਨਾਂਵਾਂ ਪੂਰੀਆਂ ਕਰਨ ਲਈ ਹਨ ?

ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥ (661)

ਹੇ ਭਾਈ ਬਹੁਤਾ ਬੋਲਣਾ (ਮੰਗਾਂ ਮੰਗ ਦੇ ਰਹਿਣਾ) ਝੱਖ ਮਾਰਨ ਤੁੱਲ ਹੈ। ਨਿਰੰਕਾਰ ਬਿਨਾਂ ਬੋਲਿਆਂ ਤੋਂ ਹੀ ਸਭ ਕੁਝ ਜਾਣਦਾ ਹੈ। ਜੋ ਕੁਝ ਅਸੀਂ ਵਰਤ ਰਹੇ ਹਾਂ ਇਹ ਕਦੀ ਮੰਗਿਆ ਨਹੀਂ ਗਿਆ ਸੀ, ਬਿਨ ਮੰਗਿਆ ਹੀ ਮਿਲ ਗਿਆ ਹੈ।

ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ ॥

ਵਿਣੁ ਬੋਲਿਆ ਸਭੁ ਕਿਛੁ ਜਾਣਦਾ, ਕਿਸੁ ਆਗੈ ਕੀਚੈ "ਅਰਦਾਸਿ ॥" (1420)

ਹੇ ਭਾਈ ਜਨੋ ! ਜਿੰਦ ਜਾਨ ਅਤੇ ਸਰੀਰ ਸਭ ਅਕਾਲਪੁਰਖ ਨੇ ਬਖਸ ਦਿੱਤੇ ਹਨ। ਉਸਦੇ ਦਰ ਤੇ ਬੇਅੰਤ ਪਦਾਰਥ ਹਨ। ਜੀਵਾਂ ਨੂੰ ਸੂਤਰ (ਨਿਅਮ) ਬੱਧ ਕਰਨ ਦੀ ਸ਼ਕਤੀ ਭੀ ਉਸ ਦੇ ਆਪਣੇ ਕੋਲ ਹੈ। ਅਰਦਾਸ ਕਾਹਦੇ ਵਾਸਤੇ ਕਰਨੀ ਹੋਈ ? ਉਹ ਤਾਂ ਬਗੈਰ ਬੋਲਣ ਤੋਂ ਭੀ ਜੀਵਾਂ ਦੇ ਅੰਦਰ ਦੀਆਂ ਵਿਚਾਰਾਂ ਮੰਗਾਂ ਨੂੰ ਜਾਣਦਾ ਹੈ। ਭਾਵ ਕਿ ਸਾਡੀ ਅਕਲ ਤੁੱਛ ਹੈ। ਅਸੀਂ ਗਲਤ ਮੰਗਾਂ ਮੰਗੀ ਜਾ ਰਹੇ ਹਾਂ। ਨਿਰੰਕਾਰ ਦਾ ਅਸੂਲ ਵਿਰਾਟ ਹੈ। ਮਹਾਨ ਹੈ। ਉਹ ਸਾਡੇ ਆਖੇ ਲਗ ਕੇ, ਆਪਣੇ ਅਸੂਲ ਨਹੀਂ ਬਦਲੇਗਾ। ਜੇ ਕਰਤਾ ਮਨੁੱਖਾਂ ਦੇ ਆਖੇ ਲੱਗ ਕੇ ਕੰਮ ਕਰਨ ਲੱਗ ਪਵੇ, ਫਿਰ ਉਹ "ਮੂਰਖ" ਮੰਨਿਆ ਜਾਵੇਗਾ। ਮਨੁੱਖ ਵੱਧ ਅਕਲ ਵਾਲਾ ਮੰਨਣਾ ਪਵੇਗਾ।

"ਅਰਦਾਸ" ਦੀ ਥਾਂ ਬੇਨਤੀ ਸ਼ਬਦ ਭੀ ਆਮ ਵਰਤੇ ਹਨ – ਪੜ੍ਹੋ – (742)

ਇਹ "ਬੇਨੰਤੀ" ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥

ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ ॥

ਕਰਿ "ਮਿੰਨਤਿ ਕਰਿ ਜੋਦੜੀ", ਮੈ ਪ੍ਰਭੁ ਮਿਲਣੈ ਕਾ ਚਾਉ ॥ (41)

ਹੇ ਭਾਈ! ਜਿਨਾਂ ਭਾਗਸਾਲੀ ਜੀਵਾਂ ਨੇ ਪ੍ਰਭੂ ਨੂੰ ਹਿਰਦੇ ਵਿਚ ਵਸਾਇਆ ਹੈ। ਮੈਂ ਤਾਂ ਉਹਨਾਂ ਦੇ ਪਿੱਛੇ ਟੁਰਿਆ ਫਿਰਦਾ ਹਾਂ। ਉਹਨਾਂ ਦੀਆਂ ਮਿੰਨਤਾਂ ਕਰਦਾ ਹਾਂ ਕਿ ਮੇਰਾ ਭੀ ਮਿਲਾਪ ਕਰਵਾ ਦਿਓ। ਜੋਦੜੀ ਕਰ ਰਿਹਾ ਹਾਂ ਮੈਨੂੰ ਭੀ ਸਹੀ ਜੀਵਨ ਦਾ ਰਸਤਾ ਸਮਝਾ ਦਿਓ।

ਗੁਰੂ ਤੋਂ ਬੇਨਤੀ ਕਰਕੇ ਜੀਵਨ ਸਫਲ ਕਰਨ ਦੇ ਢੰਗ ਸਾਨੂੰ ਸਮਝਾਉਣ ਲਈ ਸਤਿਗੁਰੂ ਨੇ ਬਹੁਤ ਤਰੀਕੇ ਅਪਣਾਏ ਹਨ। "ਅਰਦਾਸ" ਸ਼ਬਦ ਮੰਗਾਂ ਦੀ ਲਿਸਟ ਪੜਕੇ ਰੱਬ ਨੂੰ ਸੁਣਾਉਣ ਵਾਸਤੇ ਨਹੀਂ ਹੈ। ਨਾ ਹੀ ਕਿਸੇ ਨੂੰ ਸਵਰਗ ਦਾ ਟਿਕਟ ਕੱਟਕੇ ਦੇਣ ਲਈ ਹੈ। ਕਾਸ਼ ਕਿ ਪੰਥਕ ਮੁਖੀ ਅਤੇ ਵਿਦਵਾਨ ਜਨ ਕਦੀ ਇਸ ਬੰਨੇ ਧਿਆਨ ਦੇਣ ਲਈ ਗਫਲਤ ਦੀ ਨੀਂਦ ਵਿਚੋਂ ਜਾਗ ਪੈਣ।

(ਗੁਰਬਾਣੀ ਵਿਚ "ਅਰਦਾਸਿ" ਸ਼ਬਦ 108 ਵਾਰੀ ਪ੍ਰਯੋਗ ਹੋਇਆ ਹੈ।)

✯✯✯

## ਣਣ। □□□੧ਓ – ੈਗ□□□□□੧ਓ (□ਦੇ□)

ਸਿੱਖ ਪੰਥ ਦੀ ਜ਼ਿੰਦਗੀ ਦਾ ਧੁਰਾ, ਕੇਂਦਰ ਬਿੰਦੂ ਗੁਰੂ (ਗੁਰਬਾਣੀ) ਹੈ। ਰੱਬ ਬਾਰੇ ਜਿੰਨਾ ਕੁ ਗਿਆਨ ਮਿਲਿਆ ਗੁਰੂ ਤੋਂ। ਵਹਿਮਾਂ ਭਰਮਾਂ ਤੋਂ ਜੇ ਮੁਕਤੀ ਮਿਲੀ ਹੈ, ਤਾਂ ਗੁਰੂ ਤੋਂ। ਤੀਰਥ ਸ਼ਰਾਧ ਵਰਤ ਆਦਿਕ ਤੋਂ ਜੇ ਛੁਟਕਾਰਾ ਮਿਲਿਆ ਹੈ ਤਾਂ ਗੁਰੂ ਉਪਦੇਸ਼ ਕਾਰਨ। ਪੰਛੀਆਂ ਪਸ਼ੂਆਂ ਤੇ ਪੱਥਰਾਂ ਦੇ ਭਗਵਾਨਾਂ ਤੋਂ ਜੇ ਖਹਿੜਾ ਛੁੱਟਿਆ ਹੈ ਤਾਂ ਗੁਰੂ ਦੀ ਮੱਤ ਕਰਕੇ। ਮਨੁੱਖੀ ਭਾਈਚਾਰੇ ਬਾਰੇ, ਜਾਤਾਂ ਪਾਤਾਂ ਤੋੜਕੇ, ਰਲਮਿਲ ਕੇ ਕਿਵੇਂ ਰਹਿਣਾ ਹੈ ਗੁਰੂ ਨੇ ਸਮਝਾਇਆ ਹੈ। ਔਰਤਾਂ ਨੂੰ ਪੈਰ ਦੀ ਜੁੱਤੀ ਨਹੀਂ, ਵਾਸਨਾ ਪੂਰਤੀ ਦਾ ਸਾਧਨ ਨਹੀਂ, ਸਗੋਂ ਬਰਾਬਰ ਦਾ ਇਨਸਾਨ ਮੰਨਣਾ ਗੁਰੂ ਨੇ ਸਿਖਾਇਆ ਹੈ। ਵੇਦਾਂ ਸਾਸ਼ਤਰਾਂ ਦੀ ਕੁਟਲਤਾ ਵਾਲੀ ਸੋਚ ਦੀ ਅਸਲੀਅਤ, ਜੱਗ ਜਾਹਰ ਕਰਕੇ, ਉਸ ਤੋਂ ਖਹਿੜਾ ਛੁਡਾ ਲੈਣ ਦੀ ਸਮਝ ਆਈ ਤਾਂ ਗੁਰੂ ਤੋਂ। ਸਦੀਆਂ ਤੋਂ ਚਲੀ ਆ ਰਹੀ ਬ੍ਰਾਹਮਣ ਦੀ "ਜਮਾਂਦਰੂ ਹਕਮੂਤ" ਨੂੰ ਢੈਹ ਢੇਰੀ ਕਰਨ ਦੀ ਜਾਂਚ ਦੱਸੀ ਤਾਂ ਗੁਰੂ ਨੇ। ਜਾਲਮ ਹਕੂਮਤਾਂ ਨਾਲ ਕਿਵੇਂ ਟੱਕਰ ਲੈਣੀ ਹੈ, ਪਾਪ ਕਰਨੋਂ ਕਿਵੇਂ ਰੋਕਣਾ ਹੈ, ਅਮੋੜ ਹਾਕਮ ਦਰਿੰਦਿਆਂ ਨੂੰ ਸਜ਼ਾ ਕਿਵੇਂ ਦੇਣੀ ਹੈ, ਵੱਲ ਸਿੱਖਿਆ ਗੁਰੂ ਤੋਂ। ਆਪਣੇ ਸਰੀਰ ਆਪਣੇ ਮਨ ਅਤੇ ਆਪਣੀ ਕਿਰਤ ਦੇ ਮਾਲਕ ਖੁਦ ਬਣਨ ਦਾ ਰਾਹ ਪੱਧਰ ਕੀਤਾ ਤਾਂ ਗੁਰੂ ਨੇ। ਆਪਣੇ ਸਵੈਮਾਣ, ਅਣਖ ਇਜ਼ੱਤ ਨੂੰ ਬਰਕਰਾਰ ਰੱਖਣ ਦੇ ਢੰਗ ਸਮਝਾਏ ਤਾਂ ਗੁਰੂ ਨੇ। ਸਾਨੂੰ ਚੂਹਿਆਂ ਵਰਗੇ ਕਾਇਰ ਮਨੁੱਖਾਂ ਨੂੰ ਸ਼ੇਰ ਮਰਦ ਬਣਾਇਆ ਤਾਂ ਗੁਰੂ ਨੇ। ਪੜਨ ਲਿਖਣ ਤੇ ਸੁਤੰਤਰਤਾ ਨਾਲ ਬੋਲਣ ਦਾ ਅਧਿਕਾਰ ਦੁਆਇਆ ਤਾਂ ਗੁਰੂ ਨੇ। ਸਾਹਮਣੇ ਮੱਥੇ ਜੰਗ ਵਿਚ ਤੇਗਾਂ ਸੂਤ ਕੇ ਉਤਰਨਾ ਸਿਖਾਇਆ ਤਾਂ ਗੁਰੂ ਨੇ। ਜਿਉਣਾ ਸਿਖਾਇਆ ਤਾਂ ਗੁਰੂ ਨੇ, ਮਰਨਾ ਸਿਖਾਇਆ ਤਾਂ ਗੁਰੂ ਨੇ। ਵੰਡ ਕੇ ਛੱਕਣ, ਧਰਮ ਦੀ ਕਿਰਤ ਕਰਨ ਦੇ ਰਾਹ ਪਾਇਆ ਤਾਂ ਗੁਰੂ ਨੇ। ਸੋਹਣੀ ਦਸਤਾਰ ਸਿਰ ਤੇ ਬਨਾਈ ਤਾਂ ਗੁਰੂ ਨੇ। ਦੁਨੀਆਂ ਨਾਲੋਂ ਨਵਾਂ ਨਿਵੇਕਲਾ "ਸਿੱਖ ਸਭਿਆਚਾਰ" ਬਖਸਿਆ ਤਾਂ ਗੁਰੂ ਨੇ। ਜੇ ਸਿੱਖ ਦੇ ਜੀਵਨ ਵਿਚ ਗੁਰੂ ਦੀ ਮੱਤ ਹੈ ਤਾਂ ਉਹ ਇਕ ਨਮੂਨੇ ਦਾ ਇਨਸਾਨ ਹੈ। ਅਗਰ ਗੁਰੂ ਸਿੱਖਿਆ ਮਨ ਵਿਚ ਨਹੀਂ ਹੈ, ਉਹ ਭੇਖੀ ਹੈ, ਪਾਖੰਡੀ ਹੈ, ਮਕਾਰ ਹੈ, ਹੈਵਾਨ ਹੈ।

ਮੁਸਲਮਾਨ ਜਗਤ ਵਿਚ ਇਕ ਬੜੀ ਸਿੱਖਿਆ ਦਾਇਕ ਵਿਚਾਰ ਪ੍ਰਚਲਤ ਹੈ। ਮੁਸਲਮਾਨਾਂ ਦੀ ਜ਼ਿੰਦਗੀ ਦਾ ਕੇਂਦਰ ਬਿੰਦੂ ਮੁਹੰਮਦ ਸਾਹਿਬ ਹੈ। ਅਗਰ ਕੋਈ ਭੁੱਲੜ ਬੰਦਾ ਮੁਸਲਮਾਨਾਂ ਬਾਰੇ ਗਲਤ ਟਿੱਪਣੀ ਕਰ ਦੇਵੇ, ਉਹ ਬਰਦਾਸਤ ਕਰ

ਲੈਣਗੇ। ਅਗਰ ਰੋਜ਼ੇ ਨਿਵਾਜਾਂ ਦਾ ਮਜਾਕ ਉਡਾ ਦੇਵੇ ਤਾਂ ਝੱਲ ਲੈਣਗੇ। ਅਗਰ ਕੋਈ ਮਸਜਿਦ ਵਿਰੁੱਧ ਕੁਬੋਲ ਕਹਿ ਦੇਵੇ ਤਾਂ ਹਜਮ ਕਰ ਲੈਣਗੇ। ਅਗਰ ਕੋਈ ਮੂਰਖ ਬੰਦਾ ਕੁਰਾਨ ਨੂੰ ਨਿਸ਼ਾਨਾ ਬਣਾ ਲਵੇ, ਦਿਲ ਤੇ ਪੱਥਰ ਰੱਖ ਕੇ ਤਾਂ ਵੀ ਝੱਲ ਲੈਣਗੇ ਪਰ ਯਾਦ ਰੱਖਿਓ! ਕਦੀ ਭੁੱਲ ਕੇ ਵੀ ਮੁਹੰਮਦ ਸਾਹਿਬ ਦੀ ਸ਼ਾਨ ਦੇ ਖਿਲਾਫ ਕੋਈ ਬਚਨ ਮੂੰਹੋ ਨਾ ਕੱਢ ਦੇਣਾ। ਫਿਰ ਭਾਵੇਂ ਤੁਸੀਂ ਉਹਨਾਂ ਦੇ ਸਕੇ ਸਬੰਧੀ ਭੀ ਕਿਉਂ ਨਾ ਹੋਵੋ, ਉਹ ਮੁਆਫ ਨਹੀਂ ਕਰਨਗੇ। ਕਿਸੇ ਭੀ ਹੱਦ ਤੱਕ ਤੁਹਾਡੇ ਵਿਰੁੱਧ ਜਾ ਸਕਦੇ ਹਨ। ਕਿਉਂਕਿ ਇਸਲਾਮ ਧਰਮ ਮੁਹੰਮਦ ਸਾਹਿਬ ਦੇ ਕਾਰਨ ਹੈ। ਮਸਜਿਦ ਮੁਹੰਮਦ ਦੇ ਕਾਰਨ ਹੈ। ਰੋਜੇ ਨਮਾਜ਼ਾਂ, ਰਹਿਤਾਂ ਬਹਿਤਾਂ ਮੁਹੰਮਦ ਦੀ ਬਦੌਲਤ ਹਨ। ਜੇ ਕੁਰਾਨ ਹੋਂਦ ਵਿਚ ਆਈ ਹੈ ਤਾਂ ਮੁਹੰਮਦ ਰਾਹੀਂ। ਜੇ ਇਹਨਾਂ ਵਿਚੋਂ ਮੁਹੰਮਦ ਕੱਢ ਦੇਈਏ, ਤਾਂ ਸਾਰੇ ਢੈਹ ਢੇਰੀ ਹੋ ਜਾਣਗੇ। ਧਰਮ, ਸਭਿਅਤਾ, ਰਾਜ, ਸਮਾਜ, ਜੀਵਨ ਜਾਂਚ, ਸਭ ਮੁਹੰਮਦ ਨੇ ਬਖਸਿਸ ਕੀਤੀ ਸੀ। ਜੇ ਵਿਚਕਾਰ ਮੁਹੰਮਦ ਨਹੀਂ ਤਾਂ ਬਾਕੀ ਸਭ ਅਡੰਬਰ ਰਹਿ ਜਾਵੇਗਾ।

ਬਿਲਕੁਲ ਇਸੇ ਤਰਜ ਤੇ ਸਿੱਖ ਸਮਾਜ ਦੀ ਹੋਂਦ ਗੁਰੂ ਦੀ ਬਦੌਲਤ ਹੈ। ਸਿੱਖਾਂ ਦੇ ਗੁਰਦੁਆਰੇ ਗੁਰੂ ਨਾਲ ਸਬੰਧਤ ਹਨ। ਸਿੱਖਾਂ ਦੇ ਜਨਮ ਕਰਮ ਅਨੰਦ ਕਾਰਜ, ਅੰਮ੍ਰਿਤ ਦੀਆਂ ਰਸਮਾਂ (ਖੰਡੇ ਕੀ ਪਾਹੁਲ) ਮਰਨੇ ਪਰਨੇ, ਸਭ ਗੁਰੂ ਨਾਲ ਜੁੜੇ ਹੋਏ ਹਨ। ਜੇਕਰ ਵਿਚੋਂ ਗੁਰੁ ਨੂੰ ਵੱਖ ਕਰ ਦੇਈਏ ਕੀ ਇਹ ਸਾਰੀਆਂ ਸੰਸਥਾਵਾਂ ਢੈਹ ਢੇਰੀ ਨਹੀਂ ਹੋ ਜਾਣਗੀਆਂ ? ਇਹਨਾਂ ਦੀ ਕੋਈ ਬੁੱਕਤ ਬਾਕੀ ਰਹਿ ਜਾਵੇਗੀ ? ਜਿਵੇਂ ਜਿਵੇਂ ਸਿੱਖ ਗੁਰੂ ਤੋਂ ਦੂਰ ਹੁੰਦਾ ਜਾ ਰਿਹਾ ਹੈ। ਉਸੇ ਹਿਸਾਬ ਸਿੱਖਾਂ ਦਾ ਜੀਵਨ ਨਿੱਘਰਦਾ ਜਾ ਰਿਹਾ ਹੈ। ਰੱਬ ਬਾਰੇ ਸਾਰੇ ਧਰਮਾਂ ਨੇ ਵੱਖੋਂ ਵੱਖਰੇ ਵਿਚਾਰ ਲੋਕਾਈ ਨੂੰ ਦੱਸੇ ਹਨ। ਸਾਨੂੰ ਉਹ ਰੱਬ ਸਭ ਤੋਂ ਪਿਆਰਾ ਅਤੇ ਮੇਹਰਵਾਨ ਮਹਿਸੂਸ ਹੁੰਦਾ ਹੈ ਜੋ ਗੁਰੂ ਸਾਹਿਬ ਨੇ ਬਿਆਨ ਕੀਤਾ ਹੈ। ਜੇ ਕਿਸੇ ਕੇਂਦਰ ਬਿੰਦੂ ਤੇ ਇਕੱਠੇ ਹੋਣ ਦੀ ਸੰਭਾਵਨਾ ਹੈ ਤਾਂ ਸਿੱਖ ਸਮਾਜ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਕੇਂਦਰੀ ਧੁਰਾ ਜਾਣਕੇ ਇਕੱਠਾ ਰਹਿ ਸਕਦਾ ਹੈ। ਇਸ ਨੂੰ ਖਤਮ ਕਰਨ ਲਈ, ਪੰਥ ਦੇ ਦੁਸ਼ਮਣਾਂ ਵਲੋਂ ਸਿੱਖ ਮੁਖੀਆਂ ਨੂੰ ਹੱਥ ਠੋਕੇ ਬਣਾ ਕੇ, ਲੁੱਚੀਆਂ ਕਹਾਣੀਆਂ ਨਾਲ ਨਕਾਨਕ ਭਰਿਆ ਬਚਿੱਤਰ ਨਾਟਕ, ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਟਿਕਾ ਦਿੱਤਾ ਗਿਆ ਹੈ। 11, 12, 13, 2006 ਨੂੰ ਦਿਆਲਪੁਰਾ ਭਾਈਕਾ ਪਿੰਡ ਵਿਚ "ਫਤਿਹ ਦਿਵਸ" ਨਾਮ ਹੇਠਾਂ ਗੁਰੂ ਗ੍ਰੰਥ ਦੇ ਬਰਾਬਰ ਬਚਿੱਤਰ ਨਾਟਕ ਦੇ ਗੰਦ ਦਾ "ਅਖੰਡ ਪਾਠ" ਕੀਤਾ ਗਿਆ। ਭੋਗ ਦੇ ਸਮੇਂ ਲਗਭਗ ਸਾਰੇ ਸਾਧ ਟੋਲੇ ਉਥੇ

ਹਾਜ਼ਰ ਸਨ। ਨਿਹੰਗਾਂ ਦੇ ਸਾਰੇ ਜੱਥੇ ਭੰਗ ਘਟਦੇ ਉਥੇ ਵੇਖੇ ਜਾ ਸਕਦੇ ਸਨ। ਨਾਨਕ ਸਰੀਏ, ਹਰਖੋਵਾਲੀਏ, ਦਾਦੂ ਵਾਲੀਏ, ਟਕਸਾਲੀਏ, ਬੇਦੀ ਕੇ ਊਨੇ ਵਾਲੇ, ਰਾੜੇਵਾਲੇ ਬਾਹਵਾਂ ਉਲਾਰ ਉਲਾਰ ਕੇ ਇਸ ਲੁੱਚ ਕਹਾਣੀਆਂ ਵਾਲੇ ਖੋਥੇ ਦੀ ਪ੍ਰਸੰਸਾ ਦਾ ਢੋਲ ਵਜਾ ਰਹੇ ਸਨ। ਇਸ ਵਕਤ ਸਭ ਤੋਂ ਸ਼ਰਮਨਾਕ ਪਹਿਲੂ ਇਹ ਸੀ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦਾ ਨੁਮਾਇੰਦਾ ਹਾਜ਼ਰੀ ਭਰਨ ਪਹੁੰਚਿਆ ਹੋਇਆ ਸੀ। ਅਕਾਲ ਤਖਤ ਤੇ ਬੈਠਕੇ ਉਸ ਦੇ ਨਾਮ ਨੂੰ ਵਰਤ ਕੇ, ਸਿੱਖਾਂ ਦੀ ਅਗਿਆਨਤਾ ਅਤੇ ਧਰਮ ਪ੍ਰਤੀ ਨਿਸਠਾ ਤਾ ਨਾਜਾਇਜ ਫ਼ਾਇਦਾ ਉਠਾ ਕੇ, ਉਸੇ ਤਖ਼ਤ ਦਾ (ਅਖੌਤੀ) ਜੱਥੇਦਾਰ, ਗੁਰੂ ਸਿੱਧਾਂਤਾਂ ਨੂੰ ਮਿੱਟੀ ਵਿਚ ਮਿਲਾ ਰਿਹਾ ਸੀ। ਇਸ ਨਾਮ ਧਰੀਕ ਜਥੇਦਾਰ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਤੋਂ ਇਲਾਵਾ, ਦਰਬਾਰ ਸਾਹਿਬ ਦਾ ਮੁੱਖ ਪੁਜਾਰੀ ਗਿਆਨੀ ਗੁਰਬਚਨ ਸਿੰਘ ਭੀ ਬਚਿੱਤਰ ਨਾਟਕ ਨੂੰ ਨੱਤ ਮਸਤਕ ਹੋ ਰਿਹਾ ਸੀ। ਪਟਨੇ ਵਾਲਾ ਗਿਆਨੀ ਇਕਬਾਲ ਸਿੰਘ ਭੀ ਬਚਿੱਤਰ ਨਾਟਕ ਦੀ ਪ੍ਰਸੰਸਾ ਦੇ ਪੁੱਲ ਬੰਨ ਰਿਹਾ ਸੀ। ਹਜੂਰ ਸਾਹਿਬ ਵਾਲੇ ਪੁਜਾਰੀ ਭੀ ਇਥੇ "ਚਾਰ ਚੰਨ੍ਹ" ਲਾਉਣ ਵਾਸਤੇ ਸਟੇਜ ਤੇ ਹਾਜ਼ਰ ਸਨ। ਲਵਕੁਸ਼ ਦੀ ਅਉਲਾਦ ਪੂਰਨ ਸਿੰਘ (ਸਾਬਕਾ ਪੁਜਾਰੀ) ਭੀ ਇਥੇ ਫੂੰਕਾਰੇ ਮਾਰਦਾ ਵੇਖਿਆ ਗਿਆ ਸੀ। ਇਹਨਾਂ ਸਾਰਿਆਂ ਨੇ "ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ"॥ (982) ਅਤੇ "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥" (646) ਦੇ ਮਹਾਨ ਸਿੱਧਾਂਤ ਨੂੰ ਘੱਟੇ ਰੋਲ ਦਿੱਤਾ। ਸਾਰੇ ਪੁਜਾਰੀਆਂ ਦੇ ਸਾਹਮਣੇ ਟਕਸਾਲ ਦੇ ਮੁਖੀ ਗਿਆਨੀ ਹਰਨਾਮ ਸਿੰਘ ਧੁੰਮਾ ਨੇ ਜੋ ਅਰਦਾਸ ਕੀਤੀ ਉਹ ਕਦੇ ਨਾ ਸੁਣੀ ਨਾ ਪਹਿਲਾ ਵੇਖੀ। ਸਿੱਖ ਸਿੱਧਾਂਤਾਂ ਨੂੰ ਘੱਟੇ ਰੋਲ ਦਿੱਤਾ। ਅਕਾਲ ਤਖਤ ਦੀ ਮਰਿਆਦਾ ਨੂੰ ਮਧੋਲ ਦਿੱਤਾ। ਗੁਰੂ ਨਾਨਕ ਸਾਹਿਬ ਦੀ ਲਾਸਾਨੀ ਵਿਚਾਰਧਾਰਾ ਨੂੰ ਆਪਣੇ ਬਣਕੇ, ਲੰਮੀਆਂ ਦਾਹੜੀਆਂ ਰੱਖਕੇ, ਖੰਡੇ ਕੀ ਪਾਹੁਲ ਛਕ ਕੇ ਕਕਾਰ ਸਜਾਕੇ ਖੁਦ ਲਾਂਬੂ ਲਾ ਦਿੱਤੇ, ਇਹਨਾਂ ਪਾਖੰਡੀ ਟੋਲਿਆਂ ਨੇ। (ਸਬੂਤ ਵਾਸਤੇ ਦਿਆਲਪੁਰੇ ਵਾਲੇ ਸਾਰੇ ਪ੍ਰੋਗਰਾਮ ਦੀ, ਵੀਡੀਓ ਫਿਲਮ ਲੇਖਕ ਕੋਲ ਮੌਜੂਦ ਹੈ।)

ਗੁਰੂ ਜੀ ਨੇ ਕੇਵਲ ਉਪਦੇਸ ਨਹੀਂ ਕੀਤਾ, ਬਲਕਿ ਹਰ ਇਕ ਜੁਲਮ ਵਿਰੁੱਧ ਜੋਰਦਾਰ ਆਵਾਜ਼ ਬੁਲੰਦ ਕੀਤੀ। ਤੱਤੀਆਂ ਤਵੀਆਂ ਤੇ ਸਰੀਰ ਨੂੰ ਪਿਘਲਾਉਣਾ ਪਿਆ। ਤੇਗ ਵਾਹੁਣੀ ਪਈ। ਚਾਂਦਨੀ ਚੌਂਕ ਸੀਸ ਕਲਮ ਕਰਾਉਣਾ ਪਿਆ। ਦਸਮ ਪਾਤਿਸ਼ਾਹ ਨੂੰ ਲਗਾਤਾਰ ਖੰਡਾ ਪੜਕਾਉਣਾ ਪਿਆ। ਗੁਰਬਾਣੀ ਰਾਹੀਂ

ਨਵੇਂ ਇਨਕਲਾਬ ਦਾ ਆਰੰਭ ਹੋਇਆ। ਇਸ ਪਾਵਨ ਬਾਣੀ ਦੇ ਅਸੂਲਾਂ ਤੇ ਪਰਪੱਕਤਾ ਨਾਲ ਪਹਿਰਾ ਦਿੰਦਿਆਂ, ਸਿੰਘਾਂ ਸਿੰਘਣੀਆਂ ਨੇ ਖੋਪਰੀਆਂ ਉਤਰਵਾ ਲਈਆਂ। ਚਰਖੀਆਂ ਤੇ ਚੜ ਗਏ। ਸਭ ਕੁਝ ਉੱਜੜ ਗਿਆ, ਰੋਟੀ ਤੋਂ ਆਤੁਰ ਹੋ ਗਏ। ਪਰ ਬਾਣੀ ਦੇ ਅਸੂਲਾਂ ਨੂੰ ਪਿੱਠ ਨਹੀਂ ਦਿੱਤੀ। ਅੱਜ ਦੇ ਵਿਕਾਊ ਟੋਲੇ, ਗੁਰਬਾਣੀ ਨੂੰ ਮੱਥਾ ਟੇਕਦੇ ਨੇ, ਪਾਖੰਡ ਕਰਦੇ ਨੇ, ਇਸ ਦੇ ਜਰੀਏ ਮਾਇਆ ਦੀਆਂ ਪੰਡਾਂ ਬੰਨਦੇ ਨੇ। ਤੇ ਬਾਣੀ ਦੇ ਸਿਧਾਂਤਾਂ ਨੂੰ ਦਗਾ ਦੇ ਜਾਂਦੇ ਹਨ। ਇਸ ਬਾਣੀ ਰਾਹੀਂ ਸੰਸਾਰ ਨੂੰ ਨਵਾਂ ਚਾਨਣ ਮਿਲਣਾ ਸੀ। ਆਪਣੇ ਅਖਵਾਉਣ ਵਾਲੇ ਹਨੇਰੇ ਵਿਚ ਭਟਕ ਰਹੇ ਹਨ।

ਮਨਮੁਖਿ ਕਰਮ ਕਰਹਿ ਨਹੀਂ ਬੂਝਹਿ, ਬਿਰਥਾ ਜਨਮੁ ਗਵਾਏ॥

"ਗੁਰਬਾਣੀ ਇਸੁ ਜਗ ਮਹਿ ਚਾਨਣੁ", ਕਰਮਿ ਵਸੈ ਮਨਿ ਆਏ॥ (67)

ਹੇ ਭਾਈ! ਗੁਰੂ ਨੂੰ ਨਜ਼ਰ ਅੰਦਾਜ਼ ਕਰਕੇ ਆਪਣੀ ਥੋੜੀ ਮੱਤ ਨਾਲ ਕੰਮ ਕਰਨ ਵਾਲੇ, ਆਖੇ ਤੋਂ ਵੀ ਨਹੀਂ ਸਮਝਦੇ। ਜਨਮ ਬੇਅਰਥ ਗੰਵਾ ਲੈਂਦੇ ਹਨ। ਨਾਸਮਝ ਲੋਕਾਂ ਨੂੰ ਪਤਾ ਨਹੀਂ ਕਿ ਗੁਰਬਾਣੀ ਇਸ ਸੰਸਾਰ ਵਿਚ ਗਿਆਨ ਦਾ ਚਾਨਣ ਵੰਡ ਰਹੀ ਹੈ। ਜੋ ਮੇਹਨਤ ਕਰਨਗੇ ਇਸ ਚਾਨਣ ਨਾਲ ਜੀਵਨ ਸਫਲਾ ਕਰ ਲੈਣਗੇ। (ਨੋਟ ਆਮ ਲੇਖਕ "ਕਰਮ" ਦਾ ਅਰਥ ਬਖਸਿਸ ਕਰਦੇ ਹਨ। ਕਿਤੇ ਕਿਤੇ ਇਹ ਅਰਥ ਪ੍ਰਸੰਗ ਮੁਤਾਬਕ ਠੀਕ ਹਨ, ਪਰ ਹਰ ਥਾਂ ਨਹੀਂ। ਬਹੁਤੀਆਂ ਥਾਵਾਂ ਤੇ "ਕਰਮ" ਕੰਮ ਜਾਂ ਮੇਹਨਤ ਲਈ ਆਇਆ ਹੈ। ਬਖਸਿਸ ਦੀ ਉਡੀਕ ਕਰਨ ਵਾਲਾ, ਮੇਹਨਤ, ਉੱਦਮ ਤੋਂ ਮੂੰਹ ਮੋੜ ਲੈਂਦਾ ਹੈ। ਇਸ ਲਈ ਗੁਰਬਾਣੀ ਵਿਚਲੇ ਪ੍ਰਮਾਣਾਂ ਦੇ ਅਰਥ ਕਰਨ ਲੱਗਿਆਂ, ਇਹੀ ਅਸੂਲ ਅਪਣਾਇਆ ਗਿਆ ਹੈ, ਜੋ ਅੱਜ ਦੇ ਪ੍ਰਸੰਗ ਵਿਚ ਵਿਗਿਆਨਕ ਸੇਧ ਦੇਵੇ)

ਸਦੀਆਂ ਤੋਂ ਚਲੇ ਆ ਰਹੇ ਮਨੁੱਖਤਾ ਵਿਰੋਧੀ ਵਰਤਾਰੇ ਨੂੰ ਗੁਰਬਾਣੀ ਨੇ ਤਾਰ ਤਾਰ ਕਰ ਦਿੱਤਾ। ਦਬੇ ਕੁਚਲੇ ਮਨੁੱਖ ਨੂੰ ਹੋਂਸਲਾ ਦੇ ਕੇ ਸਿਰ ਉਚਾ ਕਰਕੇ ਟੁਰਨ ਦੀ ਦਲੇਰੀ ਦਿੱਤੀ। "ਜਗਤ ਗੁਰੂ" ਬ੍ਰਾਹਮਣ ਨੂੰ ਖੂੰਜੇ ਲਾ ਦਿੱਤਾ। ਖੱਤਰੀ ਰਾਜਿਆਂ ਨੂੰ ਉਹਨਾਂ ਦੀ ਔਕਾਤ ਯਾਦ ਕਰਵਾਈ। ਆਮ ਆਦਮੀ ਬੇ ਗੈਰਤ ਜ਼ਿੰਦਗੀ ਨਾਲੋਂ ਅਣਖ ਵਾਲੀ ਮੌਤ ਨੂੰ ਪ੍ਰਵਾਨ ਕਰਨ ਲਈ ਤਿਆਰ ਹੋ ਗਿਆ। ਗੁਰੂ ਅਰਜਣ ਸਾਹਿਬ ਜੀ ਨੇ ਅਜਿਹੇ ਪ੍ਰਬੰਧ ਕਰ ਦਿੱਤੇ ਸਨ ਕਿ ਛੇਤੀ ਕੀਤੇ ਕੋਈ ਗੁਰਬਾਣੀ ਵਿਚ ਰਲਾ ਨਾ ਪਾ ਸਕੇ। ਪੰਥ ਦੇ ਦੁਸ਼ਮਣਾਂ ਨੇ ਗੁਰਬਾਣੀ ਦੇ

ਇਨਕਲਾਬੀ ਖਾਸੇ ਨੂੰ ਖੂੰਢਾ ਕਰਨ ਵਾਸਤੇ ਇਸ ਨੂੰ ਪੂਜਾ ਵਾਲੇ ਸਥਾਨ ਤੇ ਸੁਸ਼ੋਭਿਤ ਕਰ ਦਿੱਤਾ। ਸਿੱਖ ਮੱਥਾ ਟੇਕਣ ਅਰਦਾਸਾਂ ਕਰਾਉਣ,, ਅਖੰਡ ਪਾਠ ਕਰਾਉਣ ਤੇ ਬਹੁਤ ਸਾਰੀ ਮਾਇਆ ਪਹਿਲਾ ਗੁਰੂ ਗ੍ਰੰਥ ਅੱਗੇ ਰੱਖਣ। ਫਿਰ ਪੁਜਾਰੀਆਂ ਦੇ ਚਰਨ ਪੂਜਣ ਸੇਵਾ ਕਰਨ, ਬਸਤਰ ਤੇ ਹੋਰ ਵਾਧੂ ਮਾਇਆ ਅਰਪਣ ਕਰਨ। ਅਗਲਾ ਕੰਮ ਸੀ ਮਹਿੰਗੇ ਰੁਮਾਲੇ ਕੀਮਤੀ ਚਾਨਣੀਆਂ ਦਰੀਆਂ ਗਦੇਲੇ। ਫਿਰ ਬਣਨ ਲੱਗੇ ਸਰੋਵਰ ਤੇ ਸੰਖ ਮਰਮਰੀ ਗਗਨ ਚੁੰਭੀ ਇਮਾਰਤਾਂ। ਉਪ੍ਰੰਤ ਇਸ ਦੀ ਵਿਚਾਰਧਾਰਾ ਨੂੰ "ਖੱਸੀ" ਕਰਨ ਵਾਸਤੇ "ਹਮਕੋ ਤੁਮਕੋ" ਵਾਲੇ ਅਰਥ ਕੀਤੇ ਗਏ। ਅਗਾਂਹ ਜਾ ਕੇ ਗੁਰੂ ਸਾਹਿਬ ਦੇ ਅਤੇ ਗੁਰ ਸਿੱਖਾਂ ਦੇ ਪਰਉਪਕਾਰ ਭੁਲਾ ਕੇ ਗੁਰਦੁਆਰਿਆਂ ਵਿਚ ਬ੍ਰਹਮਾ ਵਿਸ਼ਨੂੰ ਰਾਮ ਤੇ ਕ੍ਰਿਸ਼ਨ ਦੀਆਂ ਕਥਾ ਕਹਾਣੀਆਂ ਸੁਣਾਈਆਂ ਜਾਣ ਲੱਗੀਆਂ। ਨਾਲ ਨਾਲ ਗੁਰਬਿਲਾਸ ਪਾਤਸ਼ਾਹੀ 6 ਵਰਗੀਆਂ ਘਟੀਆ ਕਿਤਾਬਾਂ ਲਿਖੀਆਂ ਗਈਆਂ।

ਗੁਰਬਿਲਾਸ ਪਾਤਿਸ਼ਾਹੀ ਛੇਵੀਂ ਬਾਰੇ ਖਾਸ ਨੋਟ- ਕਵੀ ਸੋਹਣ ਨਾਲ ਸਬੰਧਤ ਕੀਤੀ ਜਾਂਦੀ ਇਹ ਰਚਨਾ, ਆਪਣੀ ਅੰਦਰਲੀ ਗਵਾਹੀ ਮੁਤਾਬਕ ਸੰਨ 1718 ਦੀ ਰਚਨਾ ਹੈ। ਪਰ ਭਾਈ ਕਾਹਨ ਸਿੰਘ ਨਾਭਾ ਨੇ ਗੁਰਮਤ ਮਾਰਤੰਡ ਵਿਚ ਇਸ ਨੂੰ ਸੰਮਤ 1890 ਬਿਕਮਰੀ ਤੋਂ ਆਰੰਭ ਹੋ ਕੇ 1900 ਬਿਕਰਮੀ ਵਿਚ ਸਮਾਪਤ ਹੋਈ ਭਾਈ ਗੁਰਮੁਖ ਸਿੰਘ ਅਤੇ ਭਾਈ ਦਰਬਾਰਾ ਸਿੰਘ ਚੌਂਕੀ ਵਾਲੇ ਦੀ ਰਚਨਾ ਦਰਸਾਇਆ ਹੈ। ਇਸ ਦੇ ਛੰਦ ਨੰ: 141 ਵਿਚ ਅਕਾਲ ਤਖਤ ਤੇ ਸੋਨਾ ਚੜ੍ਹਾਉਣ ਦਾ ਬਿਰਤਾਂਤ ਦਰਜ ਹੈ। ਜੋ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਦੀ ਘਟਨਾ ਹੈ। ਛੰਦ ਨੰ: 410 ਵਿਚ ਦਰਜ ਹੈ। (ਆਪਣੇ ਵਲੋਂ ਭਵਿੱਖ ਬਾਣੀ ਦਾ ਭੁਲੇਖ ਪਾਇਆ ਹੈ।) ਕਿ ਮਹਾਰਾਜਾ ਰਣਜੀਤ ਸਿੰਘ ਨੂਰਦੀ ਸਰਾਇ ਢੁਹਾਕੇ, ਉਹਨਾਂ ਇੱਟਾਂ ਨਾਲ ਤਰਨਤਾਰਨ ਦਾ ਸਰੋਵਰ ਬਣਾਵੇਗਾ।) ਇਹ ਘਟਨਾ 1834 ਤੋਂ 1844 ਦੇ ਵਿਚਕਾਰ ਦੀ ਹੈ। ਇਸ ਕਿਤਾਬ ਦੀ ਇਕ ਨਕਲ ਖਾਲਸਾ ਕਾਲਜ ਅੰਮ੍ਰਿਤਸਰ ਦੇ, ਸਿੱਖ ਇਤਿਹਾਸ ਖੋਜ ਵਿਭਾਗ (ਨੰ: 651) ਵਿਚ ਵੇਖੀ ਜਾ ਸਕਦੀ ਹੈ। ਇਹਨਾਂ ਸਬੂਤਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਬਿਲਾਸ ਪਾਤਿਸ਼ਾਹੀ 6, ਸੰਨ 1834 ਤੋਂ ਸੰਨ 1844 ਦੇ ਵਿਚਕਾਰ ਲਿਖੀ ਗਈ ਹੈ। (ਸਿੱਖ ਪੰਥ ਵਿਸ਼ਵ ਕੋਸ਼ ਪੰਨਾ 626 ਡਾ. ਰਤਨ ਸਿੰਘ ਜੱਗੀ, ਛਾਪ 2005)

ਇਸੇ ਸਮੇਂ ਦੁਹਰਾਨ ਬਚਿੱਤਰ ਨਾਟਕ (ਕਥਿੱਤ ਦਸਮ ਗ੍ਰੰਥ) ਤਿਆਰ ਕਰਕੇ ਹੌਲੀ ਹੌਲੀ ਗੁਰੂ ਦਸਮੇ ਪਾਤਿਸ਼ਾਹ ਦੀ ਲਿਖਤ ਪ੍ਰਚਾਰਕੇ ਗੁਰੂ ਗ੍ਰੰਥ ਸਾਹਿਬ ਦੇ

ਨੇੜੇ ਕਰਨ ਦੀਆਂ ਚਾਲਾਂ ਚੱਲੀਆਂ ਗਈਆਂ। ਸਮੇਂ ਦੇ ਫੇਰ ਨਾਲ ਕਈ ਮੂੜ ਮੱਤੀਆਂ ਦੇ ਡੇਰਿਆਂ ਨੇ, ਇਸ ਪੋਥੇ ਨੂੰ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਟਿਕਾ ਦਿੱਤਾ। ਬਹੁਤ ਸਾਰੇ ਡੇਰਿਆਂ ਟਕਸਾਲਾਂ ਵਿਚ ਇਸ ਦੇ ਅਖੰਡ ਪਾਠ ਹੋਣ ਲੱਗ ਪਏ। ਗੁਰਬਾਣੀ ਨਾਲੋਂ ਸਿੱਖਾਂ ਨੂੰ ਤੋੜਕੇ ਹਿੰਦੂ ਪੌਰਾਣਿਕ ਦੇਵੀਆਂ ਦੇਵਤਿਆਂ ਦੇ ਪੁਜਾਰੀ ਬਣਨ ਦਾ ਰਾਹ ਪੱਧਰਾ ਕੀਤਾ ਗਿਆ। ਸ਼ਰਮਲਾਹ ਕੇ ਇਸ ਗ੍ਰੰਥ ਨੂੰ ਪੜਨ ਲਈ ਤਿਆਰ ਕੀਤਾ ਜਾਣ ਲੱਗਾ। ਨਵੰਬਰ 13, 2006 ਦਾ ਉਹ ਸਭ ਤੋਂ ਮਨਹੂਸ ਸਮਾਂ ਜੀ ਜਦੋਂ ਤਖਤਾਂ ਦੇ ਅਖੌਤੀ ਜਥੇਦਾਰ ਤੇ ਡੇਰੇਦਾਰਾਂ ਨੇ ਰਲਕੇ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਲੱਚਰ ਕਵਿਤਾਵਾਂ ਵਾਲੇ ਪੋਥੇ ਦਾ ਅਖੰਡ ਪਾਠ ਕੀਤਾ। ਸੰਮੇਲਣ ਕਰਾਇਆ, ਤੱਤ ਗੁਰਮਤ ਵਾਲੇ ਸਿੱਖਾਂ ਨੂੰ ਰੱਜ ਕੇ ਭੰਡਿਆ ਗਿਆ। ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦੇ ਹਾਲਾਤ ਬਾਰੇ ਬੜਾ ਸੁੰਦਰ ਲਿਖਿਆ ਹੈ। ਪੜ੍ਹੋ :

ਜੈਸੇ ਅਨੁਚਰ ਨਰਪਤਿ ਕੀ ਪਛਾਨੈ ਭਾਖਾ,
ਬੋਲਤ ਬਚਨ ਖਿਨ ਬੂਝੈ ਬਿਨ ਦੇਖਹੀ॥
ਜੈਸੇ ਜੋਹਰੀ ਪਰਖ ਜਾਨਤ ਹੈ ਰਤਨ ਕੀ,
ਦੇਖਤ ਹੀ ਕਹੈ ਖਰੋ ਖੋਟੋ ਰੂਪ ਰੇਖ ਹੀ॥
ਜੈਸੇ ਖੀਰ ਨੀਰ ਕੋ ਨਿਬੇਰੋ ਕਰਿ ਜਾਨੈ ਹੰਸ,
ਰਾਖੀਐ ਮਿਲਾਇ ਭਿੰਨ ਭਿੰਨ ਕੈ ਸਰੇਖ ਹੀ॥
"ਤੈਸੇ ਗੁਰੁ ਸਬਦ ਸੁਨਤ ਪਹਿਚਾਨੈ ਸਿੱਖ",
ਆਨ ਬਾਨੀ ਕ੍ਰਿਤਮੀ ਨ ਗਨਤ ਹੈ ਲੇਖ ਹੀ॥ (ਭਾ. ਗੁ, ਕਬਿੱਤ – 570)

ਹੇ ਭਾਈ ਗੁਰਸਿੱਖੋ! ਜਿਵੇਂ ਰਾਜੇ ਦਾ ਨੌਕਰ, ਨਾਲ ਰਹਿੰਦਿਆਂ ਰਾਜੇ ਦੀ ਆਵਾਜ ਨੂੰ ਝੱਟ ਪਛਾਣ ਲੈਂਦਾ ਹੈ। ਰਾਜਾ ਭਾਵੇਂ ਪੜਦੇ ਵਿਚ ਬੈਠਾ ਹੋਵੇ, ਨੌਕਰ ਬਾਹਰ ਬੈਠਾ ਹੀ ਮਾਲਕ ਦੀ ਆਵਾਜ ਪਛਾਣ ਲੈਂਦਾ ਹੈ। ਇਸੇ ਤਰ੍ਹਾਂ ਜੋਹਰੀ ਸੋਨੇ ਤੇ ਹੀਰਿਆਂ ਦੀ ਪਰਖ ਕਰਨਾ ਜਾਣਦਾ ਹੈ। ਉਹਨਾਂ ਦੀ ਬਣਤਰ ਅਤੇ ਰੰਗ ਆਦਿ ਵੇਖ ਕੇ ਦਸ ਦਿੰਦਾ ਹੈ, ਕਿੰਨੇ ਰਤਨ ਨਕਲੀ ਹਨ ਤੇ ਕਿੰਨੇ ਅਸਲੀ। ਜਿਵੇਂ ਹੰਸ ਦੁੱਧ ਤੇ ਪਾਣੀ ਨੂੰ ਵੱਖ ਕਰਨਾ ਜਾਣਦਾ ਹੈ ਉਸਦੇ ਅੱਗੇ ਦੁੱਧ ਅਤੇ ਪਾਣੀ ਮਿਲਾ ਕੇ ਰੱਖ ਦੇਈਏ, ਪਾਣੀ ਵੱਖ ਕਰਕੇ ਸਿਰਫ ਦੁੱਧ ਪੀਂਦਾ ਹੈ।

ਇਸੇ ਤਰ੍ਹਾਂ ਗੁਰੂ ਦਾ ਸੱਚਾ ਤੇ ਸਿਆਣਾ ਸਿੱਖ, ਗੁਰੂ ਦੇ ਸ਼ਬਦ ਗੁਰਬਾਣੀ ਨੂੰ

ਸੁਣਕੇ ਜਾਂ ਪੜ੍ਹਕੇ, ਪਛਾਣ ਲੈਂਦਾ ਹੈ ਕਿ ਇਹ ਖਾਲਿਸ ਗੁਰਬਾਣੀ ਹੈ। ਅਗਰ ਕਿਸੇ ਹੋਰ ਕੱਚੇ ਪਿੱਲੇ ਦੀ ਲਿਖੀ ਹੋਈ ਹੋਵੇ ਤਾਂ ਪਛਾਣ ਕਰਕੇ, ਪਰੇ ਕਰ ਦਿੰਦਾ ਹੈ। ਭਾਵ ਰੱਦ ਕਰ ਦਿੰਦਾ ਹੈ।

ਆਹ ਵੇਖੋ ਅੱਜ ਦੇ ਸਿੱਖਾਂ ਦੀ ਹਾਲਤ। ਨਹੀਂ ਨਹੀਂ ! ਸਿੱਖਾਂ ਦੇ ਧਰਮ ਮੁਖੀਆਂ ਦੀ ਹਾਲਤ। ਇਹਨਾਂ ਨੂੰ ਗੁਰੂ ਦੀ ਸੱਚੀ ਬਾਣੀ ਅਤੇ ਬਿਪਰਾਂ ਦੀ ਲਿਖੀ ਲੱਚਰ ਕਵਿਤਾ ਦੀ ਪਛਾਣ ਹੀ ਨਹੀਂ ਰਹੀ। ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਬਚਿੱਤਰ ਨਾਟਕ ਦਾ ਪ੍ਰਕਾਸ਼ ਤੇ ਅਖੰਡ ਪਾਠ ? ਤੋਬਾ ਤੋਬਾ।

ਕਿਸੇ ਪੰਕਤੀ ਸ਼ਬਦ ਜਾਂ ਰੱਬ ਦੇ ਕਿਰਤਮ ਨਾਮ ਦਾ ਜਾਪ ਕਰਨ ਵਾਲੇ ਧਿਆਨ ਨਾਲ ਪੜ੍ਹ ਲੈਣ ਕਿ ਗੁਰੂ ਗ੍ਰੰਥ ਸਾਹਿਬ ਵਿਚ ਅਣਗਿਣਤ ਵਾਰੀ "ਗੁਰੂ ਜਾਂ ਸਤਿਗੁਰੂ" ਜਪਣ ਦਾ ਹੁਕਮ ਦਿੱਤਾ ਗਿਆ ਹੈ। ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ "ਵਾਹਿਗੁਰੂ" ਸ਼ਬਦ ਚੁੱਕਕੇ, ਮੰਤਰ ਬਣਾਕੇ ਪੇਸ਼ ਕਰਨ ਤੋਂ ਪਹਿਲਾਂ ਇਹ ਭੀ ਨਹੀਂ ਸੋਚਿਆ ਕਿ ਗੁਰਬਾਣੀ ਪ੍ਰਮੁੱਖ ਹੈ। ਨਿਰਵਿਵਾਦ ਸਿੱਖਾਂ ਲਈ ਗੁਰੂ ਹੈ। ਭਾਈ ਗੁਰਦਾਸ ਜੀ ਨੇ ਬਹੁਤ ਅੱਛਾ ਲਿਖਿਆ ਹੈ ਪਰ ਉਹਨਾਂ ਦੀ ਕਿਸੇ ਰਚਨਾ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਕੀਤਾ ਗਿਆ। ਸ਼੍ਰੋਮਣੀ ਦਰਜਾ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦਾ ਹੈ, ਨਾ ਕਿ ਭਾਈ ਗੁਰਦਾਸ ਜੀ ਦੀ ਰਚਨਾ ਦਾ। ਆਓ, ਗੁਰੂ ਗੁਰੂ ਜਪਣ ਬਾਰੇ ਸਮਝੀਏ –

"ਗੁਰੁ ਗੁਰੁ ਜਪੀ ਗੁਰੂ ਗੁਰੁ" ਧਿਆਈ॥
ਜੀਅ ਕੀ ਅਰਦਾਸਿ "ਗੁਰੂ" ਪਹਿ ਪਾਈ॥ (396)

ਹੇ ਭਾਈ ! ਸਦਾ ਗੁਰੂ ਗੁਰੂ ਜਪਦਾ ਰਹੀ, ਗੁਰੂ ਨੂੰ ਧਿਆਉਂਦਾ ਰਹੀ। ਜੇ ਕੋਈ ਮਨ ਦੀ ਇੱਛਾ ਹੋਵੇ ਤਾਂ ਗੁਰੂ ਅੱਗੇ ਅਰਦਾਸ ਕਰੀ। ਭਾਵ ਹੈ ਕਿ ਗੁਰੂ ਦੇ ਹੁਕਮ ਨੂੰ ਚੇਤੇ ਵਿਚ ਰੱਖੋ, ਸਮੁਚਾ ਜੀਵਨ ਗੁਰ ਹੁਕਮਾਂ ਵਿਚ ਚਲਾਉ।

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ॥
ਗੁਰੁ ਗੋਬਿੰਦੁ, ਗੋਬਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ॥ (442)

ਹੇ ਭਾਈ ! ਜੋ ਮਹਾਨ ਗੁਰੂ ਸਰੀਰ ਦੇ ਅੰਦਰੋਂ ਹੀ ਨਾਮ ਰਤਨ ਲੱਭਣ ਦੀ ਜਾਂਚ ਸਮਝਾ ਦਿੰਦਾ ਹੈ। (ਜਿਵੇਂ ਲੋਕੀ ਸਮੁੰਦਰ ਵਿਚੋਂ ਰਤਨ ਮੋਤੀ ਆਦਿ ਪ੍ਰਾਪਤ ਕਰਨ ਦੀਆਂ ਪੌਰਾਣਿਕ ਕਹਾਣੀਆਂ ਸੁਣਦੇ ਆ ਰਹੇ ਸਨ ਇਥੇ ਸਮੁੰਦਰ ਦੀ ਥਾਵੇਂ ਮਨੁੱਖੀ ਸਰੀਰ ਨੂੰ ਹੀ ਸਮੁੰਦਰ ਆਖਿਆ ਹੈ) ਇਸ ਸਰੀਰ ਅੰਦਰ ਛੁਪੀਆਂ ਸ਼ਕਤੀਆਂ ਨੂੰ ਵਰਤਣ ਦੇ ਤਰੀਕੇ ਸਿਖਾ ਦਿੰਦਾ ਹੈ। ਮੈਨੂੰ ਨਿਰੰਕਾਰ ਬਾਰੇ ਅੰਦਰੋਂ

ਹੀ ਸੋਝੀ ਕਰਵਾ ਦਿੱਤੀ। ਮੇਰੇ ਵਾਸਤੇ ਗੋਬਿੰਦ (ਰੱਬ) ਅਤੇ ਗੁਰੂ ਵਿਚ ਕੋਈ ਫਰਕ ਨਹੀਂ ਹੈ। ਇਹ ਦੋਵੇਂ ਇਕ ਮਿਕ ਹਨ। ਗੁਰੂ ਨੂੰ ਰੱਬ ਬਾਰੇ ਪੂਰਾ ਗਿਆਨ ਹੈ।

ਗੁਰੂ ਗੁਰੁ ਗੁਰੁ "ਕਰਹੁ" ਗੁਰੂ ਹਰਿ ਪਾਈਐ...
ਗੁਰੂ ਗੁਰੁ ਗੁਰੂ ਗੁਰੁ ਗੁਰੂ "ਜਪੁ" ਮੰਨ ਰੇ ॥
ਦਾਸੁ ਬੇਨਤਿ ਕਹੈ, ਨਾਮੁ ਗੁਰਮੁਖਿ ਲਹੈ,
ਗੁਰੂ ਗੁਰੁ ਗੁਰੂ ਗੁਰੁ ਗੁਰੂ "ਜਪੁ" ਮੰਨ ਰੇ ॥ (1401)

ਹੇ ਮੇਰ ਮਨ, "ਗੁਰੂ ਗੁਰੂ" ਲਗਾਤਾਰ ਜਪਦਾ ਰਹੁ। ਗੁਰੂ ਗੁਰੂ ਜਪਣ ਨਾਲ ਹੀ ਪ੍ਰਭੂ ਮਿਲਦਾ ਹੈ, ਉਸ ਬਾਰੇ ਸੋਝੀ ਆਉਂਦੀ ਹੈ। ਗੁਰੂ ਦਰਸਾਏ ਮਾਰਗ ਤੇ ਸਦਾ ਚਲਦਾ ਰਹੀਂ। ਸਦਾ ਹੀ ਗੁਰੂ ਗੁਰੂ ਜਪਦਾ ਰਹੀਂ। ਭਾਵ ਹੈ ਕਿ ਗੁਰੂ ਦੀ ਸਿੱਖਿਆ ਤੇ ਚਲਦਾ ਰਹੀਂ।

ਸਿਰੀ ਗੁਰੁ ਸਾਹਿਬੁ ਸਭ ਊਪਰਿ ॥ .
ਗੁਰੁ ਜਹਾਜੁ ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ ॥
ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰ ਬਿਨੁ ਮੁਕਤਿ ਨ ਹੋਇ ॥ (1401)

ਹੇ ਭਾਈ! ਗੁਰੂ ਸ਼੍ਰੋਮਣੀ ਹੈ। ਗੁਰੂ ਦਾ ਦਰਜਾ ਸਭ ਤੋਂ ਉਤੇ ਹੈ। ਜ਼ਿੰਦਗੀ ਲਈ ਗੁਰੂ ਜਹਾਜ ਨਿਆਈ ਹੈ। ਬੇੜੀ ਨੂੰ ਪਾਰ ਕਰਾਉਣ ਵਾਲੇ ਮਲਾਹ ਦੀ ਨਿਆਈ ਹੈ। ਗੁਰੂ ਤੋਂ ਬਿਨਾਂ ਸੰਸਾਰ ਸਮੁੰਦਰ ਤੋਂ ਕੋਈ ਨਹੀਂ ਤਰ ਸਕਦਾ। ਨਿਰੰਕਾਰ ਦੀ ਕਿਰਪਾ ਸਦਕਾ ਗੁਰੂ ਨਾਲ ਮਿਲਾਪ ਹੋ ਜਾਵੇ, ਤਾਂ ਹੀ ਮਨੁੱਖ ਅਣਗਿਣਤ ਬੰਧਨਾਂ ਤੋਂ ਮੁਕਤ ਹੋ ਸਕਦਾ ਹੈ।

ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਾਟ ਬੇਨਤਿ ਕਹੈ ॥
ਜੋ "ਗੁਰੂ ਨਾਮੁ" ਰਿਦ ਮਹਿ ਧਰੈ, ਸੋ ਜਨਮ ਮਰਣ ਦੁਹ ਥੇ ਰਹੈ ॥ (1399)

ਹੇ ਭਾਈ ! ਜੋ ਸੇਵਕ ਦਿਨ ਰਾਤ ਗੁਰੂ ਗੁਰੂ ਜਪਦੇ ਹਨ, ਉਹਨਾਂ ਦਾ ਪਾਰ ਨਿਸਤਾਰਾ ਸੌਖਿਆਂ ਹੀ ਹੋ ਜਾਂਦਾ ਹੈ। ਦਾਸ ਬੇਨਤੀ ਕਰਦਾ ਹੈ ਜੋ ਵਿਅਕਤੀ ਗੁਰੂ ਦੇ ਉਪਦੇਸ ਨੂੰ ਹਿਰਦੇ ਵਿਚ ਬਸਾਵੇਗਾ, ਉਸ ਦੇ ਜਨਮ ਮਰਣ ਦੇ ਡਰ ਮੁੱਕ ਜਾਣਗੇ।

ਤਾਸੁ ਚਰਨ ਲੇ ਰਿਦੈ ਬਸਾਵਉ ॥
ਤਉ ਪਰਮ "ਗੁਰੂ" ਨਾਨਕ ਗੁਨ ਗਾਵਉ ॥ (1389)

ਹੇ ਭਾਈ! ਜੇ ਗੁਰੂ ਦੇ ਗਿਆਨ ਰੂਪੀ ਚਰਨ ਹਿਰਦੇ ਵਿਚ ਬਸ ਜਾਣ ਤਾਂ ਗੁਰੂ ਨਾਨਕ ਜੀ ਦੇ ਮਹਾਨ ਉਪਦੇਸ ਸਮਝ ਆ ਜਾਂਦੇ ਹਨ। ਫਿਰ ਸੇਵਕ ਬਾਰ-

ਬਾਰ ਗੁਰੂ ਨਾਨਕ ਦੀ ਸੋਭਾ ਕਰਦਿਆਂ ਉਸੇ ਨੂੰ "ਗੁਰੂ ਗੁਰੂ" ਕਰਕੇ ਜਪਦਾ ਹੈ।

ਸੁ ਕਹੁ ਟਲ "ਗੁਰੁ" ਸੇਵੀਐ ਅਹਿਨਿਸਿ ਸਹਜਿ ਸੁਭਾਇ॥
ਦਰਸਨਿ ਪਰਸਿਐ "ਗੁਰੂ" ਕੈ, ਜਨਮ ਮਰਣ ਦੁਖੁ ਜਾਇ॥ (1392)

ਹੇ ਕਵੀ ਟੱਲ, ਆਖ ! ਗੁਰੂ ਦਾ ਸਿਮਰਣ ਕਰੋ ਦਿਨ ਰਾਤ ਸਹਿਜ ਭਾ ਗੁਰੂ ਦੇ ਉਪਦੇਸ ਨੂੰ ਕਮਾਓ। ਇਸ ਤਰ੍ਹਾਂ ਗੁਰੂ ਦੇ ਅਸਲੀ ਦਰਸ਼ਨ ਹੋ ਜਾਣਗੇ। ਜਦੋਂ ਪੂਰਾ ਗਿਆਨ ਸਮਝ ਆ ਗਿਆ ਜਨਮ ਅਤੇ ਮੌਤ ਵਾਲੇ ਦੁਖ ਦਾ ਭੈ ਮੁੱਕ ਜਾਵੇਗਾ।

ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ,
"ਗੁਰੂ ਗੁਰੂ ਗੁਰੂ ਗੁਰੁ ਗੁਰੂ ਜਪੁ" ਪ੍ਰਾਨੀਅਹੁ॥ (1400)

ਹੇ ਭਾਈ! ਅਗਰ ਤੁਸੀਂ ਜੀਵਨ ਨੂੰ ਬੰਧਨ ਰਹਿਤ ਅਤੇ ਵਿਕਾਰ ਰਹਿਤ ਕਰਕੇ ਸੁਖੀ ਕਰਨਾ ਲੋਚਦੇ ਹੋ ਤਾਂ ਤੁਸੀਂ "ਗੁਰੂ ਗੁਰੂ" ਜਪਦੇ ਰਹੋ। ਭਾਵ ਕਿ ਗੁਰੂ ਦੇ ਉਪੇਦਸ ਦੁਆਰਾ ਸਹੀ ਗੁਰਮਤ ਮਾਰਗ ਅਪਣਾ ਲਓ।

ਹਰਿ ਹਰਿ "ਗੁਰੁ ਗੁਰੁ ਕਰਤ" ਭਰਮ ਗਏ॥
ਮੇਰੇ ਮਨਿ ਸਭਿ ਸੁਖ ਪਾਇਓ॥ (241)

ਹੇ ਭਾਈ! ਹਰੀ ਹਰੀ ਜਪਦਾ ਰਹੁ। "ਗੁਰੂ ਗੁਰੂ" ਜਪਦਾ ਰਹੁ। ਇਸ ਤਰ੍ਹਾਂ ਤੇਰੇ ਸਾਰੇ ਭਰਮ ਕੱਟੇ ਜਾਣਗੇ। ਭਾਵ ਫਿਰ ਉਹੀ ਹੈ ਕਿ ਗੁਰੂ ਦੀ ਸਿੱਖਿਆ ਉਪਦੇਸ ਹੁਕਮ ਭਾਣਾ ਰਜਾ, ਉਸ ਨੂੰ ਮੰਨੋ, ਤੇ ਜੀਵਨ ਨੂੰ ਗੁਰੂ ਦਰਸਾਏ ਰਾਹ ਤੇ ਟੋਰਨ ਦੀ ਕੋਸ਼ਿਸ਼ ਕਰੋ।

ਹਰਿ ਅਰਾਧਿ ਨ ਜਾਨਾ ਰੇ॥ ਹਰਿ ਹਰਿ "ਗੁਰੁ ਗੁਰੁ' ਕਰਤਾ ਰੇ॥ (612)

ਹੇ ਭਾਈ! ਮੈਂ ਨਿਰੰਕਾਰ ਨੂੰ ਆਰਾਧਣਾ ਚਾਹੁੰਦਾ ਹਾਂ। ਪਰ ਮੈਨੂੰ ਉਸਦਾ "ਸਿਮਰਨ ਜਪ" ਆਦਿ ਕਰਨਾ ਤਾਂ ਆਉਂਦਾ ਨਹੀਂ। ਮੈਂ ਅਣਜਾਣ ਜਿਹਾ ਸੇਵਕ, ਕਦੀ "ਹਰੀ ਹਰੀ" ਜਪਣ ਲੱਗ ਪੈਂਦਾ ਹਾਂ, ਕਦੀ "ਗੁਰੂ ਗੁਰੂ" ਸਿਮਰਨ ਕਰਨ ਲੱਗ ਪੈਂਦਾ ਹਾਂ। ਕਿਰਪਾ ਕਰਕੇ ਆਪਣੀ ਯਾਦ ਹਿਰਦੇ ਵਿਚ ਬਸਾਈ ਰੱਖਣੀ। ਭਾਵ ਹੈ ਕਿਸੇ ਵਿਸ਼ੇਸ਼ ਮੰਤਰ ਦੁਆਰਾ, ਕਿਸੇ ਖਾਸ ਵਿਧੀ ਰਾਹੀ, ਖਾਸ ਅਸਥਾਨ ਤੇ ਬੈਠਕੇ, ਜਾਪ ਕਰਨ ਦੀ ਕੋਈ ਲੋੜ ਨਹੀਂ ਹੈ। ਬਸ ਗੁਰੂ ਜੀ ਦੇ ਦਿੱਤੇ ਦਿਸ਼ਾ ਨਿਰਦੇਸ਼ ਸਮਝ ਆ ਜਾਣੇ ਚਾਹੀਦੇ ਹਨ।

ਅੱਗੇ ਕਈ ਸ਼ਬਦ ਹੋਰ ਗੁਰਬਾਣੀ ਵਿਚੋਂ ਪਾਠਕਾਂ ਅੱਗੇ ਰੱਖ ਰਿਹਾ ਹਾਂ। ਪੜ੍ਹ ਕੇ ਵਿਚਾਰ ਕਰਨੀ। ਸਟੇਜਾਂ ਤੇ ਕਥਾਕਾਰਾਂ ਤੋਂ ਕਈ ਵਾਰੀ ਇਹ ਪ੍ਰਮਾਣ ਤੁਸੀਂ

ਸੁਣਿਆ ਹੋਵੇਗਾ। ਕਥਾਕਾਰ ਇਸ ਸ਼ਬਦ ਦੇ ਪ੍ਰਮਾਣ ਵੀ ਦੇਈ ਜਾਂਦੇ ਹਨ ਤੇ ਨਾਲ ਸਿਮਰਨ ਕਰਨ ਦੇ ਕੋਹਲੂ ਦੇ ਬਲਦ ਵਾਲੀਆਂ ਸੰਗਤਾਂ ਦੀਆਂ ਅੱਖਾਂ ਤੇ ਪੱਟੀਆਂ ਵੀ ਬੰਨੀ ਜਾ ਰਹੇ ਹੁੰਦੇ ਹਨ।

ਮਨ ਰਾਮ ਨਾਮਾ ਬੇਧੀਅਲੇ,
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ਰਹਾਉ ॥
ਅਲੀਲੇ ਕਾਗਦੁ ਕਾਟੀਲੇ ਗੂਡੀ, ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ ॥
ਆਨੀਲੇ ਕੁੰਭੁ ਭਰਾਈਲੇ ਊਦਕ, ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ॥
ਮੰਦਰੁ ਏਕ ਦੁਆਰ ਦਸ ਜਾਕੇ, ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਗਵਤ, ਚੀਤੁ ਸੁ ਬਛਰਾ ਰਾਖੀਅਲੇ ॥
ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੁਧੀ, ਚੀਤੁ ਸੁ ਬਾਰਿਕ ਰਾਖੀਅਲੇ ॥
(972)

ਹੇ ਭਾਈ! ਆਪਣੇ ਮਨ ਨੂੰ ਸਦਾ ਨਿਰੰਕਾਰ ਨਾਲ ਜੋੜੀ ਰੱਖੋ। ਜਿਵੇਂ ਸੁਨਿਆਰ ਗਹਿਣੇ ਭੀ ਬੜੇ ਧਿਆਨ ਨਾਲ ਬਣਾਉਂਦਾ ਹੈ। ਆਏ ਗਾਹਕਾਂ ਨਾਲ ਗਲਬਾਤ ਭੀ ਕਰਦਾ ਹੈ। ਛੋਟੇ ਬੱਚੇ ਕਾਗਜ ਤੋਂ ਗੁੱਡੀ (ਪਤੰਗ) ਤਿਆਰ ਕਰ ਲੈਂਦੇ ਹਨ। ਡੋਰ ਬੰਨਕੇ ਗੁੱਡੀ ਆਕਾਸ਼ ਵਿਚ ਉਡਾ ਦਿੰਦੇ ਹਨ। ਆਪਸ ਵਿਚ ਗੱਲਾਂ ਕਰਕੇ ਹਸਦੇ ਭੀ ਹਨ ਪਰ ਧਿਆਨ ਆਪਣੀ ਪਤੰਗ ਤੇ ਹੁੰਦਾ ਹੈ। ਮਤਾਂ ਕਿਤੇ ਡਿੱਗ ਨਾ ਪਵੇ, ਕੋਈ ਦੂਜਾ ਕੱਟ ਨਾ ਲਵੇ।

ਲੜਕੀਆਂ ਘੜੇ ਗਾਗਰਾਂ ਲੈ ਕੇ, ਖੂਹ ਤੋਂ ਪਾਣੀ ਲੈ ਕੇ ਆਉਂਦੀਆਂ ਹਨ। ਸਿਰ ਉਤੇ ਪਾਣੀ ਨਾਲ ਭਰੇ ਹੋਏ ਘੜੇ ਹਨ। ਆਪਸ ਵਿਚ ਹਸਦੀਆਂ ਹਨ, ਗੱਲਾਂ ਕਰਦੀਆਂ ਹਨ। ਪਰ ਧਿਆਨ ਘੜੇ ਵੱਲ ਹੁੰਦਾ ਹੈ, ਕਿ ਡਿੱਗ ਨਾ ਪਵੇ। ਸ਼ਹਿਰ ਵਿਚ ਬਸਣ ਵਾਲੇ ਲੋਕ ਅਨੇਕਾਂ ਦਰਵਾਜ਼ਿਆਂ ਰਾਹੀਂ ਗਊਆਂ ਨੂੰ ਬਾਹਰ ਘਾਹ ਚਰਨ ਲਈ ਲੈ ਕੇ ਜਾਂਦੇ ਹਨ ਕਾਫੀ ਦੂਰੀ ਤੇ ਜੰਗਲ ਵਿਚ ਗਉ ਘਾਹ ਚਰਦੀ ਹੋਈ ਭੀ ਆਪਣੇ ਬੱਚੇ ਨੂੰ ਯਾਦ ਰੱਖਦੀ ਹੈ।

ਇਕ ਮਾਂ ਆਪਣੇ ਛੋਟੇ ਬੱਚੇ ਨੂੰ ਪੰਘੂੜੇ ਵਿਚ ਪਾਕੇ, ਕੰਮ ਕਰਨ ਲੱਗ ਪੈਂਦੀ ਹੈ। ਬਹੁਤ ਸਾਰੇ ਜਿੰਮੇਵਾਰੀਆਂ ਵਾਲੇ ਕੰਮ ਕਰਦੀ ਹੋਈ ਮਾਂ ਬੱਚੇ ਦਾ ਭੀ ਪੂਰਾ

ਖਿਆਲ ਰੱਖਦੀ ਹੈ। ਹੇ ਤਿਲੋਚਨ ਜੀ। ਇਸੇ ਤਰੀਕੇ ਮਨੁੱਖ ਸਾਰੇ ਕੰਮ ਕਾਜ ਕਰੇ। ਵੱਡੀਆਂ ਛੋਟੀਆਂ ਜਿੰਮੇਵਾਰੀਆਂ ਨਿਭਾਵੇ। ਪਰਮੇਸਰ ਨੂੰ ਉਪਰ ਵਰਨਣ ਕੀਤੇ ਵਾਂਗ ਸਦਾ ਯਾਦ ਰੱਖੇ। (ਗੁਰੂ ਗ੍ਰੰਥ ਸਾਹਿਬ ਵਿਚ ਗੁਰੂ, ਸਤਿਗੁਰੂ, ਸ਼ਬਦ 2625 ਵਾਰੀ ਆਇਆ ਹੈ।)

ਗੁਰੂ ਦੀ ਮਹਿਮਾ ਵਾਲਾ ਇਕ ਸ਼ਬਦ ਦੇ ਕੇ ਸਮਾਪਤ ਕਰਦੇ ਹਾਂ। ਧਿਆਨ ਦੇਣਾ ਸਾਰੇ ਸ਼ਬਦ ਵਿਚ ਗੁਰੂ ਦੀ ਵਡਿਆਈ ਹੈ। ਗੁਰੂ ਦੇ ਉਪਦੇਸ਼ ਨੂੰ ਮੰਨਣਾ ਹੈ। ਨਿਰੰਕਾਰ ਦੇ ਦਰਸ਼ਨ ਗੁਰੂ ਰਾਹੀਂ ਹੁੰਦੇ ਹਨ। ਇਹੀ ਬਾਰ ਬਾਰ ਪੜ੍ਹਨ ਨੂੰ ਮਿਲੇਗਾ। ਕਰੋ ਦਰਸ਼ਨ :

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰਸੇਉ ॥
ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ "ਜਪਉ ਗੁਰੂ ਗੁਰ ਨਾਉ" ॥ ਰਹਾਉ ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲ ਪੁਰਖੁ ਭਗਵਾਨੁ ॥
ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥
ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥
ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥
ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕ ਹਰਿ ਸੋਇ ॥ (ਮ ੫,864)

ਹੇ ਭਾਈ! ਗੁਰੂ ਦੀ ਸਿਖਿਆ ਤੋਂ ਬਗ਼ੈਰ ਮੈਨੂੰ ਕੋਈ ਸਿਖਿਆ ਚੰਗੀ ਨਹੀਂ ਲਗਦੀ। ਇਸੇ ਲਈ ਮੈਂ ਹਰ ਰੋਜ਼ ਹਰ ਸਮੇਂ ਗੁਰੂ ਦੇ ਉਪਦੇਸ਼ ਨੂੰ ਚਿਤ ਵਿਚ ਰਖਦਾ ਹਾਂ। (ਭਾਵ ਗੁਰੂ ਦਾ ਹੀ ਜਾਪ ਸਿਮਰਨ ਕਰਦਾ ਹਾਂ।) ਰਹਾਉ ॥

ਗੁਰੂ ਦੀ ਸਿਖਿਆ ਹੀ ਮੇਰੀ ਪੂਜਾ ਹੈ। ਗੁਰੂ ਦਾ ਉਪਦੇਸ਼ ਹੀ ਮੇਰੇ ਲਈ ਰੱਬੀ ਫੁਰਮਾਨ ਹੈ। ਗੁਰੂ ਹੀ ਮੇਰਾ ਦੇਵਤਾ ਹੈ। ਗੁਰੂ ਹੀ ਮੇਰੇ ਲਈ ਬੇਅੰਤ ਰਹਿਮਤਾਂ ਦਾ ਦਾਤਾ ਹੈ। ਮੇਰੇ ਲਈ ਸਭ ਤੋਂ ਉਤਮ ਪੂਜਣਜੋਗ ਕੇਵਲ ਗੁਰੂ ਹੈ। ਗੁਰੂ ਤੋਂ ਹੀ ਮੈਨੂੰ ਗਿਆਨ ਪ੍ਰਾਪਤ ਹੋਇਆ ਹੈ। ਗੁਰੂ ਦੇ ਉਪਦੇਸ਼ ਵਿਚ ਹੀ ਮੇਰਾ ਧਿਆਨ ਟਿਕਦਾ ਹੈ। ਮੇਰੇ ਲਈ ਗੁਰੂ ਹੀ ਪਰਮੇਸਰ ਦਾ ਰੂਪ ਹੈ, ਧਰਤੀ ਦੇ ਜੀਵਾਂ ਦਾ ਆਸਰਾ ਹੈ। ਮੈਂ ਸਦਾ ਗੁਰੂ ਅੱਗੇ ਨਿਮਰਤਾ ਨਾਲ ਬੇਨਤੀ ਕਰਦਾ ਹਾਂ ਕਿ ਮੈਨੂੰ ਕਿਸੇ ਹੋਰ ਅੱਗੇ ਮੰਗਤਾ ਨਾ ਬਦਾ ਦੇਣਾ। ਗੁਰੂ ਸੰਸਾਰ ਸਾਗਰ ਤੋਂ ਪਾਰ ਲਾਉਣ

ਵਾਲਾ ਹੈ। ਗੁਰੂ ਦੀ ਸਿਖਿਆ ਨਾਲ ਜਮ ਰੂਪੀ ਵਿਕਾਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਅਗਿਆਨਤਾ ਦੇ ਹਨੇਰੇ ਵਿਚ ਭਟਕਦਿਆਂ ਨੂੰ ਗੁਰੂ ਗਿਆਨ (ਮੰਤਰ) ਦਾ ਚਾਨਣ ਦੇ ਕੇ ਜੀਵਨ ਰਾਹ ਦੀ ਸੋਝੀ ਕਰਵਾ ਦਿੰਦਾ ਹੈ। ਗੁਰੂ ਦਾ ਉਪਦੇਸ਼ ਲੈ ਕੇ ਸਾਰੇ ਹੀ ਆਪਣੇ ਜੀਵਨ ਨੂੰ ਸਫ਼ਲਾ ਕਰ ਸਕਦੇ ਹਨ। ਜਿਸ ਨੂੰ ਪੂਰਾ ਗੁਰੂ (ਗੁਰੂ ਨਾਨਕ+ਸ਼ਬਦ ਗੁਰੂ) ਮਿਲ ਜਾਵੇ ਉਹ ਵੱਡੇ ਭਾਗਾਂਵਾਲਾ ਬਣ ਜਾਂਦਾ ਹੈ। ਗੁਰੂ ਦੀ ਸਿਖਿਆ ਦੁਆਰਾ ਮਨੁੱਖ ਬੁਰਾਈ ਨਹੀਂ ਕਰਦਾ, ਇਸ ਲਈ ਦੁੱਖਾਂ ਤੋਂ ਬਚ ਜਾਂਦਾ ਹੈ। ਗੁਰੂ ਦਾ ਹੁਕਮ ਅਟੱਲ ਹੈ, ਮਹਾਨ ਹੈ। ਉਸ ਦੇ ਬਰਾਬਰ ਕੋਈ ਉਪਦੇਸ਼ ਨਹੀਂ ਹੋ ਸਕਦਾ। ਗੁਰੂ ਦੇ ਸਿਧਾਂਤ ਦਾ ਹੋਰ ਕੋਈ ਬਦਲ ਨਹੀਂ ਹੈ। ਕਿਉਂਕਿ ਗੁਰੂ ਨਾਨਕ ਬਾਬਾ ਜੀ ਤੇ ਨਿਰੰਕਾਰ ਦੀ ਅਪਾਰ ਬਖ਼ਸ਼ਿਸ਼ ਸੀ। ਮਾਨੋ ਬਾਬਾ ਨਾਨਕ ਆਪ ਹੀ ਪਰਮੇਸਰ ਰੂਪ ਸਨ। ਇਸ ਲਈ ਉਨ੍ਹਾਂ ਨੂੰ ਹੀ "ਗੁਰੂ ਗੁਰੂ" ਆਖ ਕੇ ਜਪਣਾ ਚਾਹੀਦਾ ਹੈ।

***

## ਣਥ। [illegible]

([illegible])

ਗੁਰਬਾਣੀ ਸਿੱਖ ਸੰਗਤਾਂ ਵਿਚ ਪੜ੍ਹਨ ਜੋਗ, ਸਿੱਖਣ ਜੋਗ ਤੇ ਮੰਨਣ ਜੋਗ ਬਣਾਉਣ ਲਈ, ਬਹੁਤ ਢੰਗ ਅਪਣਾਏ ਗਏ ਹਨ। ਇਕੋ ਗੱਲ ਨੂੰ ਕਈ ਸਾਰੇ ਤਰੀਕਿਆਂ ਨਾਲ ਬਿਆਨ ਕੀਤਾ ਗਿਆ ਹੈ। ਕਈ ਬੋਲੀਆਂ ਵਿਚ ਲਿਖਿਆ ਗਿਆ ਹੈ। ਕਈ ਸਾਰੇ ਵਿਅਕਤੀਆਂ (ਭਗਤਾਂ, ਗੁਰਸਿੱਖਾਂ) ਤੋਂ ਅਖਵਾਇਆ ਗਿਆ ਹੈ। ਆਮ ਜੀਵਨ ਵਿਚੋਂ ਉਦਾਹਰਣਾਂ ਹਨ। ਖੇਤੀ ਨਾਲ ਸਬੰਧਤ ਪ੍ਰਮਾਣ ਹਨ। ਤਰਖਾਣ ਲੋਹਾਰ ਸੁਨਿਆਰ ਆਦਿ ਦੇ ਹਵਾਲੇ ਮੌਜੂਦ ਹਨ। ਜੋਗੀਆਂ ਬ੍ਰਾਹਮਣਾਂ ਕਾਜੀਆਂ ਆਦਿ ਦਾ ਜ਼ਿਕਰ ਕੀਤਾ ਗਿਆ ਹੈ। ਪਸ਼ੂਆਂ ਪੰਛੀਆਂ

ਦਰਿਆਵਾਂ, ਸਮੁੰਦਰਾਂ ਦਾ ਜ਼ਿਕਰ ਹੈ। ਹਵਾ, ਮੀਂਹ, ਧਰਤੀ, ਚੰਦ, ਸੂਰਜ, ਤਾਰੇ ਆਦਿ ਬਾਰੇ ਭੀ ਗੁਰਬਾਣੀ ਵਿਚੋਂ ਪੜ੍ਹੇ ਜਾ ਸਕਦੇ ਹਨ। ਚੰਗੇ ਇਨਸਾਨ ਅਤੇ ਬੁਰੇ ਬੰਦਿਆਂ ਦਾ ਭੀ ਬਹੁਤ ਜ਼ਿਕਰ ਮਿਲਦਾ ਹੈ। ਇਨਸਾਨ ਨੂੰ ਪ੍ਰੇਰਕੇ ਚੰਗੇ ਕੰਮ ਕਰਨ ਲਈ ਸਤਿਗੁਰੂ ਜੀ ਨੇ ਬੇਓੜਕ ਮੇਹਨਤ ਕੀਤੀ ਹੈ। ਰੱਬ ਦੇ ਨਾਵਾਂ ਦਾ ਅੰਤ ਪਾਰਾਵਾਰ ਨਹੀਂ। ਕਿਤੇ ਕਹਿ ਦਿੱਤਾ ਤੇਰਾ ਕੋਈ ਨਾਮ ਨਹੀਂ ਹੈ। ਰੱਬ ਨਿਰੰਕਾਰ ਹੈ, ਅਜੋਨੀ ਹੈ। ਕਈ ਵਾਰੀ ਉਸਨੂੰ ਸੋਹਣੇ ਸਰੂਪ ਵਾਲਾ ਸੋਹਣੇ ਲੰਮੇ ਕੇਸਾਂ ਵਾਲਾ, ਦਸਤਾਰ ਵਾਲਾ ਭੀ ਬਿਆਨ ਕਰ ਦਿੱਤਾ। ਇਹਨਾਂ ਸਾਰੀਆਂ (ਅਤੇ ਹੋਰ ਭੀ) ਖੂਬੀਆਂ ਰਹਿਮਤਾਂ ਬਰਕਤਾਂ ਨੂੰ ਜੇ ਇਕ ਥਾਂ ਇਕੱਠਾ ਕਰਕੇ, ਖੁਸ਼ੀ ਦੇ ਆਲਮ ਵਿਚ ਹੈਰਾਨ ਹੋ ਕੇ ਸਤਿਗੁਰੂ ਦਾ ਸੁਕਰਾਨਾ ਕਰਨਾ ਹੋਵੇ ਤਾਂ ਗੁਰਬਾਣੀ ਵਿਚ ਸ਼ਬਦ ਵਰਤਿਆ ਹੈ "ਵਾਹੁ"।

ਇਸੇ ਦੇ ਬਦਲਵੇ ਰੂਪ ਹਨ ਬਲਿਹਾਰ ਜਾਣਾ, ਕੁਰਬਾਨ ਜਾਣਾ, ਸਦਕੇ ਜਾਣਾ, ਘੋਲੀ ਜਾਵਾਂ। ਤਨ ਮਨ ਅਰਪ ਦਿਆਂ, ਜਿੰਦ ਵਾਰ ਦਿਆਂ, ਸਿਰ ਵਾਰ ਦਿਆਂ। ਪੱਖਾਂ ਝੱਲਾਂ, ਪੀਸਣ ਪੀਸਾਂ, ਜੋੜੇ ਝਾੜਾਂ, ਚਰਨ ਧੂੜੀ ਲਵਾਂ, ਮਿੱਠੇ ਬਚਨ ਬੋਲਾਂ, ਰਾਹ ਵਿਚ ਅੱਖਾਂ ਵਿਛਾ ਦੇਵਾਂ, ਜਨਮਾਂ ਜਨਮਾਂ ਤੱਕ ਤੁਹਾਡੀ ਸੇਵਾ ਕਰਦਾ ਰਹਾਂ। ਮਨੁੱਖਤਾ ਦੇ ਭਲੇ ਲਈ ਜੇ ਆਪਣਾ ਆਪਾ ਕੁਰਬਾਨ ਭੀ ਕਰਨਾ ਪਵੇ, ਤਾਂ ਕੁਰਬਾਨ ਕਰ ਦਿਆਂ। ਕਾਮ ਕ੍ਰੋਧ, ਲੋਭ ਮੋਹ, ਹੰਕਾਰ ਤੋਂ ਬਚਕੇ ਰਹਾਂ। ਮਾਣ ਵਡਿਆਈ ਦੀ ਲਾਲਸਾ ਨਾ ਰੱਖਾਂ। ਮਿੱਟੀ ਤੇ ਸੋਨਾ ਇਕ ਬਰਾਬਰ ਸਮਝਾਂ। ਕਾਇਰਤਾ ਤਿਆਗਕੇ ਬਹਾਦਰੀ ਵਾਲਾ ਰਾਹ ਅਖਤਿਆਰ ਕਰਾਂ। ਕਿਸੇ ਨੂੰ ਘਟੀਆ ਵਧੀਆ ਨਾ ਮੰਨਾਂ। ਜਿੰਮੇ ਲੱਗੀ ਹਰ ਇਕ ਸੇਵਾ ਨੂੰ ਇਮਾਨਦਾਰੀ ਨਾਲ ਨਿਭਾਵਾਂ। ਦੁੱਖ ਸੁੱਖ ਵਿਚ ਸਦਾ ਚੜਦੀਕਲਾ ਨਾਲ ਰਹਾਂ। ਜਦੋਂ ਅਜਿਹੇ ਵਿਕਾਰਾਂ ਤੋਂ ਬਚਾਉਣ ਵਾਲਾ ਪ੍ਰੇਰਨਾ ਸ੍ਰੋਤ ਪਤਾ ਲਗੇ ਕਿ ਇਹ "ਗੁਰੂ" ਹੈ। ਸ਼ੁਕਰਾਨੇ ਵਿਚ ਬਲਰੇਜ਼ ਹੋ ਕੇ ਆਖਾਂ "ਵਾਹ"। ਸਤਿਗੁਰੂ ਤੁਸੀਂ ਮਹਾਨ ਹੋ ਬਲਿਹਾਰ ਜਾਵਾਂ। ਜਦੋਂ ਸਾਰੇ ਗੁਣਾਂ ਦੇ ਦਾਤੇ, ਸਤਿਗੁਰੁ ਬਾਰੇ ਸੋਝੀ ਪਵੇ ਤਾਂ ਵਿਸਮਾਦ ਵਿਚ ਆ ਕੇ, ਪੁਕਾਰ ਉਠਾਂ, ਵਾਹ ਸਤਿਗੁਰੂ ਜੀ ਵਾਹ"। ਕਿਸੇ ਅਗੰਮੀ ਸਰੂਰ ਵਿਚ, ਰਹਿਮਤਾਂ ਬਰਕਤਾਂ ਵੇਖ ਕੇ, ਗੁਲਾਮੀ ਦੇ ਸੰਗਲ ਟੁੱਟਣ ਤੇ, ਆਪ ਮੁਹਾਰੇ ਮੂੰਹੋ ਨਿਕਲੇ "ਵਾਹ, ਗੁਰੂ ਜੀ ਵਾਹ, ਵਾਹ ਗੁਰੂ"।

ਇਹ ਕੋਈ ਜਪਣ ਵਾਲਾ ਮੰਤਰ ਨਹੀਂ ਹੈ। ਤੋਤੇ ਵਾਂਗ ਰਟਣ ਵਾਲਿਆਂ ਨੂੰ ਜਾਂ ਅਰੜਾਟ ਪਾਉਣ ਵਾਲਿਆਂ ਨੂੰ ਅੱਜ ਤੱਕ ਕੀ ਪ੍ਰਾਪਤ ਹੋਇਆ ਹੈ ? "ਨਾਮ

ਸਿਮਰਨ" ਦੀਆਂ ਬੜਕਾਂ ਮਾਰਨ ਵਾਲਿਆਂ ਦੀ ਜ਼ਿੰਦਗੀ ਵਿਚ ਕਿਸੇ ਨਵੀਂ ਕ੍ਰਾਂਤੀ ਨੇ ਅੰਗੜਾਈ ਲਈ ? ਗੁਰਬਾਣੀ ਵਿਚ ਦਰਸਾਏ ਗੁਣ ਉਹਨਾਂ ਵਿਚ ਸਮਾ ਗਏ ? ਜੇ ਉਹ ਵੀ ਆਮ ਇਨਸਾਨਾਂ ਵਰਗੇ ਇਨਸਾਨ ਹੀ ਹਨ। ਤਾਂ ਚਾਹੀਦਾ ਹੈ ਕਿ ਜਿੰਨਾ ਵਕਤ "ਸਿਮਰਨ" ਕਰਨ ਦੇ ਮਸੀਨੀ ਜਿਹੇ ਕੰਮ ਵਿਚ ਗੁਆ ਦਿੱਤਾ ਜਾਂਦਾ ਹੈ। ਘੱਟੋ ਘੱਟ ਉਤਨਾ ਸਮਾਂ ਗੁਰਬਾਣੀ ਨੂੰ ਅਰਥਾਂ ਸਮੇਤ ਪੜਕੇ ਵਿਚਾਰਦੇ। ਗੁਰਬਾਣੀ ਵਿਚਲੇ "ਹੁਕਮਨਾਮਿਆਂ (ਸ਼ਬਦਾਂ) ਨੂੰ ਸਮਝਦੇ। ਉਦੱਮੀ ਅਤੇ ਗਿਆਨਵਾਨ ਬਣਕੇ, ਪੰਥ ਦੀ ਵਿਗੜੀ ਤਕਦੀਰ ਸੰਵਾਰਨ ਵਿਚ, ਬਣਦਾ ਸਰਦਾ ਹਿੱਸਾ ਪਾਉਂਦੇ" ਗੁਰੂ ਸਾਹਿਬ ਜੀ ਨੇ ਖੁਦ ਸੁਆਸ, ਸੁਆਸ ਕਰਤਾਰ ਨੂੰ ਯਾਦ ਰੱਖਿਆ ਹੈ। ਉਮਰ ਭਰ ਪਰਉਪਕਾਰ ਕੀਤੇ ਹਨ। ਵਕਤ ਅਜਾਈ ਕਦੀ ਨਹੀਂ ਗੁਆਇਆ।

ਜਿਵੇਂ ਕਿ ਪਿਛਲੇ ਅਣਗਿਣਤ ਪ੍ਰਮਾਣਾਂ ਰਾਹੀਂ "ਨਾਮ ਸਿਮਰਣ" ਬਾਰੇ ਵਿਸਥਾਰ ਨਾਲ ਚਰਚਾ ਕੀਤੀ ਜਾ ਚੁੱਕੀ ਹੈ। ਗੁਰਬਾਣੀ ਵਿਚ "ਨਾਮ ਸਿਮਰਣ" ਸਬਦ, ਪ੍ਰਸੰਗ ਮੁਤਾਬਕ ਅਨੇਕ ਅਰਥਾਂ ਵਿਚ ਵਰਤਿਆ ਗਿਆ ਹੈ। ਦੋ ਚਾਰ ਅੱਖਰਾਂ ਵਾਲੇ ਨਾਮ ਨੂੰ ਸਿਮਰਣ ਕਰਨ ਦਾ ਸ਼ੌਂਕ ਪੂਰਾ ਕਰਨ ਵਾਲਿਆਂ ਨੇ, "ਨਾਮ ਅਤੇ ਸਿਮਰਣ" ਚੁੱਕ ਲਿਆ ਗੁਰਬਾਣੀ ਵਿਚੋਂ। ਅਸਲ ਵਿਚ ਰੱਬ ਦਾ ਨਾਮ ਕੀ ਹੈ ? ਇਹ ਗੁਰਬਾਣੀ ਵਿਚੋਂ ਨਹੀਂ ਲੱਭਿਆ। ਜਾ ਪੁੱਜੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ। ਵਿਸ਼ੇ ਦੀ ਪ੍ਰਵਾਹ ਨਾ ਕਰਦਿਆਂ, "ਨਾਮ ਬਾਰੇ ਹੋਰ ਕੋਈ ਤਰ੍ਹਾਂ ਦੇ ਪਰਮਾਣਾਂ ਨੂੰ ਨਜ਼ਰ ਅੰਦਾਜ਼ ਕਰਕੇ "ਵਾਹਿਗੁਰੂ" ਮੰਤਰ ਚੁੱਕ ਲਿਆ। ਚੁੱਕਕੇ ਨਹੀਂ ਸਾਰਿਆ ਚੌਂਕੜਾ ਮਾਰਿਆ ਅੱਖਾਂ ਬੰਦ ਕੀਤੀਆਂ। ਸਾਹ ਹੇਠਾਂ ਉਤੇ ਖਿੱਚੇ, ਸਮੇਂ ਦਾ "ਦਸਵੰਧ" ਢਾਈ ਘੰਟੇ "ਸਿਮਰਣ" ਸ਼ੁਰੂ ਹੋ ਗਿਆ। ਖੁਦ ਕਰਕੇ ਤਸੱਲੀ ਨਹੀਂ ਹੋਈ, ਸੰਗੀ ਸਾਥੀ ਇਕੱਠੇ ਕੀਤੇ। ਹੋ ਗਿਆ ਸੁਰੂ "ਜਗਰਾਤਾ"। ਬਾਬਾ ਨਾਨਕ ਜੀ ਨੇ ਬੜੀ ਵਾਹ ਲਾਈ, ਲੋਕਾਂ ਨੂੰ ਅਕਲ ਸਿਖਾਉਣ ਦੀ। ਬਾਬਾ ਜੀ ਦੇ ਸਿੱਖ ਭੀ ਅਖਵਾਉਣਾ ਤੇ, ਬਾਬਾ ਜੀ ਦੇ ਹੁਕਮਾਂ ਦੀ ਪ੍ਰਵਾਹ ਭੀ ਨਾ ਕਰਨੀ, ਵਾਹ "ਸ਼ਰਧਾਵਾਨ" ਗੁਰਸਿੱਖੋ, ਵਾਹ।

ਆਉ ਹੁਣ ਭਾਈ ਗੁਰਦਾਸ ਜੀ ਵੱਲੋਂ "ਵਾਹਿਗੁਰੂ ਗੁਰ ਮੰਤ੍ਰ ਹੈ, ਜਪ ਹਉਮੈ ਖੋਈ" ਤੇ ਵਿਚਾਰ ਕਰ ਲਈਏ।"

ਬ੍ਰਾਹਮਣ ਵਾਦੀ ਸੋਚ ਦੇ ਧਾਰਨੀ ਲੋਕਾਂ ਨੇ ਬਾਣੀ ਰਚੈਤਾ ਭਗਤਾਂ ਨਾਲ ਅਤੀ ਘਟੀਆ ਸਲੂਕ ਕੀਤਾ। ਉਹਨਾਂ ਬਾਰੇ ਅਜਿਹੀਆਂ ਘਿਨਾਉਣੀਆਂ

ਕਥਾਵਾਂ ਜੋੜੀਆਂ ਪ੍ਰਚਾਰੀਆਂ ਗਈਆਂ, ਪੜਕੇ ਪਾਣੀ ਪਾਣੀ ਹੋ ਜਾਈਦਾ ਹੈ। ਅੱਜ ਤੱਕ ਉਹ ਸ਼ਰਮਨਾਕ ਕਥਾਵਾਂ ਗੁਰਦੁਆਰਾ ਸਟੇਜਾਂ ਤੇ ਬੜੀ ਨਿਰਲੱਜਤਾ ਨਾਲ ਸੁਣਾਈਆਂ ਜਾ ਰਹੀਆਂ ਹਨ। ਗੁਰੂ ਸਾਹਿਬ ਨਾਲ ਬੇਅੰਤ ਕਰਾਮਾਤੀ ਕਹਾਣੀਆਂ ਨੱਥੀ ਕੀਤੀਆਂ ਹੋਈਆਂ, ਹਰ ਰੋਜ਼ ਸੁਣੀਂਦੀਆਂ ਹਨ। ਗੁਰੂ ਸਾਹਿਬ ਨੂੰ ਕਮ ਅਕਲ ਸਿੱਧ ਕਰਨ ਵਾਲੀਆਂ ਕਹਾਣੀਆਂ ਦਾ ਕੋਈ ਘਾਟਾ ਨਹੀਂ। ਆਪਣੇ ਸਰੀਰ ਦੀ ਸੁੱਧ ਬੁੱਧ ਨਾ ਰੱਖਣੀ, ਇਸਨਾਨ ਨਾ ਕਰਨਾ, ਕੱਪੜੇ ਨਾ ਧੋਣੇ, ਭੁੱਖੇ ਪਿਆਸੇ ਰਹਿਣਾ, ਆਦਿ ਵਰਗੀਆਂ ਬਹੁਤ ਕਥਾਵਾਂ ਪ੍ਰਚਲਿਤ ਕਰ ਦਿੱਤੀਆਂ ਗਈਆਂ ਹਨ। ਸਤਿਗੁਰੂ ਜੀ ਨੂੰ ਸਿਰੀ ਚੰਦ ਦੇ ਪੈਰੀ ਪੁਆ ਦੇਣਾ। ਗੋਇੰਦਵਾਲ ਵਿਚ ਇਕ ਪਾਖੰਡੀ ਸਾਧ ਮੋਹਨ ਅੱਗੇ, ਗੁਰੂ ਅਰਜਨ ਸਾਹਿਬ ਨੂੰ ਮਿੰਨਤਾਂ ਤਰਲੇ ਕਰਦੇ ਵਿਖਾ ਦੇਣਾ ਸਿੱਖਾਂ ਵਿਚਲੇ ਲੇਖਕਾਂ ਦਾ ਸ਼ੁਗਲ ਰਿਹਾ ਹੈ। ਗੁਰਬਾਣੀ ’ਤੇ ਹੀ ਕਿੰਤੂ ਪ੍ਰੰਤੂ ਕਰਨਾ, ਜਾਂ ਅਰਥਾਂ ਨੂੰ ਆਪਣੀ ਮਰਜ਼ੀ ਮੁਤਾਬਕ ਢਾਲ ਲੈਣਾ, ਆਮ ਵਰਤਾਰਾ ਹੈ। ਸਿੱਖ ਮੁਖੀਆਂ ਨੇ ਗੁਰੂ ਸਾਹਿਬ ਨੂੰ ਗੁਰਦੁਆਰੇ ਨੂੰ, ਮਾਇਆ ਇਕੱਠੀ ਕਰਨ ਦਾ ਸਾਧਨ ਮਾਤਰ ਬਣਾ ਲਿਆ ਹੈ। ਚੰਗਾ ਗੁਰਮਤ ਸਾਹਿਤ ਚੰਗੇ ਸਿੱਖ ਧਰਮ ਦੇ ਪ੍ਰਚਾਰਕ, ਤੇ ਚੰਗੇ ਸਿੱਖ ਸਕੂਲ ਨਾ ਖੋਲ੍ਹ ਕੇ ਸਿੱਖ ਕੌਮ ਦੇ ਵਰਤਮਾਨ ਤੇ ਭਵਿੱਖ ਨੂੰ ਅੰਧ ਮਹਾਂਸਾਗਰ ਵਿਚ ਡੋਬ ਦਿੱਤਾ ਹੈ। ਸਿੱਖ ਪੰਥ “ਮਹਾਨ” ਦੇ ਬੜੇ ਦਮਗਜੇ ਮਾਰੇ ਜਾਂਦੇ ਹਨ। ਜਦੋਂ ਕਿ ਇਸ ਵਕਤ ਸਿੱਖ ਕੌਮ ਗੁਲਾਮੀ , ਅਗਿਆਨਤਾ ਅਤੇ ਲਾਚਾਰਗੀ ਦੀ ਹਾਲਤ ਵਿਚ ਦਿਨ ਕਟੀ ਕਰਨ ਲਈ ਮਜ਼ਬੂਰ ਹੈ। ਪਰਚਾਰਿਆ ਜਾ ਰਿਹਾ ਹੈ ਕਿ “ਨਾਮ ਸਿਮਰਣ” ਰਾਹੀਂ “ਅੰਨ ਧੰਨ, ਰਾਜ, ਮਾਣ, ਸੇਹਤਯਾਬੀ, ਰੋਜ਼ਗਾਰ, ਦੁਸ਼ਮਣਾਂ ਦਾ ਖਾਤਮਾ” ਸਭ ਕੁੱਝ ਹੋ ਜਾਵੇਗਾ। “ਨੌਂ ਨਿੱਧਾਂ ਬਾਰਾਂ ਸਿੱਧਾਂ” ਵੱਟ ਤੇ ਪਈਆਂ ਸਮਝੋ। ਪਰ ਹੋਇਆ ਕੁੱਝ ਭੀ ਨਹੀਂ।

ਜਦੋਂ ਬਾਣੀ ਦੇ ਰਚਨਾਕਾਰ, ਮਹਾਨ ਪਰਉਪਕਾਰੀ ਗੁਰੂਆਂ ਭਗਤਾਂ ਵਿਰੁੱਧ ਇੰਨਾ ਕੂੜ ਕੁਫਰ ਲਿਖਿਆ ਜਾ ਸਕਦਾ ਹੈ, ਫਿਰ ਇਕ ਸਿੱਖ, ਭਾਈ ਗੁਰਦਾਸ ਜੀ ਕਿਵੇਂ “ਸੁੱਕੇ” ਬਚ ਸਕਦੇ ਹਨ। ਉਹਨਾਂ ਦੀ ਉਤਮ ਰਚਨਾ ਬ੍ਰਾਹਮਣੀ ਸੋਚ ਵਾਲਿਆਂ ਤੇ ਕਿਵੇਂ ਨਿਰਲੇਪ ਰਹਿ ਸਕਦੀ ਹੈ ? ਪ੍ਰੋ. ਸਾਹਿਬ ਸਿੰਘ ਡੀ.ਲਿਟ. ਨੇ ਇਕ ਪੂਰੀ ਕਿਤਾਬ “ਸਿੱਖ ਸਿਦਕ ਨਾ ਹਾਰੇ” ਲਿਖ ਕੇ ਭਾਈ ਗੁਰਦਾਸ ਜੀ ਨਾਲ ਜੋੜੇ ਗਏ ਕਲੰਕ ਨੂੰ ਧੋਣ ਦਾ ਵਧੀਆ ਜਤਨ ਕੀਤਾ ਸੀ। ਪਹਿਲਾਂ ਹੋ ਗੁਜ਼ਰੇ ਲੇਖਕਾਂ ਨੇ, ਭਾਈ ਗੁਰਦਾਸ ਜੀ ਨੂੰ ਗੁਰੂ ਤੋਂ ਬੇਮੁਖ ਅਤੇ ਹੰਕਾਰੀ ਭੀ ਲਿਖ

ਧਰਿਆ ਸੀ। ਉਹਨਾਂ ਦੀ ਰਚਨਾ ਵਿਚ "ਮਿਲਾਵਟ" ਦਾ ਸ਼ੱਕ ਭੀ ਪੈਦਾ ਕੀਤਾ ਗਿਆ। ਵਾਰਾਂ ਤੇ ਕਬਿੱਤਾਂ ਵਿਚ ਦਿੱਤੇ ਗਏ ਉਪਦੇਸ਼ਾਂ ਦੇ ਗਲਤ ਅਰਥ ਭੀ ਕੀਤੇ ਗਏ। ਉਹਨਾਂ ਦੀ ਸਮੁੱਚੀ ਰਚਨਾ ਨਾ ਵਿਚਾਰਕੇ, ਵਿਚਕਾਰੋਂ, ਅੱਧੀ ਅਧੂਰੀ ਪੰਕਤੀ ਚੁੱਕਕੇ, "ਗੁਰੂ ਆਸੇ" ਤੋਂ ਵਿਰੁੱਧ ਅਰਥ ਕਰਕੇ, ਆਮ ਸਿੱਖ ਨੂੰ ਕੁਰਾਹੇ ਪਾਇਆ ਗਿਆ। ਇਸੇ ਪਰਿਪੇਖ ਵਿਚ ਅਸੀਂ "ਵਾਹਿਗੁਰੂ ਗੁਰਮੰਤਰ ਹੈ" ਬਾਰੇ ਬਹੁ ਪੱਖੀ ਵਿਚਾਰ ਕਰਾਂਗੇ।

ਗੁਰੂ ਸਾਹਿਬਾਨ ਨੇ (ਗੁਰੂ ਗ੍ਰੰਥ ਸਾਹਿਬ ਵਿਚ) ਰੱਬ ਦੇ ਕਿਸੇ ਇਕ ਨਾਮ ਨੂੰ ਵਧੇਰੇ ਮਹੱਤਤਾ ਨਹੀਂ ਦਿੱਤੀ। ਦੂਜੇ ਕਿਸੇ ਨਾਮ ਨੂੰ ਛੋਟਾ ਨਹੀਂ ਕਿਹਾ। ਲੋੜ ਮੁਤਾਬਕ ਸਾਰੇ ਤਰ੍ਹਾਂ ਦੇ ਪ੍ਰਚਲਤ ਨਾਵਾਂ ਦੀ ਵਰਤੋਂ ਕੀਤੀ ਹੈ। ਜਿੰਨੇ ਨਾਮ ਏਸੀਆ ਮਹਾਂਦੀਪ ਵਿਚ ਰੱਬ ਦੀ ਸਖਸੀਅਤ ਪ੍ਰਗਟ ਕਰਨ ਵਾਸਤੇ ਵਰਤੇ ਜਾ ਰਹੇ ਸਨ। ਉਹਨਾਂ ਸਭ ਨੂੰ ਖੁੱਲੇ ਮਨ ਨਾਲ ਵਰਤਿਆ ਹੈ। "ਰੱਬ ਆਕਾਰ ਰਹਿਤ ਹੈ। ਜੋ ਅਜੂਨੀ ਹੈ, ਨਿਰੰਕਾਰ ਹੈ, ਅਕੱਥ ਹੈ, ਗਿਆਨ ਇੰਦਰਿਆਂ ਤੋਂ ਪਰੇ ਹੈ। ਜੋਤ ਰੂਪ ਵਿਚ ਜੋ ਕਣ-ਕਣ ਵਿਚ ਸਮਾਇਆ ਹੋਇਆ ਹੈ। ਨਾਲ ਹੀ ਇਸ ਦੇ ਪਸਾਰੇ ਤੋਂ ਨਿਰਲੇਪ ਹੈ।" ਆਪਣੇ ਦਿਮਾਗ ਦੀ ਵਰਤੋਂ (ਜੇ ਕੁੱਝ ਕੁ ਹੈ) ਕਰਕੇ ਸੋਚੋ। ਉਪਰ ਵਰਣਤ "ਰੱਬ" ਦਾ "ਨਾਮ" ਕਰਣ ਕੀਤਾ ਜਾ ਸਕਦਾ ਹੈ ? ਗੁਰੂ ਸਾਹਿਬ ਜੀ ਨੇ ਨਿਮਰਤਾ ਸਹਿਤ ਸੈਂਕੜੇ ਵਾਰੀ ਸਵੀਕਾਰਿਆ ਹੈ ਕਿ ਮੈਨੂੰ ਜਿੰਨੀ ਸਮਝ ਆਈ ਮੈਂ ਪਰਮੇਸਰ ਬਾਰੇ ਉਤਨਾ ਕੁ ਬਿਆਨ ਕਰ ਸਕਿਆ ਹਾਂ। ਇਹ ਤਾਂ "ਗੂੰਗੇ ਕੀ ਮਠਿਆਈ" ਹੈ। ਅਕਾਲ ਪੁਰਖ ਬਾਦਸ਼ਾਹਾਂ ਦਾ ਬਾਦਸ਼ਾਹ ਹੈ। ਮੈਂ ਨਾਸਮਝ ਉਸਨੂੰ "ਮੀਆਂ ਜੀ ਮੀਆਂ ਜੀ" ਆਖੀ ਜਾ ਰਿਹਾ ਹਾਂ। ਮੈਨੂੰ ਤਾਂ ਉਸਦੀ ਵਡਿਆਈ ਕਰਨੀ ਭੀ ਨਹੀਂ ਆਉਂਦੀ।

ਤੂ ਸੁਲਤਾਨੁ ਕਹਾ ਹਉ ਮੀਆ, ਤੇਰੀ ਕਵਨ ਵਡਾਈ॥
ਜੋ ਤੂ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ॥
ਤੇਰੇ ਗੁਣ ਗਾਵਾ ਦੇਹਿ ਬੁਝਾਈ॥ ਜੈਸੇ ਸਚ ਮਹਿ ਰਹਉ ਰਜਾਈ॥੧॥ਰਹਾਉ॥
ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ, ਮੈ ਅੰਧੁਲੇ ਕਿਆ ਚਤੁਰਾਈ॥ (795)

ਹੇ ਭਾਈ! ਨਿਰੰਕਾਰ ਮਨ ਬੁੱਧੀ ਦੀ ਪਹੁੰਚ ਤੋਂ ਪਰੇ ਹੈ। ਸੁਲਤਾਨਾਂ ਸਿਰ

ਸੁਲਤਾਨ ਹੈ। ਮੈਂ ਆਪਣੀ ਅਗਿਆਨਤਾ ਕਾਰਣ ਨਹੀਂ ਜਾਣਦਾ ਕਿ ਉਸ ਨੂੰ ਕਿਵੇਂ ਸੰਬੋਧਨ ਕਰਾਂ? ਕਿਵੇਂ ਵਡਿਆਈ ਕਰਾਂ? ਮੈਂ ਤਾਂ ਸੁਲਤਾਨ ਨੂੰ "ਮੀਆਂ ਜੀ, ਚੌਧਰੀ ਜੀ, ਨੰਬਰਦਾਰ ਜੀ," ਆਖਕੇ ਬੁਲਾ ਰਿਹਾ ਹਾਂ। ਮੀਆਂ ਜੀ ਆਖਣ ਨਾਲ ਖੰਡਾਂ ਬ੍ਰਹਮੰਡਾਂ ਦੇ ਮਾਲਕ, ਰੱਬ ਜੀ ਦੀ ਕਾਹਦੀ ਵਡਿਆਈ ਹੈ? ਜੇ ਪਰਮੇਸਰ ਖੁਦ ਹੀ ਮੈਨੂੰ ਮੱਤ ਦੇਵੇ, ਤਾਂ ਕੁੱਝ ਕਹਿ ਸਕਦਾ ਹਾਂ। ਵਰਨਾਂ ਮੈਂ ਮੂਰਖ ਕੀ ਆਖ ਸਕਦਾ ਹਾਂ? ਹੇ ਨਿਰੰਕਾਰ ਜੀ ! ਮੈਨੂੰ ਅਜਿਹੀ ਸੂਝ ਬੂਝ ਦਿਉ, ਕਿ ਤੁਹਾਡੇ ਗੁਣ ਗਾ ਸਕਾਂ। ਤੂੰ ਸੱਚਾ ਹੈ ਮੈਂ ਤੇਰੇ ਨਾਲ ਇਕ ਮਿਕ ਰਹਾਂ। ਸੱਚ ਦੇ ਰਾਹ ਤੇ ਸਦਾ ਚੱਲਦਾ ਰਹਾਂ। ਜੋ ਦਿਸਦਾ ਅਣਦਿਸਦਾ ਪਸਾਰਾ ਹੈ, ਇਹ ਸਾਰਾ ਤੇਰਾ ਕੀਤਾ ਹੋਇਆ ਹੀ ਹੈ। ਮੇਰੇ ਪ੍ਰਭੂ ਜੀ ਮੈਂ ਤੇਰਾ ਅੰਤ ਨਹੀਂ ਪਾ ਸਕਦਾ। ਮੈਂ ਅੰਨਾ, ਅਗਿਆਨੀ ਕੀ ਬਿਆਨ ਕਰ ਸਕਦਾ ਹਾਂ? ਮੈਂ ਜਿੰਨਾ ਕੁ ਦਸ ਰਿਹਾ ਹਾਂ, ਮਾਨੋ ਇਹ ਮੂਰਖ ਦੀਆਂ ਚਤੁਰਾਈਆਂ ਹੀ ਹਨ। ਹੋਰ ਪੜੋ-

ਸੋ ਹਰਿ ਪੁਰਖੁ ਅਗੰਮੁ ਹੈ, ਕਹੁ ਕਿਤੁ ਬਿਧਿ ਪਾਈਐ॥
ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਇਐ॥
ਨਿਰੰਕਾਰੁ ਨਿਰੰਜਨੁ ਹਰਿ ਅਗਮੁ, ਕਿਆ ਕਹਿ ਗੁਣ ਗਾਈਐ॥
ਜਿਸੁ ਆਪਿ ਬੁਝਾਏ ਆਪਿ, ਸੁ ਹਰਿ ਮਾਰਗਿ ਪਾਈਐ॥
ਗੁਰਿ ਪੂਰੈ ਵੇਖਾਲਿਆ, ਗੁਰ ਸੇਵਾ ਪਾਈਐ॥ (644)

ਹੇ ਭਾਈ! ਪਰਮੇਸਰ ਅਪਹੁੰਚ ਹੈ, ਉਸ ਨੂੰ ਕਿਵੇਂ ਮਿਲਿਆ ਜਾ ਸਕਦਾ ਹੈ? ਜਿਸ ਦਾ ਕੋਈ ਸਰੀਰਕ ਆਕਾਰ ਨਹੀਂ, ਰੂਪ ਚਿੰਨ੍ਹ ਨਹੀਂ, ਜੋ ਦਿਸਦਾ ਨਹੀਂ, ਉਸਨੂੰ ਕਿਵੇਂ ਧਿਆਇਆ ਜਾ ਸਕਦਾ ਹੈ? ਉਹ ਨਿਰਆਕਾਰ ਹੈ, ਸੰਸਾਰੀ ਮਾਇਆ ਤੋਂ ਪਰੇ ਹੈ, ਗਿਆਨ ਦੀ ਪਕੜ ਤੋਂ ਉਪਰ ਹੈ, ਉਸਦੇ ਗੁਣ ਕਿਵੇਂ ਗਾਏ ਜਾ ਸਕਦੇ ਹਨ? ਜਿਸ ਤੇ ਨਿਰੰਕਾਰ ਕਿਰਪਾ ਕਰ ਦੇਵੇ, ਉਸ ਨੂੰ ਪਰਮੇਸਰ ਦੀ ਹਸਤੀ ਬਾਰੇ ਗਿਆਨ ਹੋ ਜਾਂਦਾ ਹੈ। ਉਹ ਫਿਰ ਹਰੀ ਦੇ ਮਾਰਗ (ਲੋਕ ਭਲਾਈ ਦੇ ਕੰਮ ਕਰਕੇ) ਟੁਰ ਪੈਂਦਾ ਹੈ। ਇਸ ਤਰ੍ਹਾਂ ਦੀ ਸਮਝ ਸੂਝ ਐਵੇਂ ਨਹੀਂ ਆਉਂਦੀ। ਪੂਰਾ ਗੁਰੂ ਗਿਆਨ ਦਾ ਚਾਨਣ ਦੇ ਕੇ ਸਭ ਕੁਝ ਵੇਖਣ ਪਰਖਣ ਜੋਗੇ ਬਣਾ ਦਿੰਦਾ ਹੈ। ਗੁਰੂ ਦਰਸਾਏ ਢੰਗ ਰਾਹੀਂ ਮਨੁੱਖਤਾ ਦੀ ਸੇਵਾ ਕਰੀਏ, ਇਹੀ ਹੈ ਰੱਬ ਦਾ ਪਾਉਣਾ ਅਤੇ ਧਿਆਉਣਾ।

ਅਗਲੇ ਸ਼ਬਦ ਵਿਚ ਸਤਿਗੁਰੂ ਜੀ ਇਕ ਸਾਰਥਕ ਰਾਹ ਦੱਸਦੇ ਹਨ, ਜਿਸਦੇ ਕਰਨ ਨਾਲ ਸਮਾਜ ਦਾ "ਮੂੰਹ ਮੱਥਾ" ਸੰਵਰ ਸਕਦਾ ਹੈ।

ਨੈਨੀ ਦੇਖਉ ਗੁਰ ਦਰਸਨੋ, ਗੁਰ ਚਰਣੀ ਮਥਾ॥
ਪੈਰੀ ਮਾਰਗਿ ਗੁਰ ਚਲਦਾ ਪੱਖਾ ਫੇਰੀ ਹਥਾ॥
"ਅਕਾਲ ਮੂਰਤਿ ਰਿਦੈ ਧਿਆਇਦਾ, ਦਿਨੁ ਰੈਨਿ ਜਪੰਥਾ॥"
ਮੈਂ ਛਡਿਆ ਸਗਲ ਅਪਾਇਣੋ, ਭਰਵਾਸੈ ਗੁਰ ਸਮਰਥਾ॥
ਗੁਰਿ ਬਖਸਿਆ ਨਾਮੁ ਨਿਧਾਨੁ, ਸਭੋ ਦੁਖੁ ਲਥਾ॥
ਭੋਗਹੁ ਭੁੰਚਹੁ ਭਾਈਹੋ, ਪਲੈ ਨਾਮੁ ਅਗਥਾ॥
ਨਾਮੁ ਦਾਨੁ ਇਸਨਾਨੁ ਦਿੜੁ, ਸਦਾ ਕਰਹੁ ਗੁਰ ਕਥਾ॥
ਸਹਜੁ ਭਇਆ ਪ੍ਰਭੁ ਪਾਇਆ, ਜਮ ਕਾ ਭਉ ਲਥਾ॥
(1101)

ਹੇ ਭਾਈ ਜਨੋ! ਅੱਖਾਂ ਨਾਲ ਪਰਮਾਤਮਾ ਦੇ ਦਰਸ਼ਨ ਕਰਾਂ। ਗੁਰੂ ਦੇ ਚਰਨਾਂ ਤੇ ਸਿਰ ਰੱਖਦਿਆਂ। ਗੁਰੂ ਦਰਸਾਏ ਰਾਹ ਤੇ ਸਦਾ ਚੱਲਦਾ ਰਹਾਂ। ਮਨੁੱਖ ਮਾਤਰ ਦੀ ਸਦਾ ਸੇਵਾ ਕਰਦਾ ਰਹਾਂ। ਅਕਾਲ ਪੁਰਖ ਨੂੰ ਸਦਾ ਮਨ ਵਿਚ ਯਾਦ ਰੱਖਾਂ। ਦਿਨ ਰਾਤ ਇਸੇ ਦਾ ਜਾਪ (ਯਾਦ) ਕਰਦਾ ਰਹਾਂ। ਮੈਂ ਸਾਰੇ ਆਸਰੇ ਪਰਨੇ ਛੱੜ ਦਿੱਤੇ। ਇਕੋ ਪਰਮੇਸਰ ਤੇ ਵਿਸ਼ਵਾਸ ਟਿਕਾ ਲਿਆ ਹੈ। ਗੁਰੂ ਨੇ "ਨਾਮ" (ਸਹੀ ਜੀਵਨ ਸੇਧ) ਦਾ ਖਜ਼ਾਨਾ ਬਖਸ਼ ਦਿੱਤਾ ਹੈ ਜਿਸ ਕਾਰਨ ਸਾਰੇ ਤਰ੍ਹਾਂ ਦੇ ਦੁੱਖਾਂ ਤੋਂ ਮੈਂ ਮੁਕਤ ਹੋ ਗਿਆ ਹਾਂ। ਹੇ ਭਾਈ ਜਨੋ! ਤੁਸੀਂ ਭੀ ਇਸ ਤਰ੍ਹਾਂ ਦਾ "ਨਾਮ" ਜ਼ਰੂਰ ਹਿਰਦੇ ਵਿਚ ਬਸਾਉ। ਇਹ ਜੀਵਨ ਦੀ ਸੰਭਾਲ ਕਰਨ ਵਾਲਾ ਹੈ। ਉਪਰ ਵਰਣਿਤ "ਨਾਮ ਦਾਨ ਇਸਨਾਨ" ਵਾਲੇ ਰਾਹ ਤੇ ਚਲਦਿਆਂ ਮਨ ਵਿਚ ਪਕਿਆਈ ਆ ਜਾਵੇਗੀ। ਤੁਸੀਂ ਹਰੀ ਨਾਮ ਦੀ ਹੀ ਸਦਾ "ਕਥਾ ਵੀਚਾਰ" (ਪਰਮੇਸਰ ਬਾਰੇ ਗਿਆਨ) ਕਰਦੇ ਰਹੋ। ਇਸ ਤਰ੍ਹਾਂ ਕਰਦਿਆਂ ਤੁਸੀਂ ਜ਼ਿੰਦਗੀ ਨੂੰ ਟਿਕਾਉ ਵਾਲੀ ਬਣਾ ਸਕੋਗੇ। ਮੌਤ ਰੂਪੀ ਜਮ ਦਾ ਡਰ ਭੀ ਨਹੀਂ ਰਹੇਗਾ। ਇਹ ਗਿਆਨ ਹੋ ਜਾਵੇ, ਸਮਝੋ ਰੱਬ ਪਾ ਲਿਆ।

"ਵਾਹਿਗੁਰੂ" ਸ਼ਬਦ ਚਾਰ ਅੱਖਰਾਂ ਨਾਲ ਬਣਿਆ ਹੋਇਆ ਹੈ। (ਜਦੋਂ ਕਿ ਗੁਰਬਾਣੀ ਦਸ ਰਹੀ ਹੈ ਕਿ ਉਹ ਤਾਂ "ਇਕ ਅੱਖਰ" ਵਾਲਾ ਹੈ। ਗਿਆਨ ਤੋਂ ਸੱਖਣੇ ਸਰਧਾਲੂਆਂ ਦੀ ਗੱਲ ਮੰਨੀ ਜਾਵੇ ਜਾਂ ਗੁਰਬਾਣੀ ਦੀ?

ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ, ਇਨੁ ਪੜਿਆ ਮੁਕਤਿ ਨ ਹੋਈ॥
"ਏਕੁ ਅਖਰੁ" ਜੋ ਗੁਰਮੁਖਿ ਜਾਪੈ, ਤਿਸ ਕੀ ਨਿਰਮਲ ਸੋਈ॥
(74)

ਹੇ ਭਾਈ! ਹਿੰਦੂ ਧਰਮ ਦੇ ਗਰੰਥ ਵੇਦ, ਸਿਮਰਤੀਆਂ ਅਤੇ ਪੁਰਾਣ ਪੜਨ ਦਾ ਕੋਈ ਲਾਭ ਨਹੀਂ। ਚਾਰੇ ਕਤੇਬਾਂ (ਤੌਰੇਤ, ਜੰਬੂਰ, ਅੰਜੀਲ, ਕੁਰਾਨ) ਪੜਨ ਮਾਤਰ ਨਾਲ ਕੁੱਝ ਨਹੀਂ ਮਿਲਣਾ। ਸਮਝੇ ਤੋਂ ਬਿਨਾਂ ਮਨੁੱਖ ਬੰਧਨ ਮੁਕਤ ਨਹੀਂ ਹੋ ਸਕੇਗਾ। ਗੁਰੂ ਦੇ ਉਪਦੇਸ਼ ਰਾਹੀਂ ਜੇ ਕਿਣਕਾ ਮਾਤਰ ਗਿਆਨ ਹਾਸਲ ਹੋ ਜਾਵੇ, ਤਾਂ ਜੀਵਨ ਵਿਕਾਰਾਂ ਤੋਂ ਰਹਿਤ ਹੋ ਜਾਵੇ। ਜਿੰਦਗੀ ਦਾ ਮਕਸਦ ਸਮਝ ਆ ਜਾਵੇ।

ਗੁਰ ਸੇਵਾ ਤੇ ਆਪੁ ਪਛਾਤਾ॥ ਅੰਮ੍ਰਿਤੁ ਨਾਮੁ ਵਸਿਆ ਸੁਖਦਾਤਾ॥
ਅਨਦਿਨੁ ਬਾਣੀ ਨਾਮੇ ਰਾਤਾ॥ (414)

ਹੇ ਭਾਈ! ਗੁਰੂ ਦੀ ਸੰਗਤ ਕਰਕੇ (ਸਿੱਖਿਆ ਲੈ ਕੇ) ਆਪਣੇ ਆਪ ਬਾਰੇ ਸਮਝ ਪੈ ਗਈ। ਇਸ ਜੀਵਨ ਨੂੰ ਕਿਵੇਂ ਵਰਤਣਾ ਹੈ, ਗੁਰੂ ਨੇ ਸਮਝਾ ਦਿੱਤਾ। ਅੰਮ੍ਰਿਤ ਮਈ ਉਪਦੇਸ ਮਨ ਵਿਚ ਬਸ ਗਿਆ, ਜਿਸ ਕਾਰਨ ਜੀਵਨ ਸੁਖੀ ਹੋ ਗਿਆ। ਇਸ ਬਾਣੀ ਦੇ ਰਾਹੀਂ (ਬਾਣੀ ਹੀ ਨਾਮ ਹੈ, ਬਾਣੀ ਹੀ ਜੀਵਨ ਸੇਧ ਦੇਣ ਵਾਲੀ ਹੈ) ਸਦਾ ਨਾਮ ਵਿਚ ਰੰਗਿਆ ਰਿਹਾ।

ਕਰਮੁ ਹੋਵੈ ਸਤਿਗੁਰੁ ਮਿਲੈ, ਬੂਝੈ ਵੀਚਾਰਾ॥
ਨਾਮੁ ਵਖਾਣੈ, ਸੁਣੈ ਨਾਮੁ, ਨਾਮੇ, ਬਿਉਹਾਰਾ॥ (418)

ਹੇ ਭਾਈ! ਜੇ ਸਤਿਗੁਰੂ ਤੋਂ ਉਪਦੇਸ਼ ਲੈ ਲਈਏ ਤਾਂ ਚੰਗੇ ਮੰਦੇ ਦੀ ਸਮਝ ਪੈ ਜਾਂਦੀ ਹੈ। ਵੀਚਾਰ ਕੇ ਸੂਝ ਬੂਝ (ਸਿਆਣਪ) ਨਾਲ ਸਾਰੇ ਕਾਰਜ ਕਰੀਦੇ ਹਨ। ਗੁਰੂ ਦੀ ਦਿੱਤੀ ਮਤ ਮੁਤਾਬਕ, ਮਨੁੱਖ ਭਲਾ ਹੀ ਬੋਲਦਾ ਹੈ। ਸਦਾ ਕਲਿਆਣਕਾਰੀ ਉਪਦੇਸ਼ ਹੀ ਸੁਣਦਾ ਹੈ। ਆਪਣੇ ਸਾਰੇ ਵਿਹਾਰ ਗੁਰੂ ਦਰਸਾਏ ਤਰੀਕੇ ਨਾਲ ਕਰਦਾ ਹੈ।

ਹਰਿ ਜਪਿ ਪੜੀਐ, ਗੁਰ ਸਬਦੁ ਵੀਚਾਰਿ॥
ਹਰਿ ਜਪਿ ਪੜੀਐ, ਹਉਮੈ ਮਾਰਿ॥
ਹਰਿ ਜਪਿ ਪੜੀਐ, ਭਇ ਸਚਿ ਪਿਆਰਿ॥
ਨਾਨਕ ਨਾਮੁ ਗੁਰਮਤਿ ਉਰਧਾਰਿ॥ (224)

ਹੇ ਭਾਈ! ਹਰੀ ਦਾ ਜਾਪ ਕੀ ਹੈ? ਗੁਰੂ ਦੇ ਹੁਕਮ (ਸ਼ਬਦ) ਨੂੰ ਸਮਝਣਾ/ਸਮਝਕੇ ਮਨ ਵਿਚੋਂ ਹਉਮੈ ਆਦਿ ਵਿਕਾਰਾਂ (ਔਗੁਣਾ) ਨੂੰ ਕਾਬੂ ਵਿਚ ਕਰਨਾ। ਗੁਰੂ ਦੇ ਸ਼ਬਦ (ਨਾਮ) ਦਾ ਪੜਨਾ ਕੀ ਹੈ? ਨੇਕੀ ਅਤੇ ਸੱਚਾਈ ਵਾਲੇ ਰਾਹ ਤੇ ਅਡੋਲ ਰਹਿ ਕੇ ਅੱਗੇ ਵਧਿਆ ਜਾਵੇ। ਸੱਚਾਈ ਨਾਲ ਪਿਆਰ ਬਣ

ਆਵੇ। ਭਾਈ ਨਾਮ ਕੀ ਹੈ ? ਸਮਝ ਲਉ। ਗੁਰੂ ਦੀ ਮੱਤ (ਗੁਰਬਾਣੀ) ਹੀ "ਨਾਮ" ਹੈ। ਇਸ ਗੁਰਬਾਣੀ ਵਿਚਲੇ ਉਪਦੇਸ਼ਾਂ ਨੂੰ ਦ੍ਰਿੜਤਾ ਨਾਲ ਅਪਣਾਓ। ਤਾਂ ਹੀ ਮੰਨਿਆ ਜਾਵੇਗਾ ਕਿ ਤੁਸੀਂ "ਨਾਮ ਜਪ" ਰਹੇ ਹੋ। ਦੋ ਚਾਰ ਅੱਖਰਾਂ ਵਾਲਾ "ਨਾਮ" ਪ੍ਰਚਲਿਤ ਕਰਨ ਪਿਛੇ ਗਹਿਰੀ ਸਾਜਿਸ਼ ਕੰਮ ਕਰ ਰਹੀ ਹੈ। ਜ਼ਿੰਦਗੀ ਦੇ ਲੰਮੇ ਸਫਰ ਵਿਚ ਲੇਖਕ ਹਰ ਤਰਾਂ ਦੇ ਲੋਕਾਂ ਨੂੰ ਮਿਲਦਾ ਰਿਹਾ ਹੈ। ਹਰ ਕਿੱਤੇ ਵਾਲੇ, ਦੇਸ਼ ਵਿਦੇਸ਼ ਵਿਚ ਬਸੇ, ਵੱਖੋ ਵੱਖਰੇ ਖੇਤਰਾਂ ਵਿਚ ਕੰਮ ਕਰਨ ਵਾਲੇ। ਇਸ ਮੇਲ ਮਿਲਾਪ ਵਿਚੋਂ ਅਤੇ ਲੰਮੇ ਸਮੇਂ ਦੇ ਅਧਿਐਨ ਵਿਚੋਂ ਜਿਥੇ ਹੋਰ ਬਹੁਤ ਸਾਰੇ ਚੰਗੇ ਮੰਦੇ ਤਜ਼ਰਬੇ ਹੋਏ ਹਨ। ਉਥੇ ਇਕ ਕਰੂਰ ਤਜ਼ਰਬਾ ਇਹ ਭੀ ਹੋਇਆ ਹੈ ਕਿ ਭਾਰਤੀ ਰਾਜਨੀਤੀ ਹੋਵੇ ਚਾਹੇ ਭਾਰਤੀ ਧਰਮ ਹੋਣ। ਵਪਾਰ ਹੋਵੇ ਜਾਂ ਨੌਕਰੀ। ਘਰੇਲੂ ਜ਼ਿੰਦਗੀ ਹੋਵੇ ਜਾਂ ਸਮਾਜਿਕ ਜੀਵਨ। ਇਕ ਗੱਲ ਹਰ ਥਾਂ ਸਾਂਝੀ ਹੈ, "ਛਲ ਕਪਟ ਫਰੇਬ ਧੋਖਾ ਝੂਠ ਤੇ ਸਾਜਿਸ਼ਾਂ"। ਦੂਜਿਆਂ ਨੂੰ ਮੂਰਖ ਬਣਾ ਕੇ, ਆਪਣਾ ਨਿੱਜੀ ਫਾਇਦਾ ਕਰਨਾ। ਦੂਜਿਆਂ ਨੂੰ ਉਲੂ ਬਣਾ ਕੇ ਆਪਣੀ ਪੂਜਾ ਕਰਵਾਉਣੀ। ਜੇ ਲੋਕਾਂ ਨੂੰ ਗਿਆਨ ਹੋ ਗਿਆ ਫਿਰ ਲੁਟੇਰੇ ਤੇ ਠੱਗ ਰਾਜਸੀ ਨੇਤਾ ਇਥੇ ਟਿਕੇ ਨਹੀਂ ਰਹਿ ਸਕਣਗੇ। ਰਾਜ ਪਲਟ ਜਾਵੇਗਾ। ਜੇ ਲੋਕਾਂ ਨੂੰ ਅਕਲ ਆ ਗਈ, ਤਾਂ ਕਮੀਨੇ ਤੇ ਬਦਕਾਰ ਲੋਕ, ਧਰਮ ਤੇ ਕਾਬਜ ਨਹੀਂ ਰਹਿ ਸਕਣਗੇ। ਧਰਮ ਖੇਤਰ ਵਿਚ ਕ੍ਰਾਂਤੀ ਵਾਪਰ ਜਾਵੇਗੀ। ਜੇ ਲੋਕ ਸੁਚੇਤ ਹੋ ਗਏ ਮੁਲਾਜ਼ਮ ਰਿਸ਼ਵਤ ਖੋਰ ਨਹੀਂ ਰਹਿ ਸਕੇਗਾ। ਗੁਰੂ ਨਾਨਕ ਸਾਹਿਬ ਨੇ ਇਹ ਕ੍ਰਾਂਤੀ ਕਰ ਵਿਖਾਈ ਸੀ। ਭਾਵੇਂ ਥੋੜੇ ਸਮੇਂ ਲਈ ਹੀ ਸਹੀ, ਪਰ "ਮੁੱਠੀ ਭਰ" ਸਿੱਖਾਂ ਨੂੰ ਬਹੁਤ ਵੱਡੀ ਗਿਣਤੀ ਵਿਚਲੇ, ਹਿੰਦੂ ਤੇ ਮੁਸਲਮਾਨਾਂ ਨੇ ਆਪਣੇ ਮੁਖੀ ਸਵੀਕਾਰ ਕਰ ਲਿਆ। ਪੰਜਾਬ ਵਿਚ ਰਾਜਸੀ, ਸਮਾਜਿਕ ਤੇ ਧਾਰਮਿਕ ਤਬਦੀਲੀ ਪਰਤੱਖ ਨਜ਼ਰ ਆਉਣ ਲੱਗੀ। ਇਹ ਸਭ ਗੁਰੂ ਨਾਨਕ ਦੇ ਕ੍ਰਾਂਤੀਕਾਰੀ ਉਪਦੇਸ਼ ਸਦਕਾ ਹੋਇਆ ਸੀ, ਕਿਸੇ "ਮੰਤਰ ਜਾਪ" ਨਾਲ ਨਹੀਂ।

"ਵਾਹਿਗੁਰੂ ਗੁਰ ਮੰਤਰ ਹੈ" ਦਾ ਢੰਡੋਰਾ ਪਿੱਟਣ ਵਾਲੇ ਆਪਣਾ ਤੀਜਾ ਨੇਤਰ ਖੋਲ੍ਹ ਕੇ ਕਦੀ ਪੰਥ ਨੂੰ ਦਸਣ ਦਾ ਉਪਕਾਰ ਕਰਨਗੇ ਕਿ ਗੁਰੂ ਨਾਨਕ ਬਾਬਾ ਜੀ ਕਿਹੜਾ ਨਾਮ ਜਪਦੇ ਸਨ ? ਕਿਉਂਕਿ ਉਸ ਸਮੇਂ ਤਾਂ ਹਾਲੀ ਭਾਈ ਗੁਰਦਾਸ ਜੀ ਪੈਦਾ ਹੀ ਨਹੀਂ ਹੋਏ ਸਨ। ਵਾਹਿਗੁਰੂ ਮੰਤਰ ਤਾਂ ਸੰਨ 1606 ਤੋਂ ਮਗਰੋਂ ਲਿਖਿਆ ਗਿਆ ਹੈ। ਗੁਰੂ ਬਾਬਾ ਜੀ ਆਪਣੇ ਸਿੱਖ ਸੇਵਕਾਂ ਨੂੰ ਕਿਸ ਮੰਤਰ ਦੀ ਬਖ਼ਸ਼ਿਸ਼ ਕਰਦੇ ਸਨ ? ਗੁਰੂ ਅੰਗਦ ਸਾਹਿਬ ਤੋਂ ਲੈ ਕੇ ਪੰਜਵੇਂ ਨਾਨਕ ਗੁਰੂ

ਅਰਜਨ ਸਾਹਿਬ ਕੋਲ ਭੱਟਾਂ ਨੇ ਜੋ ਮੰਤਰ ਉਚਾਰਿਆ, ਉਹ ਰੱਬ ਦਾ ਨਾਮ ਮੰਤਰ ਨਹੀਂ ਹੈ। ਉਹ ਗੁਰੂ ਰਾਮਦਾਸ ਵਾਸਤੇ ਹੈ "ਵਾਹ+ਗੁਰੂ" ਹੈ। ਇਸ ਲੰਮੇ ਸਮੇਂ ਵਿਚਕਾਰ ਜੋ ਵਿਅਕਤੀ ਸਿੱਖੀ ਧਾਰਨ ਕਰਦਾ ਸੀ ਉਹ ਕਾਹਦਾ ਜਾਪ ਸਿਮਰਣ ਕਰਦਾ ਸੀ ? ਪੰਜੇ ਗੁਰੂ ਸਾਹਿਬ ਕਿਸ ਮੰਤਰ ਦਾ ਸਿਮਰਨ ਕਰਦੇ ਸਨ ? ਕਬੀਰ ਜੀ, ਰਵੀਦਾਸ ਜੀ, ਨਾਮਦੇਵ ਜੀ ਦਾ ਪਾਰ ਨਿਸਤਾਰਾ ਕਿਵੇਂ ਹੋਇਆ ਹੋਵੇਗਾ ? ਕਿਉਂਕਿ ਉਨ੍ਹਾਂ ਦੀ ਬਾਣੀ ਵਿਚ ਤਾਂ ਵਾਹਿਗੁਰੂ ਮੰਤਰ ਹੈ ਹੀ ਨਹੀਂ। ਭਗਤਾਂ ਦੇ ਸੇਵਕ ਫਿਰ ਕਿਸ ਮੰਤਰ ਦਾ ਜਾਪ ਕਰਦੇ ਹੋਣਗੇ ?

ਅਸਲ ਵਿਚ ਮੰਤਰ ਗਿਆਨ ਤੋਂ ਸਖਣੇ ਲੋਕ ਜਪਦੇ ਹਨ। ਮੁਹਾਰਨੀ ਤੇ ਪਹਾੜੇ ਨਿਕੇ ਬੱਚਿਆਂ ਲਈ ਤਾਂ ਹੋ ਸਕਦੇ ਹਨ ਜਦੋਂ ਤਕ ਉਨ੍ਹਾਂ ਦਾ ਮਾਨਸਿਕ ਵਿਕਾਸ ਨਹੀਂ ਹੋਇਆ ਹੁੰਦਾ। ਵੱਡਿਆਂ ਲਈ ਮੁਹਾਰਨੀ ਤੇ ਪਹਾੜੇ ਕਿਸੇ ਕੰਮ ਨਹੀਂ ਹਨ। ਬਸ ਇਸੇ ਤਰ੍ਹਾਂ ਜਿਨ੍ਹਾਂ ਲੋਕਾਂ ਦਾ ਦਿਮਾਗ ਕੰਮ ਨਹੀਂ ਕਰਦਾ, ਜਾਂ ਘੱਟ ਕੰਮ ਕਰਦਾ ਹੈ। ਉਹ ਲੋਕ ਕਿਸੇ ਮੰਤਰ ਨੂੰ ਬਾਰ ਬਾਰ ਰੱਟ ਕੇ ਤਸੱਲੀ ਪ੍ਰਾਪਤ ਕਰਦੇ ਹਨ। ਦਿਮਾਗ ਵਧਾਉਣ ਲਈ ਕਿਸੇ ਕਿਰਿਆ ਦੀ ਉਨ੍ਹਾਂ ਨੂੰ ਸਮਝ ਹੀ ਨਹੀਂ ਪੈਂਦੀ। ਗੁਰਬਾਣੀ ਗਿਆਨ ਦਾ ਬਹੁਤ ਵੱਡਾ ਖ਼ਜ਼ਾਨਾ ਹੈ, ਮੰਤਰ ਜਾਪਾਂ ਵਾਲੇ ਲੋਕ ਇਸ ਖ਼ਜ਼ਾਨੇ ਤੋਂ ਵਾਂਝੇ ਰਹਿ ਜਾਂਦੇ ਹਨ। ਸਿੱਖਾਂ ਵਿਚਲੇ ਡੇਰੇ ਟਕਸਾਲਾਂ ਤੇ ਜਥੇ ਮੰਤਰ ਜਪਾਉਣ ਵਾਲਾ ਪਾਪ ਕਰਮ ਕਰਦੇ ਹਨ ਤੇ ਆਪਣੇ ਦੂਲੇ ਪੰਥ ਨੂੰ ਅਗਿਆਨਤਾ ਵਾਲੇ ਖਾਰੇ ਸਾਗਰ ਵਿਚ ਡੋਬ ਰਹੇ ਹਨ।

ਜਿਵੇਂ ਜਿਵੇਂ ਡੇਰੇ ਟਕਸਾਲਾਂ (ਇਕ ਤੋਂ ਦੋ, ਚਾਰ ਛੇ) ਠਾਠਾਂ ਟਿਕਾਣੇ ਅਤੇ (ਵਿਚਾਰ ਤੋਂ ਬਿਨਾਂ "ਅਖੰਡ ਕੀਰਤਨ") ਕੀਰਤਨੀ ਜਥੇਬੰਦੀਆਂ ਖੁੰਬਾਂ ਵਾਂਗ ਵਧੀਆਂ ਹਨ। ਤਿਵੇਂ ਤਿਵੇਂ ਸਿੱਖ ਪੰਥ ਨੂੰ "ਨਾਮ ਸਿਮਰਣ" ਵਾਲੇ ਅੰਨੇ ਖੂਹ ਵੱਲ ਧੱਕ ਦਿੱਤਾ ਗਿਆ। "ਰੈਣ ਸਬਾਈ ਤੇ ਅੰਮ੍ਰਿਤ ਰਸ ਕੀਰਤਨ ਦਰਬਾਰ" ਕਰਵਾਕੇ, ਸਰਧਾਵਾਨਾਂ ਦੀਆਂ ਜੇਬਾਂ ਵਿਚੋਂ ਬੇਅੰਤ ਪੈਸਾ ਭੀ ਲੁੱਟਿਆ ਗਿਆ ਤੇ ਅਗਿਆਨਤਾ ਵਿਚ ਭੀ ਡੋਬ ਦਿੱਤਾ ਗਿਆ। ਅੱਜ 95% ਸਿੱਖ ਅਖਵਾਉਣ ਵਾਲੇ ਹਰ ਤਰ੍ਹਾਂ ਦੇ ਪਾਖੰਡ ਕਰਮ ਕਰੀ ਜਾ ਰਹੇ ਹਨ। ਦੋ ਚਾਰ ਨੂੰ ਛੱਡਕੇ, ਕੀਰਤਨੀ ਜਥੇ ਖੁਦ ਗੁਰਬਾਣੀ ਤੋਂ ਅਣਜਾਣ ਹਨ। ਡੇਰਿਆਂ ਵਾਲੇ ਅਣਗਿਣਤ ਬ੍ਰਾਹਮਣੀ ਕਰਮਕਾਂਡਾਂ ਵਿਚ ਸਿੱਖਾਂ ਨੂੰ ਡੋਬ ਰਹੇ ਹਨ। ਜਿੰਨੇ ਜ਼ਿਆਦਾ "ਸੰਤ ਤੇ ਬ੍ਰਹਮਗਿਆਨੀ" ਉਨੇ ਵੱਧ ਸਿੱਖ ਲੁੱਟੇ ਜਾ ਰਹੇ ਹਨ। ਇਸ "ਨਾਮ ਸਿਮਰਨ" ਨੇ ਸੰਵਾਰਿਆ ਕੁੱਝ ਨਹੀਂ, ਵਿਗਾੜਿਆ ਬਹੁਤ ਕੁੱਝ ਹੈ।

ਇਹ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ॥

ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ, ਪਾਈਐ ਗੁਰ ਕੈ ਹੇਤਿ ਅਪਾਰਿ॥ (427)

ਹੇ ਭਾਈ! ਇਸ ਮਨ ਨੂੰ ਬੁਰੇ ਕੰਮਾਂ ਵਲੋਂ ਮੋੜ ਕੇ ਸ਼ੁੱਧ ਕਰਲੈ। ਜਦੋਂ ਮਨ ਸ਼ੁੱਧ ਹੋ ਗਿਆ ਫਿਰ ਸਰੀਰ ਬੁਰਾਈਆਂ ਵਲ ਧਾਈ ਨਹੀਂ ਕਰੇਗਾ। ਇਹਨਾਂ ਨੂੰ ਸੋਧਣ (ਸਹੀ ਰਾਹ ਟੁਰਨ) ਦੀ ਸਿੱਖਿਆ ਗੁਰੂ ਦੇ ਸ਼ਬਦ ਰਾਹੀਂ ਮਿਲੇਗੀ। ਨਾਮ ਦਾ ਖਜ਼ਾਨਾ ਤਾਂ ਅੱਗੇ ਹੀ ਦੇਹੀ (ਮਨ) ਵਿਚ ਮੌਜੂਦ ਹੈ। ਉਸ ਨੂੰ ਵਰਤੋਂ ਵਿਚ ਲਿਆਉਣ ਦੀ ਵਿਧੀ, ਗੁਰੂ ਤੋਂ ਸਿੱਖਣੀ ਹੁੰਦੀ ਹੈ। ਅਪਾਰ ਬਰਕਤਾਂ ਗੁਰੂ ਦੀ ਸਿੱਖਿਆ ਵਿਚ ਹੀ ਹਨ।

ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥ (ਜਪੁ)

ਜੋ ਗੁਰਬਾਣੀ ਨੂੰ ਵਿਚਾਰ ਕੇ ਪੜਨ ਨਾਲ ਸਿੱਖਿਆ ਮਿਲਦੀ ਹੈ, ਉਹ "ਵਾਹਿਗੁਰੂ ਮੰਤਰ" ਰਟਣ ਨਾਲ ਨਹੀਂ ਮਿਲੇਗੀ। ਅੱਗੇ ਕੁਝ ਗੁਰਬਾਣੀ ਪ੍ਰਮਾਣ, ਵਿਚਾਰ ਲਈਏ, ਪਈ ਜੀਵਨ ਵਿਚੋਂ ਬੁਰਾਈਆਂ, ਕੱਢਕੇ, ਗੁਣਾਂ ਨਾਲ ਭਰਪੂਰ ਕਰਕੇ, ਸਹੀ ਮਾਇਨਿਆਂ ਵਿਚ "ਖਾਲਸੇ" ਬਣਨਾ ਹੈ। ਕਿਸੇ ਦੋ ਅੱਖਰੇ ਮੰਤਰ ਨੂੰ ਬਾਰਬਾਰ ਰਟਣ ਨਾਲ ਗੁਰਮਤ ਸਮਝ ਨਹੀਂ ਆਉਣੀ। ਜੀਵਨ ਨੇ ਗੁਣਾਂ ਭਰਪੂਰ ਨਹੀਂ ਬਣਨਾ।

ਇਹ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ॥ (245)

ਹੇ ਭਾਈ! ਇਹ ਸਰੀਰ ਵਿਕਾਰਾਂ ਵਿਚ ਗਲ ਤਕ ਧਸਿਆ ਹੋਇਆ ਹੈ। ਕੂੜ ਕੁਫਰ ਸਦਾ ਬੋਲਦਾ ਹੈ। ਚੋਰੀਆਂ ਠੱਗੀਆਂ ਕਰਦਾ ਹੈ। ਇਹਨਾਂ ਬੁਰਾਈਆਂ ਨੂੰ ਤਿਆਗਣਾ ਹੈ।

ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ॥

ਰਾਖਿ ਲੇ ਪ੍ਰਭ ਆਪਣੇ, ਨਾਨਕ ਸਦ ਬਲਿਹਾਰ॥ (523)

ਹੇ ਭਾਈ ! ਤੂੰ ਬੇਅੰਤ ਵਿਕਾਰਾਂ ਵਿਚ ਡੁੱਬਦਾ ਜਾ ਰਿਹਾ ਹੈ। ਇਹ ਵਿਕਾਰ ਦੁਸ਼ਟ ਤੈਨੂੰ ਤਬਾਹ ਕਰ ਦੇਣਗੇ। ਜਿਵੇਂ ਕਾਮ ਵਾਸਨਾ, ਕ੍ਰੋਧ, ਹਰ ਤਰ੍ਹਾਂ ਦਾ ਨਸ਼ਾ ਲੋਭ, ਤੇ ਹੱਦੋਂ ਵੱਧ ਮੋਹ ਵਿਚ ਵਹਿਕੇ ਤੇਰੇ ਸਾਰੇ ਗੁਣ ਖਤਮ ਹੋ ਜਾਣਗੇ। ਸਾਰੀਆਂ ਵਾਸਨਾਵਾਂ ਤਿਆਗ ਦੇਹ। ਪ੍ਰਭੂ ਅੱਗੇ ਬੇਨਤੀ ਕਰ ਦੁਸ਼ਟਤਾ ਵਾਲੇ ਬੁਰੇ ਰਾਹ ਤੋਂ ਬਚਾ ਲਵੋ। ਸਦਕੇ ਜਾਈਏ ਪਰਮੇਸਰ ਤੋਂ, ਜਿਸ ਦੀ ਕਿਰਪਾ ਸਦਕਾ ਗੁਰੂ ਦੀ ਨੇਕ ਸਿੱਖਿਆ ਪ੍ਰਾਪਤ ਹੋ ਗਈ।

ਨੈਨ ਦੇਖਿ ਪਤੰਗੁ ਉਰਝੈ, ਪਸੂ ਨ ਦੇਖੈ ਆਗਿ॥
ਕਾਲ ਫਾਸ ਨ ਮੁਗਧੁ ਚੇਤੈ, ਕਨਿਕ ਕਾਮਿਨੀ ਲਾਗਿ॥ (482)

ਹੇ ਭਾਈ! ਅੱਗ ਭਮੱਕੜ ਨੂੰ ਬਹੁਤ ਸੋਚਣੀ ਲਗਦੀ ਹੈ। ਉਸ ਮੂਰਖ ਜਾਨਵਰ ਨੂੰ ਇਹ ਸਮਝ ਨਹੀਂ ਕਿ ਜਿਸ ਨੂੰ ਅਤੀ ਸੁੰਦਰ ਸਮਝ ਰਿਹਾ ਹੈ, ਇਹ ਤੈਨੂੰ ਸਾੜ ਕੇ ਸੁਆਹ ਕਰ ਦੇਵੇਗੀ। ਇਸੇ ਤਰ੍ਹਾਂ ਪਸ਼ੂ ਬਿਰਤੀ ਵਾਲਾ ਮੂਰਖ ਇਨਸਾਨ ਪਰਾਏ ਰੂਪ ਤੇ ਮੋਹਿਤ ਹੋ ਜਾਂਦਾ ਹੈ ਤੇ ਜ਼ਿੰਦਗੀ ਬਰਬਾਦ ਕਰ ਬਹਿੰਦਾ ਹੈ। ਪਰਾਏ ਧਨ ਦਾ ਲਾਲਚ ਕਰਦਾ ਹੈ ਤਾਂ ਮਾਰਿਆ ਜਾਂਦਾ ਹੈ।

ਸੰਪੈ ਕਉ ਈਸਰ ਧਿਆਇ ਐ। ਸੰਪੈ ਪੂਰਬ ਲਿਖੇ ਕੀ ਪਾਈਐ॥
ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥ (937)

ਹੇ ਭਾਈ! ਲੋਕੀ ਰੱਬ ਨੂੰ ਜਦੋਂ ਯਾਦ ਕਰਦੇ ਹਨ ਤਾਂ ਪਦਾਰਥਾਂ ਦੀ ਮੰਗ ਕਰਦੇ ਹਨ। ਇਸ ਤਰ੍ਹਾਂ ਧਨ ਕਿਵੇਂ ਮਿਲੇਗਾ ? ਉਦਮ ਅਤੇ ਸਿਆਣਪ ਨਾਲ ਧਨ ਪ੍ਰਾਪਤ ਹੁੰਦਾ ਹੈ। ਮੂਰਖ ਲੋਕ ਮਾਇਆ ਕਾਰਣ ਚੋਰੀਆਂ ਕਰਦੇ ਹਨ। ਦੂਜਿਆਂ ਦੀ ਗੁਲਾਮੀ ਵਾਲੀ ਨੌਕਰੀ ਕਰਦੇ ਹਨ। ਪਰ ਭੁੱਲ ਜਾਂਦੇ ਹਨ ਕਿ ਮਾਇਆ ਨੇ ਔਖੇ ਵਕਤ ਸਾਥ ਨਹੀਂ ਦੇਣਾ। ਸਜ਼ਾ ਤਾਂ ਮਨੁੱਖ ਨੂੰ ਮਿਲੇਗੀ ਮਾਇਆ ਨੂੰ ਨਹੀਂ ਮਿਲੇਗੀ। ਹੋਰ ਪੜੋ :

ਮਾਣਸੁ ਭਰਿਆ ਆਣਿਆ, ਮਾਣਸੁ ਭਰਿਆ ਆਇ॥
ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ॥
ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ॥
ਜਿਤੁ ਖੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ॥
ਝੂਠਾ ਮਦੁ ਮੂਲਿ ਨ ਪੀਚਈ, ਜੇਕਾ ਪਾਰਿ ਵਸਾਇ॥
(554)

ਹੇ ਭਾਈ! ਮਨੁੱਖ ਪਹਿਲਾਂ ਹੀ ਬਹੁਤ ਵਿਕਾਰਾਂ ਨਾਲ ਭਰਿਆ ਹੋਇਆ ਹੈ। ਉਤੋਂ ਸ਼ਰਾਬ ਆਦਿ ਨਸ਼ਿਆਂ ਦੀ ਵਰਤੋਂ ਕਰਕੇ, ਆਪਣੀ ਅਕਲ ਦਾ ਦਵਾਲਾ ਕੱਢ ਲੈਂਦਾ ਹੈ। ਆਪਣੇ ਪਰਾਏ ਦੀ ਗਲਤ ਅਤੇ ਠੀਕ ਦੀ ਤਮੀਜ਼ ਹੀ ਖਤਮ ਹੋ ਜਾਂਦੀ ਹੈ। ਇਸੇ ਤਰ੍ਹਾਂ ਖਸਮ ਵਲੋਂ ਤੇ ਸਮਾਜ ਵਿਚੋਂ ਧੱਕੇ ਹੀ ਪੈਂਦੇ ਹਨ। ਸੱਚੀ ਦਰਗਾਹ ਵਿਚ (ਭਵਿੱਖ ਵਿਚ) ਸਖਤ ਸਜ਼ਾ ਭੁਗਤਣੀ ਪੈਂਦੀ ਹੈ। ਇਸ ਲਈ ਭੈੜੀ ਸ਼ਰਾਬ (ਆਦਿ ਨਸ਼ੇ) ਕਦੀ ਨਾ ਪੀਤੀ ਜਾਵੇ। ਪੂਰੀ ਵਾਹ ਲਾ ਕੇ ਇਸ ਬੁਰੇ ਨਸ਼ੇ ਤੋਂ ਆਪਣੇ, ਆਪ ਨੂੰ ਬਚਾ ਕੇ ਰੱਖਿਆ ਜਾਵੇ। ਵਰਨਾ ਜ਼ਿੰਦਗੀ ਬਰਬਾਦ ਹੋ

ਜਾਵੇਗੀ।

ਉਪਰ ਕੁਝ ਕੁ ਉਹ ਪ੍ਰਮਾਣ ਦਿੱਤੇ ਗਏ ਹਨ, ਜੋ ਮਨੁੱਖ ਨੂੰ ਵਿਕਾਰਾਂ ਵਲੋਂ ਸਖਤੀ ਨਾਲ ਵਰਜਦੇ ਹਨ। ਜੇ ਇਨਸਾਨ ਸਮੇਂ ਸਿਰ ਚੰਗੀ ਸਿੱਖਿਆ ਲੈਕੇ ਕੁਰਾਹੇ ਪੈਣ ਤੋਂ ਬੱਚ ਜਾਵੇ, ਤਾਂ ਹੀ ਸਮਾਜ ਦਾ ਭਲਾ ਕਰ ਸਕਦਾ ਹੈ। ਇਹ ਗਿਆਨ ਗੁਰਬਾਣੀ ਨੂੰ ਪੜਕੇ ਅਤੇ ਸਮਝ ਕੇ ਹੀ ਪ੍ਰਾਪਤ ਹੋ ਸਕਦਾ ਹੈ। ਕਿਸੇ ਛੋਟੇ ਵੱਡੇ ਮੰਤਰ ਦਾ ਬਾਰ ਬਾਰ "ਜਾਪ ਸਿਮਰਨ" ਕਰਕੇ ਇਹਨਾਂ ਉਪਦੇਸ਼ਾਂ ਦੀ ਸਮਝ ਕਿਥੋਂ ਆਵੇਗੀ ? "ਵਾਹਿਗੁਰੂ ਵਾਹਿਗੁਰੂ" ਦੀਆਂ ਗੁੰਜ਼ਾਰਾਂ ਪਾਉਣ ਵਾਲੇ, ਗਿਆਨ ਪੱਖੋਂ ਖਾਲੀ ਰਹਿ ਜਾਂਦੇ ਹਨ। ਅੱਜ ਜਮਾਨਾ ਤੇਜ਼ੀ ਨਾਲ ਅੱਗੇ ਵੱਧ ਰਿਹਾ ਹੈ। ਛੋਟੀ ਛੋਟੀ ਉਮਰ ਤੋਂ ਹੀ ਬੱਚੇ ਮਸ਼ੀਨਾਂ ਨਾਲ "ਦੋ ਹੱਥ" ਕਰਨੇ ਸ਼ੁਰੂ ਕਰਦੇ ਹਨ। ਪੰਜ ਸੱਤ ਸਾਲ ਮਿਹਨਤ ਕਰਕੇ, ਫਿਰ ਸਾਰੀ ਉਮਰ ਪੈਸਾ ਕਮਾਉਂਦੇ ਹਨ। "ਵਾਹਿਗੁਰੂ ਵਾਹਿਗੁਰੂ" ਜਪਣ ਵਾਲੇ ਤਾਂ ਬਹੁਤੀ ਵਾਰੀ ਫੋਨ ਕਰਨ ਸੁਣਨ ਤੋਂ ਭੀ ਘਬਰਾਉਣ ਲੱਗ ਪੈਂਦੇ ਹਨ। ਸਕੂਟਰ ਕਾਰ ਭੀ ਬਹੁਤਿਆਂ ਨੂੰ ਚਲਾਉਣੀ ਨਹੀਂ ਆਉਂਦੀ। ਕੰਪਿਊਟਰ ਤਾਂ ਉਹਨਾਂ ਵਾਸਤੇ ਇਕ ਖਿਡਾਉਣੇ ਤੋਂ ਵੱਧ ਕੁੱਝ ਨਹੀਂ ਹੈ। ਜਦੋਂ ਕਿ ਅੱਜ ਕੰਪਿਊਟਰ ਜ਼ਿੰਦਗੀ ਦੇ ਹਰ ਖੇਤਰ ਵਿਚ ਪ੍ਰਮੁੱਖ ਸਥਾਨ ਹਾਸਲ ਕਰ ਚੁੱਕਿਆ ਹੈ। ਧੰਨ ਹਨ ਉਹ ਲੋਕ ਜਿੰਨ੍ਹਾਂ ਨੇ "ਪਰਮੇਸਰ ਦੀ ਲਿਵਲੀਨਤਾ ਵਿਚੋਂ" ਗਿਆਨ ਪ੍ਰਾਪਤ ਕਰਕੇ, ਦੁਨੀਆਂ ਨੂੰ ਇਤਨੀਆਂ ਸੁੱਖ ਸਹੂਲਤਾਂ ਦੇ ਦਿੱਤੀਆਂ, ਜਿੰਨ੍ਹਾਂ ਦਾ ਅੰਤ ਪਾਰਾਵਾਰ ਕੋਈ ਨਹੀਂ ਹੈ।

"ਸਿਮਰਣ" ਦੇ ਗੋਰਖਧੰਦੇ ਵਿਚ ਫਸੇ ਲੋਕ ਤਾਂ ਮਰਗਤ ਸਮੇਂ ਜੁੜੇ ਇਕੱਠ ਵਿਚ ਭੀ ਗੁਰਬਾਣੀ ਦੇ ਉਪਦੇਸ਼ ਸਮਝਾਉਣ ਦੀ ਥਾਵੇਂ "ਵਾਹਿਗੁਰੂ ਵਾਹਿਗੁਰੂ" ਦਾ ਜਾਪ ਹੀ ਕਰਾਉਣ ਲਗ ਪੈਂਦੇ ਹਨ। ਅਖੇ "ਸਿਮਰਣ" ਕਰਨ ਨਾਲ ਤੁਹਾਡਾ ਮਨ ਟਿਕਾਉ ਵਿਚ ਆਵੇਗਾ। ਮਰ ਗਏ ਪ੍ਰਾਣੀ ਨੂੰ ਸਹਾਇਤਾ ਮਿਲੇਗੀ। "ਨਾਮ" ਦੀ ਬਦੋਲਤ "ਵੈਤਰਣੀ ਨਦੀ" ਸੌਖਿਆਂ ਲੰਘ ਜਾਵੇਗਾ। ਇਹ ਨਾਮ ਸਵਰਗ ਦਾ ਟਿਕਟ ਦਿਵਾ ਦੇਵੇਗਾ। ਸਾਰੇ ਪਾਪਾਂ ਦਾ ਖਾਤਮਾ ਹੋ ਜਾਵੇਗਾ। ਜਨਮ ਮਰਨ ਦੇ ਗੇੜ ਤੋਂ ਮੁਕਤ ਹੋ ਜਾਵੇਗਾ। ਆਓ ਸਾਰੇ ਵਾਹਿਗੁਰੂ ਦਾ ਜਾਪ ਕਰੀਏ।

ਅਣਪੜ੍ਹ ਭਾਈ, ਅਣਪੜ ਸਾਧ, ਤੇ ਅਣਪੜ ਪੁਜਾਰੀ ਜਦੋਂ ਖ਼ੁਦ ਗੁਰਬਾਣੀ ਬਾਰੇ ਕੁਝ ਨਹੀਂ ਜਾਣਦੇ, ਸੰਗਤ ਨੂੰ ਕੀ ਸੁਣਾ ਸਕਦੇ ਹਨ। "ਗੁਰਬਾਣੀ ਤਾਂ ਅਗਾਧ ਬੋਧ ਹੈ। ਇਸਦੇ ਅਰਥ ਕੋਣ ਕਰ ਸਕਦਾ ਹੈ ? ਆਉ ਅਪਾਂ ਗੁਰ ਮੰਤਰ ਦਾ ਜਾਪ ਕਰੀਏ। ਅਖੰਡ ਪਾਠ ਦਾ ਬੜਾ ਮਹਾਤਮ ਹੈ। ਪਰ ਜੇ ਇਕਾਗਰ ਚਿਤ

ਹੋ ਕੇ ਜਪੁਜੀ ਪੜ ਲਈਏ ਤਾਂ ਇਸ ਵਿਚੋਂ ਸਾਰੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਫਲ ਮਿਲ ਜਾਂਦਾ ਹੈ। ਜਪੁਜੀ ਦਾ ਨਿਚੋੜ ਮੂਲ ਮੰਤਰ ਵਿਚ ਪਿਆ ਹੈ। ਤੇ ਮੂਲ ਮੰਤਰ ਸੁਗੰੜ ਕੇ "ਗੁਰ ਮੰਤਰ" ਬਣ ਗਿਆ। "ਗੁਰ ਮੰਤਰ ਹੈ ਵਾਹਿਗੁਰੂ"। ਇਸ ਦਾ ਜਾਪ ਕਰਨ ਨਾਲ, ਸਾਰੇ ਤਰਾਂ ਦੇ ਫਲ ਪ੍ਰਾਪਤ ਹੋ ਜਾਣਗੇ।" ਅਜਿਹਾ ਪ੍ਰਚਾਰ ਸਿੱਖਾਂ ਦੀਆਂ ਸਟੇਜਾਂ ਤੇ ਸਰੇਆਮ ਹੋ ਰਿਹਾ ਹੈ, ਜੋ ਕਿ ਬੜਾ ਘਾਤਕ ਹੈ। ਅਜਿਹੇ ਮਾਰੂ ਪ੍ਰਚਾਰ ਦੀ ਬਦੌਲਤ, ਸਿੱਖ ਸਮਾਜ ਗੁਰਬਾਣੀ ਦੇ ਲਾਸਾਨੀ ਗਿਆਨ ਤੋਂ ਖਾਲੀ ਰਹਿ ਗਿਆ ਹੈ। ਜਿਸ ਧਰਮ ਗ੍ਰੰਥ ਨੂੰ ਨਿਤ ਨਮਸਕਾਰਾਂ ਕਰਦਾ ਹੈ, ਉਸ ਵਿਚਲੇ ਬੇਅੰਤ ਕੀਮਤੀ ਗਿਆਨ ਤੋਂ ਖਾਲੀ ਹੈ। ਇਸੇ ਲਈ ਨਸ਼ੇ ਕਰਦਾ ਹੈ। ਮੜੀਆਂ ਕਬਰਾਂ ਪੂਜਦਾ ਹੈ। ਸਰੋਵਰਾਂ ਤੀਰਥਾਂ ਦੇ ਇਸਨਾਨ ਨੂੰ ਮੁਕਤੀ ਦਾਤਾ ਮੰਨ ਬੈਠਾ ਹੈ। ਕਿੱਕਰਾਂ ਬੇਰੀਆਂ ਜੰਡੀਆਂ ਦੀ ਪੂਜਾ ਕਰ ਰਿਹਾ ਹੈ। ਉਂਞ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਬਾਨੀ ਕਲਾਮੀ "ਗੁਰੂ" ਭੀ ਆਖੀ ਜਾ ਰਿਹਾ ਹੈ। ਆਓ ਹੁਣ ਭਾਈ ਗੁਰਦਾਸ ਜੀ ਤੋਂ ਪੁੱਛੀਏ ਕਿ "ਵਾਹਿਗੁਰੂ ਗੁਰ ਮੰਤਰ ਹੈ" ਕਿ ਹੋਰ ਭੀ ਕੋਈ ਮੰਤਰ ਹਨ?

ਗੁਰ ਸਿਖਹੁ ਗੁਰ ਸਿਖੁ ਹੈ, ਪੀਰ ਪੀਰਹੁ ਕੋਈ॥
ਸਬਦਿ ਸੁਰਤਿ ਚੇਲਾ ਗੁਰੂ, ਪਰਮੇਸਰੁ ਸੋਈ॥
ਦਰਸਨਿ ਦ੍ਰਿਸਟਿ ਧਿਆਨੁ ਧਰਿ, ਗੁਰ ਮੂਰਤਿ ਹੋਈ॥
ਸਬਦ ਸੁਰਤਿ ਕਰਿ ਕੀਰਤਨੁ, ਸਤਿ ਸੰਗਿ ਵਿਲੋਈ॥
ਵਾਹਿਗੁਰੂ ਗੁਰ ਮੰਤ੍ਰ ਹੈ, ਜਪਿ ਹਉਮੈ ਖੋਈ॥
ਆਪੁ ਗਵਾਏ ਆਪਿ ਹੈ, ਗੁਣ ਗੁਣੀ ਪਰੋਈ॥ (ਭਾਗੁ : ਵਾਰ 13-2)

ਹੇ ਭਾਈ! ਗੁਰੂ ਤੋਂ ਸਿੱਖਿਆ ਲੈਣ ਵਾਲਾ ਹੀ ਸਿੱਖ ਬਣ ਸਕਦਾ ਹੇ। ਹੋਰ ਪੀਰ ਫਕੀਰ ਆਪੋ ਆਪਣੇ ਚੇਲੇ ਬਣਾਉਂਦੇ ਹਨ। ਗੁਰੂ ਦੇ ਸ਼ਬਦ ਦੀ ਸਮਝ ਹੋਵੇ ਸਦਾ ਗੁਰੂ ਦਾ ਸ਼ਬਦ (ਗਿਆਨ) ਸਿੱਖ ਦੀ ਅਗਵਾਈ ਕਰੇ। ਇਸ ਤਰ੍ਹਾਂ ਗੁਰੂ ਦਾ ਚੇਲਾ (ਸਿੱਖ) ਬਣੀਦਾ ਹੈ। ਗੁਰੂ ਇਕ ਪਰਮੇਸਰ ਦੀ ਸੋਝੀ ਬਖਸ਼ਦਾ ਹੈ। ਸਿੱਖ ਨੇ ਮਨ ਦੀਆਂ ਅੱਖਾਂ ਰਾਹੀਂ (ਸ਼ਬਦ ਗਿਆਨ) ਗੁਰੂ ਨੂੰ ਵੇਖਣਾ ਸਮਝਣਾ ਹੈ। ਇਹ ਗੁਰੂ ਦਾ ਗਿਆਨ (ਸ਼ਬਦ) ਹੀ ਗੁਰੂ ਦੀ ਮੂਰਤ ਹੈ। ਸ਼ਬਦ ਦਾ ਹੀ ਕੀਰਤਨ ਵਖਿਆਨ ਹੋਵੇ। ਸੰਗਤ ਵਿਚ ਵਿਦਵਾਨ ਗੁਰਸਿੱਖ ਗੁਰਬਾਣੀ ਦੇ ਅਰਥ ਕਰਕੇ ਸਮਝਾਉਣ। ਸੰਗਤ ਵਿਚੋਂ ਵਿਚਾਰ ਕਰਕੇ ਗੁਰੂ ਦਾ ਗਿਆਨ ਰੂਪੀ ਮੱਖਣ (ਤੱਤ

ਵਸਤੂ) ਪ੍ਰਾਪਤ ਹੁੰਦਾ ਹੈ। ਜਿਸ ਗੁਰੂ ਨੇ ਸਾਰੇ ਭਰਮਾਂ ਤੋਂ ਬੰਧਨਾਂ ਤੋਂ ਮੁਕਤੀ ਦਾ ਰਾਹ ਦੱਸਿਆ ਹੈ, ਉਸ ਨੂੰ "ਵਾਹ ਵਾਹ" ਆਖੀਦਾ ਹੈ। "ਗੁਰੂ ਜੀ ਵਾਹ", ਵਾਹਿ ਗੁਰੂ ਜੀ ਆਖੀਦਾ ਹੈ। ਇਸ ਤਰ੍ਹਾਂ ਹਉਮੈ ਵਾਲੀ ਬਿਰਤੀ ਖਤਮ ਹੋ ਜਾਂਦੀ ਹੈ। ਗੁਰੂ ਵੱਲੋਂ ਗੁਰਬਾਣੀ ਰਾਹੀਂ ਬਖਸ਼ਿਸ਼ ਕੀਤੇ ਗੁਣ ਸਿੱਖ ਦੇ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦੇ ਹਨ।

ਜਦੋਂ ਇਕਹਿਰੀ ਪੰਕਤੀ ਚੁੱਕਕੇ ਅਰਥ ਕੀਤੇ ਜਾਣਗੇ, ਤਦੋਂ ਗਲਤ ਹੋਣਗੇ। ਭਾਈ ਸਾਹਿਬ ਵੱਲੋਂ ਉਚਾਰੀ ਪੂਰੀ ਪਉੜੀ ਦੀ ਭਾਵਨਾ ਮੰਤਰ ਜਾਪ ਦੇ ਨੇੜੇ ਤੇੜੇ ਭੀ ਨਹੀਂ ਹੈ। ਇਸੇ ਤਰ੍ਹਾਂ ਦੇ ਅਧੂਰੇ ਅਰਥ ਗੁਰਬਾਣੀ ਦੀਆਂ ਪੰਕਤੀਆਂ ਦੇ ਭੀ ਬਹੁਤ ਥਾਈ ਕੀਤੇ ਮਿਲ ਜਾਂਦੇ ਹਨ। ਜੋ ਅਣਉਚਿਤ ਹਨ। ਪੂਰੇ ਸ਼ਬਦ ਦੀ ਕੇਂਦਰੀ ਵਿਚਾਰ ਸਮਝਣੀ ਜ਼ਰੂਰੀ ਹੈ।

ਸਤਿਜੁਗਿ ਸਤਿਗੁਰ ਵਾਸਦੇਵ, ਵਵਾ ਵਿਸਨਾ ਨਾਮੁ ਜਪਾਵੈ॥
ਦੁਆਪਰਿ ਸਤਿਗੁਰ ਹਰੀ ਕ੍ਰਿਸਨ, ਹਾਹਾ ਹਰਿ ਹਰਿ ਨਾਮੁ ਜਪਾਵੈ॥
ਤ੍ਰੇਤੇ ਸਤਿਗੁਰ ਰਾਮ ਜੀ, ਰਾਰਾ ਰਾਮ ਜਾਪੇ ਸੁਖ ਪਾਵੈ॥
ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ॥
ਚਾਰੇ ਜਾਗੇ ਰਹੁ ਜੁਗੀ, ਪੰਚਾਇਣ ਵਿਚਿ ਜਾਇ ਸਮਾਵੈ॥
ਚਾਹੇ ਅਛਰ ਇਕ ਕਰਿ, "ਵਾਹਿਗੁਰੂ" ਜਪੁ ਮੰਤ੍ਰ ਜਪਾਵੈ॥
ਜਹਾਂ ਤੇ ਉਪਜਿਆ, ਫਿਰਿ ਤਹਾਂ ਸਮਾਵੈ॥ (ਭਾਗੁ: ਵਾਰ 1-49)

ਇਸ ਪਉੜੀ ਵਿਚ ਆਏ ਵਿਚਾਰਾਂ ਨੂੰ ਹਰੇਕ ਟੀਕਾਕਾਰ ਨੇ ਅਲੱਗ ਅਲੱਗ ਤਰੀਕਿਆਂ ਨਾਲ ਬਿਆਨ ਕੀਤਾ ਹੈ। ਆਪਸੀ ਸਹਿਮਤੀ ਕਿਸੇ ਵਿਚ ਨਹੀਂ ਬਣਦੀ। ਸ੍ਰੋਮਣੀ ਕਮੇਟੀ ਜਾਂ ਦਿਲੀ ਕੇਮਟੀ ਵਰਗੀਆਂ ਮੁੱਖ ਜਥੇਬੰਦੀਆਂ ਨੇ ਕੁੰਭ ਕਰਣੀ ਨੀਂਦ ਵਿਚੋਂ ਜਾਗਣ ਦੀ ਕੋਈ ਖੇਚਲ ਹੀ ਨਹੀਂ ਕੀਤੀ। ਅਗਰ ਇਹ ਕਮੇਟੀਆਂ ਗੁਰਬਾਣੀ ਦੇ ਜਾਣਕਾਰ ਵਿਦਵਾਨਾਂ ਨੂੰ ਅਜਿਹੇ ਮਤਭੇਦ ਦੂਰ ਕਰਨ ਲਈ ਨਿਯੁਕਤ ਕਰਦੇ ਤਾਂ ਕੁਝ ਨਾ ਕੁਝ ਸਾਰਥਕ ਨਤੀਜੇ ਨਿਕਲ ਸਕਦੇ ਸਨ। ਅਫਸੋਸ ਬਹੁਤ ਅਫਸੋਸ ! ਇਹਨਾਂ ਦੇ ਮੁਖੀਆਂ ਨੇ ਸੰਗਤ ਦੇ ਪੈਸੇ ਨੂੰ ਬਰਬਾਦ ਤਾਂ ਕੀਤਾ ਹੈ। ਪਰ "ਗਰੀਬ ਦਾ ਮੂੰਹ ਗੁਰੂ ਕੀ ਗੋਲਕ" ਵਾਲੇ ਅਸੂਲ ਦੀ ਪਾਲਣਾ ਨਹੀਂ ਕੀਤੀ। ਧਰਮ ਪ੍ਰਚਾਰ ਦੇ ਕੰਮਾਂ ਵਾਸਤੇ ਜਾਂ "ਗੁਰਮਤ ਸਾਹਿਤ ਖੋਜ ਕਮੇਟੀਆਂ" ਬਣਾ ਕੇ ਮਿਆਰੀ ਸਾਹਿਤ ਤਿਆਰ ਨਹੀਂ ਕਰਵਾਇਆ ਗਿਆ।

ਇਸੇ ਕਾਰਨ ਆਮ ਜਗਿਆਸੂ ਨੂੰ ਸਹੀ ਅਗਵਾਈ ਨਹੀਂ ਮਿਲ ਰਹੀ ।

ਇਸ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਹਿੰਦੂ ਮੱਤ ਦੇ ਪ੍ਰਚਲਤ ਮੁਹਾਵਰੇ ਵਿਚ ਗਲ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਨਿਚੋੜ ਹੈ ਆਖਰੀ ਪੰਕਤੀ ਵਿਚ। ਕਿ ਇਨਸਾਨ ਪਰਮੇਸਰ ਦੇ ਵਿਧਾਨ ਮੁਤਾਬਕ ਜਿਵੇਂ ਪੈਦਾ ਹੋਇਆ ਸੀ ਆਪਣਾ ਸਮਾਂ ਪੂਰਾ ਕਰਕੇ, ਅੰਤ ਉਥੇ ਹੀ ਸਮਾਂ ਗਿਆ।

"ਜਹਾਂ ਤੇ ਉਪਜਿਆ,; ਫਿਰਿ ਤਹਾਂ ਸਮਾਵੈ"॥

ਬਾਕੀ ਕੇਵਲ ਉਦਾਹਰਣਾਂ ਹਨ। ਆਉ ਇਕ ਇਕ ਪੰਕਤੀ ਨੂੰ ਵਿਚਾਰੀਏ।

ਸਨਾਤਨ ਮੱਤ ਮੁਤਾਬਕ ਸਤਿਜੁਗ ਵਿਚ ਲੋਕੀ ਵਿਸ਼ਨੂੰ ਦੇ ਅਵਤਾਰ ਵਾਸੁਦੇਵ ਦਾ ਨਾਮ ਜਪਦੇ ਸਨ। ਦੁਆਪੁਰ ਵਿਚ ਵਿਸ਼ਨੂੰ ਦਾ ਹੀ ਅਵਤਾਰ ਕ੍ਰਿਸ਼ਨ ਸੀ, ਉਸ ਨੂੰ ਹਰੀ ਕ੍ਰਿਸ਼ਨ ਆਖਕੇ ਜਪਣ ਲੱਗੇ। ਤ੍ਰੇਤੇ ਜੁਗ ਵਿਚ ਵਿਸ਼ਨੂੰ ਦਾ ਹੀ ਅਵਤਾਰ ਰਾਮ ਚੰਦਰ ਸੀ। ਲੋਕੀ ਰਾਮ ਰਾਮ ਜਪਕੇ ਸੁਖ ਮਹਿਸੂਸ ਕਰਨ ਲੱਗੇ। ਕਲਜੁਗ ਵਿਚ ਗੁਰੂ ਨਾਨਕ ਸਾਹਿਬ ਦਾ ਪ੍ਰਭਾਵ ਪੈ ਗਿਆ। ਇਸ ਸਮੇਂ ਵਿਚ ਕਈ ਸਾਰੇ ਲੋਕਾਂ ਨੇ ਗੁਰੂ ਨਾਨਕ ਨੂੰ ਹੀ ਗੋਬਿੰਦ ਦਾ (ਗੋ+ਧਰਤੀ= ਧਰਤੀ ਦਾ ਆਸਰਾ – ਗੋਬਿੰਦ) ਰੂਪ ਜਾਣਕੇ ਇਹਨਾਂ ਨੂੰ ਹੀ ਗੋਬਿੰਦ ਗੋਬਿੰਦ ਆਖਕੇ ਜਪਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਚਾਰੇ ਜੁੱਗਾਂ ਦੇ ਆਪੋ ਆਪਣੇ "ਮੁਕਤੀ ਦਾਤਾ" ਮੰਨੇ ਗਏ। ਇਹਨਾਂ ਚੌਹਾਂ ਸਖਸੀਅਤਾਂ ਨੂੰ ਜੇ ਇਕੋ ਥਾਂ ਇਕੱਠੇ ਕਰ ਲਈਏ ਤਾਂ ਗੁਰੂ ਨਾਨਕ ਨੂੰ ਹੀ "ਵਾਹੁ ਵਾਹੁ" ਆਖਣਾ ਪਵੇਗਾ। "ਗੁਰੂ ਜੀ ਵਾਹ ਤੁਸੀਂ ਜ਼ਿੰਦਗੀ ਜਿਉਣ ਲਈ ਉਤਮ ਮੱਤ ਦਿੱਤੀ। ਇਸੇ ਲਈ ਤੁਹਾਥੋਂ ਕੁਰਬਾਣਲ ਬਲਿਹਾਰ, ਵਾਹਿ ਗੁਰੂ"। ਵਾਹ ਕਹਿਣਾ ਹੀ ਸਿੱਖਾਂ ਲਈ "ਮੰਤਰ" ਬਣ ਗਿਆ। ਇਹ ਗੋਹਜ ਤੱਤ ਦੀ ਸਮਝ ਆ ਗਈ ਕਿ ਜੀਵ ਜਿਥੋਂ ਜਨਮ ਲੈਂਦਾ ਹੈ ਫਿਰ ਉਸੇ ਪਰਮ ਹਸਤੀ ਵਿਚ ਲੀਨ ਹੋ ਜਾਂਦਾ ਹੈ।

ਗੁਰਬਾਣੀ ਨੇ ਸਾਰੇ ਅਵਾਤਰਾਂ ਨੂੰ ਰੱਦ ਕਰ ਦਿੱਤਾ ਹੋਇਆ ਹੈ। ਸੰਸਾਰ ਦੇ ਕਿਸੇ ਵੀ ਕੋਨੇ ਵਿਚ ਜੁੱਗਾਂ ਦੀ ਕੋਈ ਵੁੱਕਤ ਨਹੀਂ ਹੈ। ਇਹ ਚੀਜਾਂ ਕੇਵਲ ਹਿੰਦੂ ਪੁਰਾਤਨ ਸਾਹਿਤ ਦੀ ਦੇਣ ਹਨ। ਇਹਨਾਂ ਦਾ ਵਿਗਿਆਨਕ ਆਧਾਰ ਕੋਈ ਨਹੀਂ ਹੈ। ਜਿਨਾਂ ਦੇ ਅਵਾਤਰ ਹੀ ਕਾਲਪਨਿਕ ਹਨ ਜੁੱਗ ਭੀ ਬਣਾਵਟੀ ਹਨ। ਫਿਰ ਉਹਨਾਂ ਤੋਂ ਬਣਾਏ ਗਏ ਬਣਾਵਟੀ "ਵਾਹਿਗੁਰੂ ਮੰਤਰ" ਨੇ ਸਿੱਖ ਕੌਮ ਦਾ ਕੀ ਸੰਵਾਰਨਾ ਹੈ ? ਭਾਈ ਗੁਰਦਾਸ ਗੁਰਬਾਣੀ ਤੋਂ ਅਣਜਾਣ ਨਹੀਂ ਸਨ। ਸਾਰੀ ਬਾਣੀ ਦੇ ਅੱਖਰ ਅੱਖਰ ਨੂੰ ਉਹਨਾਂ ਸਮਝਿਆ ਹੋਇਆ ਸੀ। ਜਿਨਾ ਉਪਦੇਸ਼ਾਂ ਨੂੰ

ਗੁਰਬਾਣੀ ਵਿਚ ਦ੍ਰਿੜ ਕਰਵਾਇਆ ਗਿਆ ਹੈ, ਭਾਈ ਗੁਰਦਾਸ ਜੀ ਉਹਨਾਂ ਤੋਂ ਬਾਹਰ ਕਦੀ ਨਹੀਂ ਜਾ ਸਕਦੇ। ਪੜੋ ਗੁਰਬਾਣੀ ਫੁਰਮਾਣ –

ਸਤਿਗੁਰੁ ਕੀ ਜਿਸਨੋ ਮਤਿ ਆਵੈ, ਸੋ ਸਤਿਗੁਰ ਮਾਹਿ ਸਮਾਨਾ॥

ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ॥

ਚਹੁ ਜੁਗਾ ਕਾ ਹੁਣਿ ਨਿਬੇੜਾ, ਨਰ ਮਨੁਖਾ ਨੋ ਏਕੁ ਨਿਧਾਨਾ॥

ਜਤੁ ਸੰਜਮ ਤਰੀਥ ਓਨਾ ਜੁਗਾ ਕਾ ਧਰਮੁ ਹੈ, ਕਲਿ ਮਹਿ ਕੀਰਤਿ ਹਰਿਨਾਮਾ॥

ਜੁਗਿ ਜੁਗਿ ਆਪੋ ਆਪਣਾ ਧਰਮੁ ਹੈ, ਸੋਧਿ ਦੇਖਹੁ ਬੇਦ ਪੁਰਾਨਾ॥

ਗੁਰਮੁਖਿ ਜਿਨੀ ਧਿਆਇਆ ਹਰਿ ਹਰਿ, ਜਗਿ ਮਹਿ, ਤੇ ਪੂਰੇ ਪਰਵਾਨਾ॥ (797)

ਹੇ ਭਾਈ! ਜੋ ਮਨੁੱਖ ਸਤਿਗੁਰੂ ਤੋਂ ਕਲਿਆਣਕਾਰੀ ਗਿਆਨ (ਮੱਤ) ਨੂੰ ਹਿਰਦੇ ਵਿਚ ਬਸਾ ਲਵੇਗਾ, ਸਮਝੋ ਉਹ ਗੁਰੂ ਨਾਲ ਇਕ ਮਿਕ ਹੋ ਗਿਆ। ਗੁਰੂ ਜੋ ਕਰਵਾਉਣਾ ਚਾਹੁੰਦਾ ਹੈ ਉਹੀ ਨੇਕ ਕਾਰਜ ਕਰਨ ਲੱਗ ਪਿਆ। ਗੁਰੂ ਦੀ ਇਸ ਚੰਗੇਰੀ ਸਿੱਖਿਆ ਨੂੰ ਜੋ ਕੋਈ ਮਨ ਕਰਕੇ (ਬਿਨਾਂ ਫਰੇਬ ਕੀਤਿਆਂ) ਅਪਣਾ ਲਵੇਗਾ ਉਸ ਭਲੇ ਮਨੁੱਖ ਅੰਦਰ ਰੱਬੀ ਗਿਆਨ ਦਾ ਚਾਨਣ ਹੋ ਗਿਆ। ਸਮਝ ਲਓ ਉਸ ਦੇ ਮਨ ਮੰਦਰ ਵਿਚ ਹਰੀ ਪ੍ਰਗਟ ਹੋ ਗਿਆ। ਸਤਿਗੁਰੂ ਨੇ (ਕਾਲਪਨਿਕ) ਚਾਰੇ ਜੁਗਾਂ ਦਾ ਖਾਤਮਾ ਕਰ ਦਿਤਾ। ਅਜਿਹਾ ਹੁਣ ਕੋਈ ਭਰਮ ਜਾਂ ਬੰਧਨ ਬਾਕੀ ਨਹੀਂ ਰਿਹਾ। ਚਾਰੇ ਜੁਗਾਂ ਦੇ ਵਾਧੂ ਭਾਰ ਨੂੰ ਮਨ ਤੇ ਚੁਕੀ ਨਾ ਫਿਰੋ। ਸਾਰੀਆਂ ਬਰਕਤਾਂ ਦਾ ਮਾਲਕ ਇਕ ਅਕਾਲਪੁਰਖ ਹੈ, ਉਸ ਨੂੰ ਯਾਦ ਰੱਖੋ। "ਜਤੀ" ਰਹਿਣਾ (ਗ੍ਰਿਸਤ ਤੋਂ ਭਗੋੜਾ ਹੋਣਾ) ਕਦੇ ਪ੍ਰਚਲਿਤ ਸੀ। ਹੁਣ ਜਮਾਨਾ ਬਦਲ ਗਿਆ ਹੈ। ਸੰਜਮ, ਮੋਨ ਧਾਰਨਾ ਅੱਖਾ ਕਢਵਾ ਲੈਣੀਆਂ, ਲਿੰਗ ਕਟਵਾ ਦੇਣਾ, ਜੀਭ ਕਟਵਾ ਦੇਣੀ। ਇਕੋ ਥਾਂ ਪੱਥਰ ਵਾਂਗ ਅਹਿੱਲ ਹੋ ਕੇ ਬੈਠ ਜਾਣਾ ਹੁਣ ਕਿਸੇ ਕੰਮ ਨਹੀਂ। ਇਹ ਮੂਰਖਤਾ ਭਰੇ ਕੰਮ ਉਹਨਾਂ ਜੁਗਾਂ ਵਿਚ ਹੁੰਦੇ ਹੋਣਗੇ। ਅੱਜ ਗੁਰੂ ਨਾਨਕ ਦੀ ਵਿਚਾਰਧਾਰਾ ਦਾ ਜੁੱਗ ਹੈ। ਅਸੀਂ ਐਲਾਨ ਕਰਦੇ ਹਾਂ ਕਿ ਪੁਰਾਤਨ ਗ੍ਰੰਥਾਂ ਵਲੋਂ ਲਾਏ ਗਏ ਅਨੇਕ ਬੰਧਨ ਤੋੜ ਦਿਓ। ਇਹਨਾਂ ਨੇ ਮਨੁੱਖਤਾ ਦਾ ਕੁਝ ਨਹੀਂ ਸੰਵਾਰਿਆ। ਅੱਜ ਦੇ ਸਮੇਂ ਵਿਚ ਸੋਖਾ ਰਾਹ ਇਹ ਹੈ ਕਿ ਗੁਰੂ ਦੀ ਬਾਣੀ ਅਨੁਸਾਰੀ ਸੌਖਾ ਤੇ ਸਾਦਾ ਜੀਵਨ ਬਤੀਤ ਕਰੋ। ਰੱਬ ਨੂੰ ਸਦਾ ਯਾਦ ਰੱਖੋ। ਤੁਹਾਡੇ (ਸਨਾਤਨੀ) ਹੀ ਗਰੰਥਾਂ ਵਿਚ ਇਹ ਲਿਖਿਆ ਮਿਲਦਾ ਹੈ ਕਿ ਹਰੇਕ ਜੁੱਗ

ਦਾ ਅੱਡੋ ਅੱਡ ਵਿਹਾਰਕ ਧਰਮ ਹੈ। ਤੁਹਾਡੇ ਵੇਦ ਪੁਰਾਣ ਆਦਿ ਪੜਕੇ ਵੇਖ ਲਓ ਬੇਸ਼ੱਕ। ਜਿਸ ਗੁਰਮੁਖਿ (ਗੁਰੂ) ਨੇ ਨਿਰੰਕਾਰ ਨੂੰ ਹਿਰਦੇ ਵਿਚ ਧਿਆਇਆ ਹੈ ਸਮਝਾਇਆ ਹੈ, ਅੱਜ ਉਹ ਜੱਗ ਵਿਚ ਮਕਬੂਲ ਹੋ ਗਿਆ ਹੈ ਕਿਉਂਕਿ ਗੁਰੂ ਦੀ ਸਿੱਖਿਆ ਸੌਖੀ ਹੈ, ਮੰਨਣਯੋਗ ਹੈ। ਵਿਅਰਥ ਦੇ ਹਠ ਕਰਮਾਂ ਤੋਂ ਮੁਕਤ ਕਰਦੀ ਹੈ। ਜਿਹੜੇ ਇਸ ਰਾਹ ਤੇ ਚੱਲਣਗੇ ਉਹ ਭੀ ਸੁਖੀ ਜੀਵਨ ਬਤੀਤ ਕਰਨਗੇ। ਜੁੱਗਾਂ ਬਾਰੇ ਇਕ ਹੋਰ ਪ੍ਰਮਾਣ ਪੜੋ –

ਕਲਜੁਗੁ ਉਧਾਰਿਆ ਗੁਰਦੇਵ॥

ਮਲ ਮੂਤ ਮੂੜ ਜਿ ਮੁਘਦ ਹੋਤੇ, ਸਭ ਲਗੇ ਤੇਰੀ ਸੇਵ॥ (406)

ਹੇ ਭਾਈ! ਸਤਿਗੁਰੂ ਜੀ ਨੇ (ਗੁਰੂ ਨਾਨਕ) ਕਲਜੁਗ ਦਾ ਕਲਿਆਣ ਕਰ ਦਿੱਤਾ। ਇਸੇ (ਅਖੌਤੀ) ਕਲਜੁਗ ਵਿਚ ਗੰਦੇ, ਕਮੀਣੇ, ਚੋਰ, ਠੱਗ, ਆਲਸੀ, ਬੁਜ਼ਦਿਲ, ਤੇ ਮੂਰਖ ਲੋਕਾਂ ਨੂੰ "ਸੁਮੱਤ" ਦੇ ਕੇ ਗੁਣਵਾਨ ਇਨਸਾਨ ਹੋਣ ਦਾ ਸਹੀ ਤੇ ਸੌਖਾ ਰਾਹ ਸਮਝਾ ਦਿੱਤਾ। ਉਹੀ ਬੁਰੇ ਮਨੁੱਖ ਗੁਰਮਤ ਪੜਕੇ ਪਰਉਪਕਾਰੀ ਬਣ ਗਏ। ਗੁਣਵਾਨ ਬਣ ਗਏ। ਹਰ ਕੰਮ ਰੱਬ ਦੀ ਸੇਵਾ ਜਾਣਕੇ ਕਰਨ ਲੱਗ ਪਏ। ਕਲਜੁਗ ਵਿਚ ਹੀ ਸਤਿਜੁਗ ਬਣਾ ਦਿੱਤਾ।

ਇਸੇ ਸੰਦਰਭ ਵਿਚ ਭਾਈ ਗੁਰਦਾਸ ਜੀ ਦੀ ਪਉੜੀ ਨੂੰ ਵਿਚਾਰਿਆ ਜਾਵੇ। ਉਹਨਾਂ ਨੇ ਗੁਰਬਾਣੀ ਤੋਂ ਬਾਹਰ ਜਾ ਕੇ ਕਿਧਰੇ ਨਹੀਂ ਲਿਖਿਆ। ਗੁਰਬਾਣੀ ਵਿਚ ਹਿੰਦੂ ਪੌਰਾਣਿਕ ਗ੍ਰੰਥਾਂ ਵਿਚ ਲਿਖੇ, ਲੋਕਾਂ ਵਿਚ ਪ੍ਰਚਲਿਤ ਢੰਗ ਤਰੀਕੇ ਵਰਤੇ ਗਨ। ਉਹਨਾਂ ਨੂੰ ਮਾਨਤਾ ਨਹੀਂ ਦਿੱਤੀ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਸਾਰੇ ਜੁੱਗਾਂ ਦੇ ਅਵਤਾਰਾਂ ਦੇ ਨਾਮ ਵਰਤ ਕੇ, ਗਲ ਸਮਝਾਈ ਸੀ। ਸਾਡੇ ਬ੍ਰਾਹਮਣੀ ਸੋਚ ਵਾਲੇ, ਸਿੱਖੀ ਭੇਖ ਵਿਚ ਪ੍ਰਚਾਰਕ ਬਣੇ ਲੋਕ, ਸਿੱਖਾਂ ਨੂੰ ਕਾਲਪਨਿਕ ਦੇਵਤਿਆਂ ਦੇ ਪਿੱਛਲੱਗ ਬਣਾ ਰਹੇ ਹਨ। ਕਾਲਪਨਿਕ ਜੁੱਗਾਂ ਵਿਚ ਸੁੱਟ ਰਹੇ ਹਨ।

ਮੰਤਰ ਜਾਪਾਂ ਦੇ "ਗਧੀ ਗੇੜ" ਵਿਚ ਪਾ ਕੇ ਪਾਗਲ ਬਣਾ ਰਹੇ ਹਨ। ਅਜਿਹੇ ਦੇਵਤਿਆਂ ਅਤੇ ਉਹਨਾਂ ਵਾਲੇ ਨਾਮ ਦੇ ਕੀਤੇ ਗਏ ਮੰਤਰ ਜਾਪਾਂ ਨੇ, ਮਨੁੱਖਤਾ ਦਾ ਕੁੱਝ ਨਹੀਂ ਸੰਵਾਰਿਆ। ਹਰ ਤਰ੍ਹਾਂ ਦੀਆਂ ਮੁਸੀਬਤਾਂ ਅੱਜ ਤਕ ਕਾਇਮ ਹਨ। ਬਦੇਸ਼ੀ ਗੁਲਾਮੀ ਭਾਵੇਂ ਹਜ਼ਾਰ ਸਾਲ ਮਗਰੋਂ ਖਤਮ ਹੋਈ। ਸਹੀ ਆਜ਼ਾਦੀ ਅਜੇ ਭੀ ਨਹੀਂ ਆਈ। ਦੇਸ਼ ਦੀ ਅਧੀ ਵਸੋਂ ਦੋ ਵਕਤ ਦੀ ਰੋਟੀ ਤੋਂ ਭੀ ਆਤੁਰ ਹੈ। ਇਹ "ਵਾਹਿਗੁਰੂ ਮੰਤਰ" ਵਾਲਾ ਛਣਕਣਾ ਉਹਨਾਂ ਮੁਸੀਬਤਾਂ ਮਾਰੇ

ਲੋਕਾਂ ਦੇ ਹੱਥ ਵਿਚ ਫੜਾ ਦਿਓ। ਸ਼ਾਇਦ ਉਹਨਾਂ ਨੂੰ ਛੱਪਰ ਪਾੜਕੇ ਰੱਬ ਸੋਨੇ ਦੀਆਂ ਇੱਟਾਂ "ਸੱਚ ਖੰਡ" ਵਿਚੋਂ ਹੇਠਾਂ ਸੁੱਟੇ ਦੇਵ। ਉਹਨਾਂ ਦੀ ਗਰੀਬੀ ਦੂਰ ਹੋ ਜਾਵੇ।

ਜਿਨ੍ਹਾਂ ਹਿੰਦੂ ਦੇਵਤਿਆਂ ਦੇ ਨਾਮ ਤੋਂ ਪਹਿਲਾਂ ਅੱਖ਼ਰ ਲੈ ਕੇ ਵਾਹਿਗੁਰੂ ਮੰਤਰ ਬਣਾਇਆ ਦਾ ਢੋਲ ਵਜਾਇਆ ਗਿਆ ਹੈ, ਉਨ੍ਹਾਂ ਬਾਰੇ ਪਾਵਨ ਗੁਰਬਾਣੀ ਦਾ ਫ਼ੈਸਲਾ ਪੜ੍ਹੋ:

ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ, ਵਿਚਿ ਹਉਮੈ ਕਾਰ ਕਮਾਈ॥

ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ, ਹਰਿ ਗੁਰਮੁਖਿ ਸੋਝੀ ਪਾਈ॥ (735)

ਹੇ ਭਾਈ! ਬ੍ਰਹਮਾ ਵਿਸਨੂੰ ਤੇ ਮਹਾਦੇਵ, ਤਿੰਨੇ ਮੰਦੇ ਕੰਮਾਂ ਦਾ ਸਿਕਾਰ ਰਹੇ ਹਨ। ਅਣਗਿਣਤ ਪਾਪ ਕਰਮਾਂ ਦੀਆਂ ਕਹਾਣੀਆਂ ਇਨ੍ਹਾਂ ਨਾਲ ਸਬੰਧਤ ਹਨ। ਜਦੋਂ ਇਹ ਖ਼ੁਦ ਹੀ ਦੁਸਟ ਕੰਮਾਂ ਤੋਂ ਆਪਣੇ ਆਪ ਨੂੰ ਰੋਕ ਨਾ ਸਕੇ, ਹੋਰ ਕਿਸੇ ਦਾ ਕੀ ਸੰਵਾਰਨਗੇ ? ਇਨ੍ਹਾਂ ਦੇ ਨਾਵਾਂ ਤੋਂ ਲਿਆ ਇਕ ਇਕ ਅੱਖ਼ਰ (ਜਿਵੇਂ ਕਿ ਪ੍ਰਚਾਰਿਆ ਗਿਆ ਹੈ) ਕਿਸੇ ਨੇ ਜਪ ਕੇ ਕੀ ਖੱਟੀ ਖੱਟ ਲੈਣੀ ਹੈ ? ਜਿਸ ਨਿਰੰਕਾਰ ਨੇ ਪੈਦਾ ਕੀਤਾ ਹੈ, ਮੂਰਖ ਇਨਸਾਨ ਉਸ ਨੂੰ ਭੁੱਲ ਗਏ। ਬਦਕਰਮੀ ਤੇ ਕਾਲਪਨਿਕ ਦੇਵਤਿਆਂ ਦੀ ਪੂਜਾ ਕਰਨ ਲੱਗ ਪਏ।

ਇਨ੍ਹਾਂ ਅਵਤਾਰਾਂ ਦੀ ਕਰਮ ਕਰਤੂਤ ਬਾਰੇ ਭਾਈ ਗੁਰਦਾਸ ਤੋਂ ਹੀ ਪੁਛੀਏ :

ਦਸ ਅਵਤਾਰੀ ਬਿਸਨ ਹੋਇ, ਵੈਰ ਵਿਰੋਧ ਜੋਧ ਲੜਵਾਏ॥
ਦੇਵ ਦਾਨਵ ਕਰਿ ਦੁਇ ਧੜੇ, ਦੈਤ ਹਰਾਏ ਦੇਵ ਜਿਣਾਏ॥
ਮਛ ਕਛ ਵੈਰਾਹ ਰੂਪ, ਨਰ ਸਿੰਘ ਬਾਵਨ ਬੋਧ ਉਪਾਏ॥
ਪਰਸਰਾਮ, ਰਾਮ ਕ੍ਰਿਸਨੁ ਹੋਇ, ਕਿਲਕ ਕਲੰਕੀ ਨਾਉ ਗਣਾਏ॥
ਚੰਚਲ ਚਲਿਤ ਪਾਖੰਡ ਬਹੁ, ਵਲ ਛਲ ਕਰਿ ਪਰਪੰਚ ਵਧਾਏ॥
ਪਾਰਬ੍ਰਹਮ ਪੂਰਨ ਬ੍ਰਹਮੁ, ਨਿਰਭਉ ਨਿਰੰਕਾਰੁ ਨ ਦਿਖਾਏ॥
ਕਾਮੁ ਕ੍ਰੋਧੁ ਨ ਮਾਰਿਓ, ਲੋਭੁ ਮੋਹੁ ਅਹੰਕਾਰ ਨ ਜਾਏ॥
ਸਾਧ ਸੰਗਤਿ ਵਿਣੁ ਜਨਮੁ ਗਵਾਏ॥ (ਭਾ. ਗੁ. 39–15)

(ਭਾਈ ਗੁਰਦਾਸ ਜੀ ਦੀ ਜੇ ਇਸ ਇਕੋ ਪਉੜੀ ਨੂੰ ਠੀਕ ਤਰ੍ਹਾਂ ਸਮਝ ਲਿਆ

ਜਾਵੇ ਤਾਂ ਸਾਰੇ ਕਾਲਪਨਿਕ ਦੇਵਤਿਆਂ ਦਾ ਫਸਤਾ ਵਢਿਆ ਜਾ ਸਕਦਾ ਹੈ। ਫਿਰ "'ਵ' ਤੋਂ ਵਿਸ਼ਨੂੰ' 'ਹ' ਤੋਂ ਹਰੀ, 'ਗ' ਤੋਂ ਗੋਬਿੰਦ ਤੇ 'ਰ' ਤੋਂ ਰਾਮ ਵਾਲਾ ਕੋਹੜ ਗਲੋਂ ਲਹਿ ਸਕਦਾ ਹੈ।) ਹੇ ਭਾਈ! ਵਿਸ਼ਨੂੰ ਦੇ ਦਸ ਅਵਤਾਰ ਆਖੀਦੇ ਹਨ। ਉਨ੍ਹਾਂ ਦਸਾਂ ਨੇ ਧਰਤੀ 'ਤੇ ਆ ਕੇ ਲੋਕਾਂ ਲਈ ਕੀ ਕੀਤਾ? ਥਾਂ ਪਰ ਥਾਂ ਵੈਰ ਪਵਾਏ, ਬਿਨਾਂ ਵਜਾਹ ਲੋਕਾਂ ਨੂੰ ਲੜਾ ਕੇ ਮਰਵਾਇਆ। ਇਨਸਾਨਾਂ ਵਿਚ ਵੰਡ ਪਾ ਕੇ ਦੇਵਤਿਆਂ ਅਤੇ ਦੈਂਤਾਂ ਦੇ ਦੋ ਧੜੇ ਬਣਾ ਦਿਤੇ। ਰੱਬੀ ਅਵਤਾਰ ਕਦੀ ਧੜਿਆਂ ਦੇ ਸ਼ਿਕਾਰ ਨਹੀਂ ਹੋਇਆ ਕਰਦੇ। ਸਾਰਿਆਂ ਲਈ ਸਾਂਝੇ ਹੋਇਆ ਕਰਦੇ ਹਨ। ਇਥੇ ਤਾਂ ਵਿਸ਼ਨੂੰ ਨੇ ਪੂਰੇ ਪੱਖਪਾਤੀ ਦਾ ਰੋਲ ਨਿਭਾਇਆ ਹੈ। ਧਰਮ ਤਾਂ ਉਸ ਦੇ ਨੇੜੇ ਤੇੜੇ ਭੀ ਨਹੀਂ ਸੀ। ਵਿਸ਼ਨੂੰ ਕਦੀ ਮੱਛ ਅਵਤਾਰ ਬਣਿਆ ਕਦੀ ਕੱਛੂ ਕੁੰਮਾ ਬਣ ਗਿਆ। ਨਰ ਸਿੰਘ ਵਰਗੀ ਅਜੀਬ ਸਕਲ ਧਾਰ ਕੇ ਭੀ ਆ ਗਿਆ। ਕਦੀ ਬਲਰਾਜ ਨੂੰ ਬਰਬਾਦ ਕਰਨ ਵਾਸਤੇ ਬੌਣਾ ਜਿਹਾ ਮੰਗਤਾ ਬਣ ਕੇ ਜਾ ਠੱਗੀ ਲਾਈ। ਕਹਿੰਦੇ ਹਨ ਪਰਸਰਾਮ ਭੀ ਵਿਸ਼ਨੂੰ ਦਾ ਅਵਤਾਰ ਸੀ ਜਿਸ ਨੇ ਨਿੱਕੀ ਜਿੰਨੀ ਗੱਲ ਤੋਂ ਚਿੜ ਕੇ ਖੱਤਰੀਆਂ ਦੀਆਂ ਇੱਕੀ ਕੁਲਾਂ ਦਾ ਘਾਣ ਕਰ ਦਿੱਤਾ ਉਨ੍ਹਾਂ ਦੀਆਂ ਵਿਧਵਾ ਔਰਤਾਂ ਤੇ ਬੇਟੀਆਂ ਨਾਲ ਬਲਾਤਕਾਰ ਕਰਦਾ ਰਿਹਾ। ਇਹੀ ਵਿਸ਼ਨੂੰ ਰਾਮ ਚੰਦਰ ਦਾ ਅਵਤਾਰ ਲੈ ਕੇ ਪਤਨੀ ਸੀਤਾ ਕਾਰਨ ਵਿਲਕਦਾ ਰਿਹਾ। ਰਾਵਣ ਦੀ ਘੁੱਗ ਵਸਦੀ ਲੰਕਾ ਨੂੰ ਤਬਾਹ ਕਰ ਦਿੱਤਾ। ਇਸੇ ਵਿਸ਼ਨੂੰ ਨੇ ਅੱਠਵੇਂ ਅਵਤਾਰ ਕ੍ਰਿਸ਼ਨ ਰੂਪ ਵਿਚ ਆ ਕੇ ਮਹਾਂਭਾਰਤ ਦਾ ਖ਼ੂਨੀ ਯੁੱਧ ਕਰਵਾਇਆ। ਖ਼ੁਦ ਕ੍ਰਿਸ਼ਨ ਗੋਪੀਆਂ ਨਾਲ ਕਲੋਲਾਂ ਕਰਦਾ ਰਿਹਾ। ਕਈ ਇਹ ਵੀ ਕਹਿੰਦੇ ਹਨ ਕਿ ਨਿਹਕਲੰਕ ਅਵਤਾਰ ਧਾਰ ਕੇ ਹਾਲੀ ਵਿਸ਼ਨੂੰ ਨੇ ਫਿਰ ਜਨਮ ਲੈਣਾ ਹੈ। ਹਰ ਥਾਵੇਂ ਇਸ ਭਗਵਾਨ ਨੇ ਨਵੇਂ ਚੰਦ ਚਾੜ੍ਹੇ ਹਨ। ਵਿਸ਼ਨੂੰ ਆਦਿ ਅਵਤਾਰਾਂ ਨੇ ਲੋਕਾਂ ਦਾ ਕੋਈ ਭਲਾ ਕੀਤਾ ਹੋਵੇ, ਢੂੰਡਿਆਂ ਭੀ ਨਹੀਂ ਲੱਭੇਗਾ। ਇਸ ਅਵਤਾਰ ਨੇ ਨਿਰੰਕਾਰ ਬਾਰੇ ਤਾਂ ਕੋਈ ਸਿਖਿਆ ਹੀ ਨਹੀਂ ਦਿੱਤੀ, ਖ਼ੁਦ ਨੂੰ ਰੱਬ ਹੋਣ ਦਾ ਐਲਾਨ ਕਰਦੇ ਰਹੇ। ਕਾਮ ਕਰੋਧ ਤੇ ਈਰਖਾ ਆਦਿ ਨੂੰ ਇਹ ਦੇਵਤੇ ਕਾਬੂ ਨਾ ਕਰ ਸਕੇ। ਅਜਿਹੇ ਦੇਵਤਿਆਂ ਤੋਂ ਸਿੱਖਾਂ ਨੇ ਕੀ ਕਰਵਾਉਣਾ ਹੋਇਆ?

ਸਤਿ ਰੂਪੁ "ਸਤਿ ਨਾਮੁ" ਕਰਿ, ਸਤਿ ਗੁਰ ਨਾਨਕ ਦੇਉ ਜਪਾਇਆ॥
ਧਰਮਸਾਲ ਕਰਤਾਰ ਪੁਰੁ ਸਾਧ ਸੰਗਤਿ ਸਚਖੰਡ ਵਸਾਇਆ॥
ਵਾਹਿ ਗੁਰੂ ਗੁਰੁ "ਸਬਦੁ" ਸੁਣਾਇਆ॥ (ਭਾਗ. ਵਾਰ 24-1)

ਹੇ ਭਾਈ! ਸੱਚ ਦੀ ਮੂਰਤ ਸਤਿਨਾਮ ਪਰਮੇਸਰ ਨੂੰ ਗੁਰੂ ਨਾਨਕ ਨੇ ਜਾਣ ਲਿਆ ਸਮਝ ਲਿਆ, ਸੇਵਕਾਂ ਨੂੰ "ਸਤਿਨਾਮ" ਜਪਣ ਲਈ ਉਪਦੇਸ਼ ਕੀਤਾ। ਕਰਤਾਰਪੁਰ ਵਿਖੇ ਸਤਸੰਗਤ ਲਈ ਧਰਮਸਾਲ ਬਣਾਈ। ਇਥੇ ਸੱਚੇ ਉਪਦੇਸ਼ ਰਾਹੀਂ ਸੇਵਕਾਂ ਦੇ ਮਨ ਰੋਸ਼ਨ ਕੀਤੇ। ਧਰਤੀ ਉਤੇ ਹੀ ਸਖਚੰਡ ਬਸ ਗਿਆ। "ਵਾਹਿ" ਅਜਿਹੇ ਮਹਾਨ ਗੁਰੂ ਤੋਂ ਕੁਰਬਾਨ ਜਾਵਾਂ। ਜਿਸ ਨੇ ਗੁਰਬਾਣੀ, ਗੁਰਬਾਣੀ ਰੂਪੀ ਸ਼ਬਦ ਸੇਵਕਾਂ ਸਿੱਖਾਂ ਦੇ ਹਿਰਦੇ ਵਿਚ ਬਸਾ ਦਿੱਤਾ।

ਧਿਆਨ ਮੂਲ ਮੂਰਤ ਗੁਰੂ, ਪੂਜ ਮੂਲ ਗੁਰੁ ਚਰਣ ਪੁਜਾਏ॥
"ਮੰਤ੍ਰ ਮੂਲ ਗੁਰਵਾਕ" ਹੈ, "ਸਚੁ ਸਬਦੁ" ਸਤਿਗੁਰੂ ਸੁਣਾਏ॥
ਚਰਣੋਂਦਕ ਪਵਿਤ੍ਰ ਹੈ, ਚਰਣ ਕਮਲ ਗੁਰੁ ਸਿਖ ਧੁਆਏ॥
ਚਰਣਾਮ੍ਰਿਤ ਕਸਮਲ ਕਟੇ, ਗੁਰੁ ਧੂਰੀ ਬੁਰੇ ਲੇਖ ਮਿਟਾਏ॥
"ਸਤਿ ਨਾਮੁ ਕਰਤਾ ਪੁਰਖੁ, ਵਾਹਿ ਗੁਰੂ" ਵਿਚਿ ਰਿਦੈ ਸਮਾਏ॥
ਬਾਰਹ ਤਿਲਕ ਮਿਟਾਇ ਕਰਿ, ਗੁਰਮੁਖਿ ਤਿਲਕ ਨੀਸਾਣ ਚੜਾਏ॥
ਰਹੁਰਾਸੀ ਰਹੁਰਾਸਿ ਏਹੁ, "ਇਕੋ ਜਪੀਐ" ਹੋਰੁ ਤਜਾਏ॥
ਬਿਨ ਗੁਰ ਦਰਸਣੁ ਦੇਖਣਾ, ਭ੍ਰਮਤਾ ਫਿਰੈ ਠਉਰ ਨਹੀਂ ਪਾਏ॥
ਬਿਨ ਗੁਰੁ ਪੂਰੇ ਆਏ ਜਾਏ॥

ਹੇ ਭਾਈ! ਹੋਰ ਮੂਰਤੀਆਂ (ਮਨੁੱਖਾਂ) ਦਾ ਧਿਆਨ ਨਾ ਧਰਕੇ, ਗੁਰੂ ਦੀ ਸੁਚੀ ਊਚੀ ਸਖਸ਼ੀਅਤ ਦਾ ਧਿਆਨ ਕਰੋ। ਹੋਰਨਾਂ ਦੀ ਪੂਜਾ ਛੱਡਕੇ ਗੁਰੂ ਦੇ ਗੁਣਾਂ ਰੂਪੀ ਚਰਨਾਂ ਦੀ ਪੂਜਾ ਕਰੋ। ਭਾਵ ਗਿਆਨ ਪ੍ਰਾਪਤ ਕਰੋ। ਹੋਰ ਮੰਤਰ ਤਿਆਗ ਦਿਓ। ਗੁਰੂ ਦਾ ਉਪਦੇਸ਼ (ਬਚਨ) ਹੀ ਅਸਲੀ ਮੰਤਰ ਹੈ। ਸਚਾ ਸਤਿਗੁਰੂ ਸਚਾ ਸ਼ਬਦ ਸੁਣਾ ਕੇ, ਸਚਾਈ ਦੇ ਰਾਹ ਟੁਰਨ ਦੀ ਸੋਝੀ ਬਖਸ਼ਦਾ ਹੈ। "ਚਰਣ ਅੰਮ੍ਰਿਤ" ਪਵਿੱਤਰ ਆਖੀਦਾ ਹੈ, ਤਾਂ ਤੇ ਗੁਰੂ ਦੇ ਚਰਨ ਕਮਲਾਂ (ਉਪਦੇਸ਼ ਰੂਪੀ) ਦਾ ਹੀ ਧਿਆਨ ਧਰਿਆ ਜਾਵੇ। ਗੁਰੂ ਦਾ ਉਪਦੇਸ਼ ਰੂਪੀ ਚਰਨ ਅੰਮ੍ਰਿਤ ਵਿਕਾਰਾਂ ਦੀ ਮੈਲ ਕੱਟ ਦਿੰਦਾ ਹੈ। ਇਸ ਤਰ੍ਹਾਂ ਗੁਰੂ ਦੀ ਸਿੱਖਿਆ ਰੂਪੀ ਧੂੜੀ ਬੁਰੇ ਰਾਹ ਤੋਂ ਮੋੜ ਕੇ ਨੇਕ ਰਾਹ ਟੁਰਨ ਦੀ ਪ੍ਰੇਰਨਾ ਦਿੰਦੀ ਹੈ। "ਸਤਿਨਾਮ" ਜੋ ਸਾਰੀ ਸ੍ਰਿਸ਼ਟੀ ਦਾ ਬਣਾਉਣ ਵਾਲਾ ਹੈ, ਜਿਸ ਨੂੰ ਕਰਤਾ ਪੁਰਖ ਆਖੀਦਾ ਹੈ। ਇਸੇ ਨੂੰ "ਵਾਹਿ ਗੁਰੂ" ਆਖ ਲਈਏ, ਹਿਰਦੇ ਵਿਚ ਬਸਾਉਣਾ ਚਾਹੀਦਾ ਹੈ। ਸੰਨਿਆਸੀਆਂ ਵਾਲੇ ਬਾਰਾਂਤਿਲਕ ਲਗਾਉਣੇ ਤਿਆਗ ਦੇਵੇ। ਗੁਰੂ ਦੇ ਸ਼ਬਦ ਦਾ ਗਿਆਨ ਰੂਪੀ ਝੰਡਾ (ਨੀਸਾਣ) ਉਚਾ ਕਰੋ। ਜੀਵਨ ਦੇ ਰਾਹ ਦੀ ਅਸਲੀ ਪੂੰਜੀ ਇਹ ਹੈ ਕਿ ਇਕੋ

ਨਿਰੰਕਾਰ ਨੂੰ ਯਾਦ ਰੱਖਣਾ ਹੈ, ਹੋਰ ਸਭ ਪਾਖੰਡ ਕਰਮ ਤਿਆਗ ਦੇਣੇ ਹਨ। ਗੁਰੂ ਤੋਂ ਬਿਨਾਂ ਕਿਸੇ ਤੇ ਵਿਸ਼ਵਾਸ ਨਾ ਲਿਆਵੋ। ਹੋਰ ਥਾਈਂ ਕੇਵਲ ਭਟਕਣਾ ਹੀ ਹੈ। ਟਿਕਾਉ ਕੇਵਲ ਗੁਰੂ ਦੀ ਸ਼ਰਣ ਵਿਚ ਹੈ। ਸੱਚੇ (ਪੂਰੇ) ਗੁਰੂ ਦੀ ਕਲਿਆਣਕਾਰੀ ਸਿੱਖਿਆ ਤੋਂ ਬਿਨਾਂ, ਮਨੁੱਖ ਦੀ ਭਟਕਣਾ ਕਦੀ ਖਤਮ ਨਹੀਂ ਹੋ ਸਕੇਗੀ। ਇਸ ਲਈ ਗੁਰੂ ਦੀ ਮੱਤ ਲੈਣੀ ਹੀ ਸਿੱਖ ਦੇ ਹਿਤ ਵਿਚ ਹੈ।

ਪਾਠਕ ਜਨੋ ! ਇਸ ਪਉੜੀ ਨੂੰ ਇਕ ਵਾਰੀ ਹੋਰ ਧਿਆਨ ਨਾਲ ਪੜ ਲੈਣਾ। ਇਸ ਵਿਚ ਆਏ ਸ਼ਬਦਾਂ ਨੂੰ ਪਰਖਣਾ । ਇਕੋ ਗਲ ਸਮਝਾਉਣ ਲਈ ਕਿੰਨੇ ਤਰੀਕੇ ਵਰਤੇ ਗਏ ਹਨ। "ਵਾਹਿਗੁਰੂ ਮੰਤਰ" ਦੀ ਥਾਵੇਂ ਗੁਰੂ ਦੀ ਮੂਰਤ ਤੇ ਧਿਆਨ ਟਿਕਾਉਣ ਨੂੰ ਭੀ ਆਖਿਆ ਹੈ। ਗੁਰੂ ਦੇ ਚਰਨ ਪੂਜਣ ਦੀ ਗੱਲ ਕੀਤੀ ਹੈ। ਮੰਤਰ ਗੁਰੂ ਦੇ ਵਾਕ (ਬੋਲ) ਨੂੰ ਕਿਹਾ ਹੈ। ਅੱਗੇ ਸੱਚੇ ਸ਼ਬਦ ਨੂੰ ਸੁਣਨ ਲਈ ਆਖਿਆ ਹੈ। ਚਰਨਾਂ ਵਾਲਾ ਅੰਮ੍ਰਿਤ ਭੀ ਪਵਿੱਤਰ ਕਿਹਾ ਹੈ। ਗੁਰੂ ਦੇ ਚਰਨਾ ਦੀ ਧੂੜੀ ਲੈ ਕੇ ਬੁਰੇ ਲੇਖ ਮਿਟਾਣ ਬਾਰੇ ਵੀ ਦੱਸਿਆ ਹੈ। "ਸਤਿਨਾਮ" ਅਤੇ ਕਰਤਾ ਪੁਰਖ ਵੀ ਕਹਿ ਦਿੱਤਾ। ਨਾਲ ਹੀ ਵਾਹਿਗੁਰੂ ਨੂੰ ਹਿਰਦੇ ਬਸਾਉਣ ਦਾ ਉਪਦੇਸ਼ ਭੀ ਸੁਣਾ ਦਿੱਤਾ। ਇਕੋ ਇਕ ਜਪਣ ਦੀ ਤਾਕੀਦ ਭੀ ਕਰ ਦਿੱਤੀ। ਗੁਰੂ ਤੋਂ ਬਿਨਾਂ ਹੋਰ ਕਿਸੇ ਦਾ ਦਰਸ਼ਨ ਤਕ ਨਾ ਕਰੋ, ਕਹਿ ਦਿੱਤਾ, ਪੂਰੇ ਗੁਰੂ ਤੋਂ ਬਿਨਾਂ ਬੰਧਨ ਮੁਕਤ ਨਹੀਂ ਹੋ ਸਕੋਗੇ ਭੀ ਲਿਖ ਦਿੱਤਾ। ਇੰਨੀਆਂ ਸਾਰੀਆਂ ਗੱਲਾਂ ਵਿਚੋਂ ਚੁਣ ਲਓ ਕਿਹੜੀ, ਚੁਣਕੇ ਰੱਖੋਗੇ ਅਤੇ ਕਿਹੜੀ ਤਿਆਗ ਦਿਓਗੇ ? ਇਕੱਲਾ "ਵਾਹਿ ਗੁਰੂ" ਨਹੀਂ ਵਰਤਿਆ ਹੋਰ ਭੀ ਬਹੁਤ ਤਰੀਕੇ ਵਰਤੇ ਹਨ। ਇਕ ਵਾਹਿ ਗੁਰੂ ਨੂੰ ਚੁਣ ਲੈਣਾ ਤੇ ਬਾਕੀਆਂ ਨੂੰ ਤਿਆਗ ਦੇਣਾ, ਕਿਉ ? ਕਿਸ ਨਿਅਮ ਅਧੀਨ ?

(ਭਾਈ ਗੁਰਦਾਸ ਦੀਆਂ ਵਾਰਾਂ ਵਿਚ "ਵਾਹਿ ਗੁਰੂ" ਲਫਜ਼ ਕੇਵਲ ਦਸ ਵਾਰੀ ਆਇਆ ਹੈ)

✲✲✲

# ੬੩। □ਦੇ□□, □ਦੇ.ਗ□-□□□੧ਓੱ (□ਦੇ□- □□□□ਦੇ□ੁ ਗ਼□□ੌ)

ਮਨੁੱਖੀ ਮਨ ਦੀ ਕੁਦਰਤੀ ਫਿਤਰਤ ਹੈ ਕਿ ਬਿਨਾਂ ਸੋਚੇ ਸਮਝੇ, ਬਹੁਤ ਕੁਝ ਵੇਖ ਸੁਣਕੇ, ਜਾਂ ਰੀਸ ਕਰਕੇ ਜੀਵਨ ਦਾ ਹਿੱਸਾ ਬਣਾ ਲੈਂਦਾ ਹੈ। ਜਾਣੇ ਅਣਜਾਣੇ ਵਿਚ, ਬੱਚੇ ਮਾਤਾ ਪਿਤਾ ਦੀ ਰੀਸ ਵੱਧ ਕਰਦੇ ਹਨ, ਤੇ ਉਪਦੇਸ਼ ਘੱਟ ਮੰਨਦੇ ਹਨ। ਇਸੇ ਤਰ੍ਹਾਂ ਅੱਗੇ ਸਕੂਲਾਂ ਕਾਲਜਾਂ ਵਿਚ ਪੜਾਏ ਜਾ ਰਹੇ ਵਿਸ਼ਿਆਂ ਨੂੰ ਵਿਦਿਆਰਥੀ ਬਹੁਤੀ ਗੰਭੀਰਤਾ ਨਾਲ ਨਹੀਂ ਲੈਂਦੇ। ਇਕ ਦੋ ਪ੍ਰਤੀਸ਼ਤ ਹੁੰਦੇ ਹਨ ਜੋ ਪੜ੍ਹਾਏ ਗਏ ਵਿਸ਼ੇ ਵੱਲ ਵਿਸ਼ੇਸ਼ ਧਿਆਨ ਦਿੰਦੇ ਹਨ। ਇਹੀ ਨੌਜੁਆਨ ਆਪਣੇ ਜੀਵਨ ਵਿਚ ਵੱਡੀਆਂ ਪ੍ਰਾਪਤੀਆਂ ਕਰਦੇ ਹਨ। ਬਹੁ ਗਿਣਤੀ ਨੋਜੁਆਨ ਪਿਛਲੱਗ (ਜਾਂ ਲਾਈ ਲੱਗ) ਬਣਕੇ ਜੀਵਨ ਦਾ ਕੀਮਤੀ ਹਿੱਸਾ, ਬਰਬਾਦ ਕਰ ਲੈਂਦੇ ਹਨ। ਜਦੋਂ ਤੱਕ ਹੋਸ਼ ਆਉਂਦੀ ਹੈ ਉਦੋਂ ਜ਼ਿੰਦਗੀ ਦੀ ਬਾਜੀ ਹੱਥੋਂ ਨਿਕਲ ਚੁੱਕੀ ਹੁੰਦੀ ਹੈ। ਅਜਿਹੇ ਹਾਰੇ ਹੋਏ ਲੋਕ ਕਦੀ ਕਦਾਈ ਆਪਣੇ ਵੱਲੋਂ ਕੀਤੀਆਂ ਗਲਤੀਆਂ ਲਈ ਜ਼ਿੰਦਗੀ ਦੇ ਆਖਰੀ ਪੜਾ ਤੇ ਪੁੱਜਕੇ, ਹੰਝੂ ਬਹਾਉਂਦੇ ਭੀ ਵੇਖੇ ਜਾ ਸਕਦੇ ਹਨ। ਨਵੇਂ ਰਾਹਾਂ ਦੀ ਖੋਜ ਕਰਨ ਲਈ ਬਹੁਤ ਸਿਆਣਪ ਅਤੇ ਸਿਰੇ ਦੀ ਦਲੇਰੀ ਚਾਹੀਦੀ ਹੈ। ਨਵੇਂ ਰਾਹ ਦੀ ਖੋਜ ਕੋਈ ਇਕ ਵਿਅਕਤੀ ਕਰਦਾ ਹੈ। ਵੱਡੀਆਂ ਭੀੜਾਂ ਨਵੇਂ ਰਾਹ ਨਹੀਂ ਤਲਾਸ਼ਦੀਆਂ। ਇਹ ਸਿਰੇ ਦੀ ਸਿਆਣਪ ਅਤੇ ਬੇਜੋੜ ਸੂਰਮਗਤੀ ਬਾਬਾ ਨਾਨਕ ਹੀ ਕਰਨ ਦੀ ਸਮਰਥਾ ਰੱਖਦਾ ਹੈ। ਜੋ ਪੁਰਾਤਨ ਸਮੇਂ ਤੋਂ ਸਥਾਪਤ ਹੋ ਚੁੱਕੇ, ਲੋਕ ਮਨਾਂ ਵਿਚ ਘਰ ਬਣਾ ਚੁੱਕੇ, ਰਾਜਸੀ ਤਾਕਤ ਹਾਸਲ ਕਰ ਚੁੱਕੇ, ਪ੍ਰਬੰਧ ਨੂੰ ਰੱਦ ਕਰਨ ਦੀ ਹਿੰਮਤ ਰੱਖਦੇ ਸਨ। ਰੇਗਿਸਤਾਨ ਦੀਆਂ ਮੁਸ਼ਕਲਾਂ ਜੰਗਲਾਂ ਦੀ ਭਿਆਨਕਤਾ, ਵਿਗੜੇ ਸਮਾਜ ਦੀ ਮੂਰਖਤਾ, ਪੁਜਾਰੀਆਂ ਦੀ ਕੱਟੜਤਾ,ਰਾਜਿਆਂ ਦੀ ਬੇਰਹਿਮ ਤਲਵਾਰ ਭੀ ਉਹਨਾਂ ਨੂੰ ਮੰਜਿਲ ਵੱਲ ਜਾਣੋ ਰੋਕ ਨਾ ਸਕੀ। ਉਹ ਹਿਮਾਲਾ ਪਰਬਤ ਤੱਕ ਜਾ ਪਹੁੰਚੇ। ਮੱਕੇ ਮਦੀਨੇ ਤੱਕ ਪੁੱਜਣਾ ਉਹਨਾਂ ਦੀ ਬੇਜੋੜ ਸਿਆਣਪ ਸੀ। ਪਹਿਲਾਂ ਸਥਾਪਤ ਹੋ ਚੁੱਕੇ

ਵਿਚਾਰਾਂ ਵਿਰੁੱਧ ਬਗਾਵਤ ਕਰਨੀ ਮੌਤ ਨੂੰ ਸੱਦਾ ਦੇਣ ਤੁੱਲ ਸੀ।

ਪਹਿਲਾ ਹੋ ਚੁੱਕੇ ਧਰਮ ਮੁਖੀਆਂ ਵੱਲੋਂ ਦਿੱਤੇ ਗਏ "ਨਾਮ ਮੰਤਰ" ਪੁਜਾਰੀ ਲੋਕ ਆਪਣੇ ਸੇਵਕਾਂ ਨੂੰ ਜਪਾ ਰਹੇ ਸਨ। ਉਹਨਾਂ ਨੂੰ ਸਾਰੀਆਂ ਪ੍ਰਾਪਤੀਆਂ ਦੇ ਵਿਸ਼ਵਾਸ਼ ਦੁਆ ਰਹੇ ਸਨ ਪਰ ਦੇਸ਼ ਵਾਸੀ ਜੰਤਾ ਹੋਰ ਗੁਲਾਮੀ ਵਿਚ ਹੋਰ ਅਗਿਆਨਤਾ ਵਿਚ, ਧੱਸਦੀ ਜਾ ਰਹੀ ਸੀ। ਪੜ੍ਹੋ ਗੁਰ ਫੁਰਮਾਨ –

ਜੋਗੀ ਗ੍ਰਿਹੀ ਪੰਡਿਤ ਭੇਖਧਾਰੀ॥ ਏ ਸੂਤੇ ਅਪਣੈ ਅਹੰਕਾਰੀ॥

ਮਾਇਆ ਮਦਿ ਮਾਤਾ ਰਹਿਆ ਸੋਇ॥ ਜਾਗਤ ਰਹੈ ਨ ਮੂਸੈ ਕੋਇ॥

ਕਹਤ ਨਾਨਕ ਜਨੁ ਜਾਗੈ ਸੋਇ॥ ਗਿਆਨ ਅੰਜਨੁ ਜਾਕੀ ਨੇਤ੍ਰੀ ਹੋਇ॥ (1128)

ਹੇ ਭਾਈ! ਜੋਗੀ ਕੁਰਾਹੇ ਪੈ ਗਏ। ਬ੍ਰਾਹਮਣ ਵਿਦਵਾਨ ਲੋਕਾਂ ਨੇ ਆਪਣੇ ਫਰਜ਼ ਦੀ ਪੂਰਤੀ ਨਹੀਂ ਕੀਤੀ। ਹੋਰ ਧਾਰਮਕ ਪਹਿਰਾਵਿਆਂ ਵਾਲੇ, ਸਹੀ ਰਾਹ ਤੋਂ ਭਟਕ ਚੁੱਕੇ ਹਨ। ਅਗਿਆਨਤਾ ਵਿਚ ਅਤੇ ਹੰਕਾਰ ਵਿਚ ਸਾਰੇ ਹੀ "ਸੁੱਤੇ" ਹੋਏ ਹਨ। ਇਹ ਸਾਰੇ ਧਰਮੀ ਅਖਵਾਉਣ ਵਾਲੇ ਮਾਇਆ ਦੇ ਨਸ਼ੇ ਵਿਚ ਡੁੱਬ ਗਏ ਹਨ। ਇਸ ਤਰ੍ਹਾਂ ਸਮਝੋ ਇਹ ਸਾਰੇ ਸੌਂ ਗਏ ਹਨ। ਜਾਗਦੇ ਹੋਏ ਲੋਕ ਕਦੇ ਧੋਖਾ ਨਹੀਂ ਖਾ ਸਕਦੇ ਲੁੱਟੇ ਨਹੀਂ ਜਾਂਦੇ। ਪਰ ਇਹਨਾਂ ਦਾ ਦੇਸ ਲੁੱਟਿਆ ਗਿਆ। ਧਰਮ ਲੁੱਟਿਆ ਗਿਆ, ਇਜ਼ੱਤ ਲੁੱਟੀ ਗਈ। ਅਜੇ ਭੀ ਇਹਨਾਂ ਨੂੰ ਸਮਝ ਨਹੀਂ ਆਈ। ਆਪਣੇ ਆਪ ਨੂੰ ਧਰਮੀ ਅਖਵਾਉਣ ਦਾ ਅਜੇ ਭੀ ਭਰਮ ਪਾਲ ਰਹੇ ਹਨ। ਜੇ ਸੱਚ ਮੁੱਚ ਇਹ ਲੋਕ ਧਰਮ ਦੇ ਅਰਥ ਸਮਝ ਜਾਂਦੇ ਤਾਂ ਇਹ ਦੁੱਖ ਦਾਈ ਵਰਤਾਰਾ ਕਦੇ ਨਹੀਂ ਵਰਤਣਾ ਸੀ। ਨਾਨਕ ਆਖਦਾ ਹੈ ਉਹ ਇਨਸਾਨ ਜਾਗਿਆ ਹੋਇਆ ਮੰਨਣਾ ਚਾਹੀਦਾ ਹੈ ਜਿਸਦੀਆਂ ਗਿਆਨ ਵਾਲੀਆਂ ਅੱਖਾਂ ਖੁੱਲੀਆਂ ਹੋਣ। ਉਸ ਨੂੰ ਭਲੇ ਬੁਰੇ ਦੀ, ਪਾਪ ਪੁੰਨ ਦੀ, ਧਰਮ ਅਧਰਮ ਦੀ, ਨੇਕੀ ਬਦੀ ਦੀ, ਚੰਗੀ ਤਰ੍ਹਾਂ ਪਛਾਣ ਹੋ ਜਾਂਦੀ ਹੈ। ਅਜਿਹੇ ਜਾਗੇ ਹੋਏ ਮਨੁੱਖ ਕਿਸੇ ਤਰ੍ਹਾਂ ਦੀ ਬੇਇਨਸਾਫੀ ਪ੍ਰਵਾਨ ਨਹੀਂ ਕਰਦੇ। ਹੋਰ ਪੜੋ :

ਜੋਗੀ ਗੋਰਖੁ ਗੋਰਖੁ ਕਰੈ॥ ਹਿੰਦੂ ਰਾਮ ਨਾਮੁ ਉਚਰੈ॥

ਮੁਸਲਮਾਨ ਕਾ ਏਕੁ ਖੁਦਾਇ॥ ਕਬੀਰ ਕਾ ਸੁਆਮੀ ਰਹਿਆ ਸਮਾਇ॥ (1160)

ਹੇ ਭਾਈ! ਹੋਰ ਬਹੁਤ ਸਾਰੇ ਲੋਕ ਭੀ ਆਪੋ ਆਪਣੇ ਤਰੀਕੇ ਨਾਲ "ਨਾਮ ਜਪਦੇ" ਹਨ। ਜੋਗੀ "ਗੋਰਖ ਗੋਰਖ" ਦੀ ਰਟ ਲਾਉਂਦੇ ਹਨ। ਹਿੰਦੂ "ਰਾਮ ਰਾਮ"

ਆਖੀ ਜਾ ਰਹੇ ਹਨ। ਮੁਸਲਮਾਨ "ਖੁਦਾ ਖੁਦਾ" ਕਰਕੇ ਜਪਦੇ ਹਨ। ਕਬੀਰ ਦਾ ਸੁਆਮੀ ਤਾਂ ਹਰ ਥਾਂ ਸਮਾਇਆ ਹੋਇਆ ਹੈ। ਸਦਾ ਹੀ ਉਸ ਨੂੰ ਯਾਦ ਰੱਖੀਦਾ ਹੈ। ਹਰ ਜੀਵ ਉਸੇ ਦਾ ਅਪਣਾ ਆਪਾ ਹੈ।

ਪੰਡਿਤੁ ਸਾਸਤ ਸਿਮ੍ਰਿਤਿ ਪੜਿਆ॥ ਜੋਗੀ ਗੋਰਖੁ ਗੋਰਖੁ ਕਰਿਆ॥
ਮੈ ਮੂਰਖ "ਹਰਿ ਹਰਿ" ਜਪੁ ਪੜਿਆ॥ (163)

ਹੇ ਭਾਈ! ਪੰਡਿਤ ਆਪਣੇ ਧਰਮ ਗ੍ਰੰਥ ਪੜਦੇ ਹਨ। ਸਾਸਤਰ ਸਿਮ੍ਰਿਤੀਆਂ ਵੇਦਾਂ ਵਿਚੋਂ ਅਗਵਾਈ ਲੈਂਦੇ ਹਨ। ਜੋਗੀ ਗੋਰਖ ਦੀ ਆਖੀ ਲਿਖੀ ਬੋਲਦੇ ਪੜਦੇ ਹਨ। "ਗੋਰਖ ਗੋਰਖ" ਦਾ ਹੀ ਰਟਣ ਕਰਦੇ ਰਹਿੰਦੇ ਹਨ। ਅਸੀਂ ਨਾਸਮਝ ਹਾਂ। ਪਹਿਲਾਂ ਸਥਾਪਤ ਧਾਰਨਾਵਾਂ ਸਾਰੀਆਂ ਤਿਆਗ ਦਿੱਤੀਆਂ ਹਨ। ਅਸੀਂ ਤਾਂ ਰੱਬ (ਹਰੀ) ਬਾਰੇ ਪੜਿਆ ਹੈ ਜਾਣਿਆ ਹੈ। ਜੀਵਨ ਸੰਵਾਰਿਆ ਹੈ। ਇਹ ਲੋਕ ਭਾਵੇਂ ਸਾਨੂੰ ਜੋ ਮਰਜ਼ੀ ਆਖੀ ਜਾਣ।

ਗੁਰਬਾਣੀ ਵਿਚ ਕਿਸੇ ਮੰਤਰ ਵਿਸ਼ੇਸ਼ ਦੀ ਮਾਲਾ ਫੇਰਨੀ ਜਾਂ ਬਾਰ ਬਾਰ ਦੁਹਰਾਉਣਾ ਰੱਟਾ ਲਾਉਣਾ ਨਾ ਸਮਝੀ ਹੀ ਆਖੀ ਜਾ ਸਕਦੀ ਹੈ। ਜੇ ਗੁਰਬਾਣੀ ਵਿਚ ਇਸ ਰੱਟੇ ਨੂੰ ਪ੍ਰਵਾਨਗੀ ਮਿਲੀ ਹੁੰਦੀ ਤਾਂ ਸਤਿਗੁਰੂ ਜੀ ਨੂੰ ਗੁਰਬਾਣੀ ਇਕੱਤਰ ਕਰਨ ਦੀ ਅਤੇ ਲਿਖਣ ਦੀ ਕੀ ਲੋੜ ਸੀ? ਰਾਮ ਹਰੀ, ਪਰਮੇਸਰ ਵਾਹਿਗੁਰੂ, ਆਦਿ ਕੋਈ ਇਕ "ਮੰਤਰ" ਦੇ ਦਿੰਦੇ। ਉਸੇ ਦਾ ਰਟਣ ਜਪਣ ਦਾ ਫੁਰਮਾਨ ਜਾਰੀ ਕਰ ਦਿੰਦੇ। ਇਸ "ਮੰਤਰ ਜਾਪ" ਤੋਂ ਕਿਸੇ ਨੇ ਨਾਰਾਜ਼ ਭੀ ਨਹੀਂ ਹੋਣਾ ਸੀ। ਸਤਿਗੁਰੂ ਜੀ ਅਤੇ ਉਹਨਾਂ ਦੇ ਵਰੋਸਾਏ ਸਿੱਖਾਂ ਨੂੰ ਮੁਸੀਬਤਾਂ ਦਾ ਸਾਹਮਣਾ ਭੀ ਨਹੀਂ ਕਰਨਾ ਪੈਣਾ ਸੀ। ਗੁਰਬਾਣੀ ਪੜਨ ਸੁਣਨ ਦਾ ਭਾਰਾ (ਅਕਾਊ ਥਕਾਊ) ਵੱਡਾ ਕੰਮ ਕਰਨ ਤੋਂ ਬਚ ਜਾਣਾ ਸੀ। ਜਿਸ ਮੰਤਰ ਜਾਪ ਨੂੰ ਗੁਰੂ ਸਾਹਿਬ ਜੋਰਦਾਰ ਤਰੀਕੇ ਨਾਲ ਰੱਦ ਕਰ ਰਹੇ ਹਨ। ਬਦਲਵੇਂ ਰੂਪ ਵਿਚ ਉਹੀ "ਸ਼ਬਦ ਮੰਤਰ" ਗਿਆਨ ਤੋਂ ਖਾਲੀ "ਸਿੱਖਾਂ" ਨੇ ਅਪਣਾ ਲਿਆ ਹੈ। ਦਿਨ ਰਾਤ ਕੋਸ਼ਿਸ਼ ਕਰਕੇ, ਹੋਰ ਲੋਕਾਂ ਨੂੰ ਇਹੀ "ਮੰਤਰ ਜਪਾ" ਕੇ ਮੁਕਤ ਕਰਨ ਦਾ ਭਰਮ ਭੀ ਪਾਲ ਰਹੇ ਹਨ। "ਵਾਹ, ਵਾਹ ਗੁਰੂ" ਬਾਰੇ ਗੁਰਬਾਣੀ ਦਾ ਹੁਕਮ

"ਵਾਹ ਵਾਹ" ਕਾ ਬੜਾ ਤਮਾਸਾ॥

ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ॥

ਗੁਰਮੁਖਿ ਸੰਗਤਿ ਸਭੈ ਬਿਚਾਰਹੁ "ਵਾਹੁ ਵਾਹੁ" ਕਾ ਬਡਾ ਤਮਾਸਾ॥ (1403)

ਹੇ ਭਾਈ! ਵਾਹੁ ਵਾਹੁ ਆਖੀਏ । ਪਰਮੇਸਰ ਨੇ ਸ੍ਰਿਸਟੀ ਰਚ ਕੇ ਬਹੁਤ ਵੱਡਾ "ਤਮਾਸਾ" ਕੀਤਾ ਹੋਇਆ ਹੈ। ਨਿਰੰਕਾਰ ਦਾ ਰੂਪ ਗੁਰੂ ਰਾਮਦਾਸ) ਕਦੇ ਖੁਦ ਹੀ ਵੇਖ ਕੇ ਹਸਦਾ ਹੈ। ਆਪੇ ਹੀ ਸਾਰਿਆਂ ਜੀਵਾਂ ਦਾ ਖਿਆਲ ਰੱਖਦਾ ਹੈ। ਸਾਰਿਆਂ ਦੀ ਲੋੜ ਪੂਰਤੀ ਵਾਸਤੇ ਚੰਦ ਅਤੇ ਸੂਰਜ ਪਰਕਾਸ਼ਮਾਨ ਕਰ ਦਿੱਤੇ ਹਨ। ਸਾਧ ਸੰਗਤ ਜੀਓ ਗੁਰੂ ਦੇ ਰਾਹੀਂ (ਮੱਤ ਲੈ ਕੇ) ਸਮਝਣ ਦੀ ਕੋਸ਼ਿਸ਼ ਕਰੋ ਕਿ ਨਿਰੰਕਾਰ ਨੇ ਕਿਆ ਲਾ ਜੁਆਬ (ਖੇਲ) ਤਮਾਸ਼ਾ ਕੀਤਾ ਹੋਇਆ ਹੈ।

ਸੇਵਕ ਕੈ ਭਰਪੂਰ ਜੁਗੁ ਜੁਗੁ "ਵਾਹ ਗੁਰੂ" ਤੇਰਾ ਸਭ ਸਦਕਾ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦਾ ਕਾ॥ (1403)

ਹੇ ਸਤਿਗੁਰੂ ਜੀ! ਤੁਸੀਂ ਹੀ ਸੇਵਕਾਂ ਦੇ ਹਿਰਦੇ ਵਿਚ ਬਿਰਾਜਮਾਨ ਹੋ। ਹੇ ਗੁਰੂ (ਗੁਰੂ ਰਾਮਦਾਸ ਜੀ) ਸਭ ਬਰਕਤਾਂ ਰਹਿਮਤਾਂ ਤੁਹਾਡੀਆਂ ਹੀ ਹਨ। ਤੁਸੀਂ ਹੀ ਗੁਰੂ ਰੂਪ ਵਿਚ ਜੁੱਗਾਂ ਤੋਂ ਲੋਕਾਈ ਦਾ ਭਲਾ ਕਰ ਰਹੇ ਹੋ। ਤੁਸੀਂ ਹੀ ਪਰਮੇਸਰ ਦਾ ਸਰਗੁਣ ਸਰੂਪ ਹੋ।

ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ,
"ਵਾਹਿ ਗੁਰੂ, ਵਾਹਿ ਗੁਰੂ ਵਾਹਿ ਗੁਰੂ, ਵਾਹਿ ਜੀਉ"॥ (1402)

ਹੇ ਸਤਿਗੁਰੂ !(ਰਾਮਦਾਸ ਜੀ) ਤੂੰ ਹੀ ਸੱਚ ਦਾ ਮੁਜਸਮਾ ਹੈ। ਤੂੰ ਹੀ ਆਪਣੀ ਇੱਛਾ ਨਾਲ (ਨਿਰੰਕਾਰ ਦੇ ਹੁਕਮ ਵਿਚ) ਸਰੀਰ ਧਾਰਨ ਕੀਤਾ ਹੈ। ਹੇ ਗੁਰੂ ਤੂੰ ਅਟੱਲ ਹੈ। ਅਸਚਰਜ ਹੈ, ਵਾਹੁ ਵਾਹ ਕਰਨ ਯੋਗ ਹੈ। ਗੁਰੂ ਜੀ ਤੈਥੋਂ ਕੁਰਬਾਨ ਹਾਂ ਬਲਿਹਾਰ ਹਾਂ।

"ਭੱਟਾਂ" ਨੇ ਸਤਿਗੁਰੂ ਜੀ ਨੂੰ ਸਾਰੇ ਦੇਵੀ ਦੇਵਤਿਆਂ ਦਾ ਕਰਤਾ; ਸ੍ਰਿਸ਼ਟੀ ਨੂੰ ਬਣਾਉਣ ਵਾਲਾ ਜੀਵਾਂ ਨੂੰ ਰਿਜਕ ਦੇਣ ਵਾਲਾ, ਆਦਿ ਅਖਕੇ ਬਹੁਤ ਸਤਿਕਾਰ ਦਿੱਤਾ ਹੈ। ਉਹਨਾਂ ਨੇ ਅਨੰਤ ਵੇਗ ਵਿਚ ਆ ਕੇ ਇਥੋਂ ਤੱਕ ਲਿਖਿਆ ਹੈ ਕਿ ਅਸੀਂ ਨਿਰੰਕਾਰ ਨੂੰ ਨਹੀਂ ਵੇਖਿਆ। ਹੇ ਗੁਰੂ ਜੀ ਤੁਹਾਡੇ ਵਿਚੋਂ ਨਿਰੰਕਾਰ ਦੇ ਦਰਸ਼ਨ ਕੀਤੇ ਹਨ। ਤੁਹਾਨੂੰ "ਵਾਹ ਵਾਹ ਗੁਰੂ ਜੀ ਵਾਹ, ਸਤਿਗੁਰੂ ਜੀ ਵਾਹ, ਵਾਹਿ ਗੁਰੂ"। (ਨੋਟ "ਵਾਹ ਗੁਰੂ" ਅਤੇ "ਵਾਹਿ ਗੁਰੂ" ਦੇ ਅਰਥਾਂ ਵਿਚ ਕੋਈ ਫਰਕ ਨਹੀਂ ਹੈ)

ਅਗਲੇ ਹਿੱਸੇ ਵਿਚ "ਵਾਹ ਵਾਹ" ਬਾਰੇ ਗੁਰੂ ਸਾਹਿਬਾਨ ਦੇ ਵਿਚਾਰ ਪੜ

ਲਈਏ–

“ਵਾਹੁ ਵਾਹੁ” ਤਿਸਨੋ ਆਖੀਐ, ਜਿ ਸਚਾ ਗਹਿਰ ਗੰਭੀਰੁ॥

“ਵਾਹੁ ਵਾਹੁ” ਤਿਸਨੋ ਆਖੀਐ, ਜਿ ਗੁਣਦਾਤਾ ਮਤਿ ਧੀਰੁ॥

“ਵਾਹੁ ਵਾਹੁ” ਤਿਸਨੋ ਆਖੀਐ, ਜਿ ਸਭ ਮਹਿ ਰਹਿਆ ਸਮਾਇ॥

“ਵਾਹੁ ਵਾਹ” ਤਿਸਨੋ ਆਖੀਐ, ਜਿ ਦੇਦਾ ਰਿਜਕੁ ਸਬਾਇ॥

ਨਾਨਕ “ਵਾਹੁ ਵਾਹੁ” ਇਕੋ ਕਰਿ ਸਾਲਾਹੀਐ, ਜਿ ਸਤਿਗੁਰ ਦੀਆਂ ਦਿਖਾਇ॥ (515)

ਨਿਰੰਕਾਰ ਦੀ “ਵਾਹ ਵਾਹ” ਆਖਕੇ ਸਿਫਤ ਕਰੀਏ, ਜੋ ਸਚਾ ਹੈ, ਗਹਿਰ ਗੰਭੀਰ ਹੈ। ਉਸ ਪ੍ਰਭੂ ਦੀ “ਵਾਹ ਵਾਹ” ਆਖਕੇ ਵਡਿਆਈ ਕਰੀਏ, ਜੋ ਗੁਣਾ ਦਾ ਖਜ਼ਾਨਾ ਹੈ। ਜੀਵਾਂ ਦੀ ਮੱਤ ਨੂੰ ਧੀਰਜ ਦਿੰਦਾ ਹੈ। ਖੁਦ ਧੀਰਜ ਵਾਲਾ ਹੈ। ਪਰਮੇਸਰ ਦੀ ਵਡਿਆਈ “ਵਾਹ ਵਾਹ” ਆਖ ਕੇ ਕਰੀਏ ਜੋ ਸਾਰੇ ਜੀਵਾਂ ਵਿਚ ਰਮਿਆ ਹੋਇਆ ਹੈ। ਕਰਤਾਰ ਨੂੰ “ਵਾਹ ਵਾਹ” ਕਰ ਕੇ ਸਲਾਹੀਏ, ਜੋ ਜੀਵਾਂ ਨੂੰ ਰਿਜਕ ਪੁਚਾ ਰਿਹਾ ਹੈ। ਹੇ ਨਾਨਕ ! ਕੇਵਲ ਇਕੋ ਅਕਾਲਪੁਰਖ ਨੂੰ “ਵਾਹ ਵਾਹ” ਆਖਕੇ ਯਾਦ ਕਰਦਾ ਰਹੁ, ਜਿਸ ਰੱਬ ਜੀ ਬਾਰੇ ਮੁਕੰਮਲ ਗਿਆਨ ਸਤਿਗੁਰੂ ਨੇ ਕਰਵਾ ਦਿੱਤਾ ਹੈ।

“ਵਾਹੁ ਵਾਹੁ” ਗੁਰਸਿਖ ਨਿਤ ਸਭ ਕਰਹੁ, ਗੁਰ ਪੂਰੇ “ਵਾਹੁ ਵਾਹੁ” ਭਾਵੈ॥

ਨਾਨਕ “ਵਾਹੁ ਵਾਹੁ” ਜੋ ਮਨਿ ਚਿਤਿ ਕਰੇ, ਤਿਸੁ ਜਮ ਕੰਕਰੁ ਨੇੜਿ ਨ ਆਵੈ॥ (515)

ਹੇ ਭਾਈ ਗੁਰਸਿੱਖੋ! ਹਰ ਵਕਤ ਹਰ ਰੋਜ਼ ਕਰਤਾਰ ਨੂੰ “ਵਾਹ ਵਾਹ” ਆਖਦੇ ਰਹੋ। ਪੂਰੇ ਗੁਰੂ ਨੂੰ ਇਉਂ ਚੰਗਾ ਲਗਦਾ ਹੈ। ਜੋ ਮਨੁੱਖ ਮਨ ਚਿਤ ਵਿਚੋਂ “ਵਾਹ ਵਾਹ” ਕਹਿੰਦਾ ਹੈ ਉਸਦਾ ਜਮਾ (ਮੌਤ) ਆਦਿ ਦਾ ਡਰ ਖਤਮ ਹੋ ਜਾਂਦਾ ਹੈ।

ਵੇ ਮੁਹਤਾਜਾ ਵੇ ਪਰਵਾਹੁ॥ ਨਾਨਕ ਦਾਸ ਕਹਹੁ “ਗੁਰ ਵਾਹੁ”॥ (376)

ਹੇ ਭਾਈ! ਅਕਾਲ ਪੁਰਖ ਨੂੰ ਕਿਸੇ ਦੀ ਮੁਥਾਜੀ ਨਹੀਂ ਹੈ। ਉਹ ਸਦਾ ਬੇਪਰਵਾਹ ਹੋ ਕੇ, ਸਾਰੇ ਕਾਰਜ ਕਰਦਾ ਹੈ। ਹੇ ਨਾਨਕ ! ਉਸ ਨੂੰ “ਵਾਹ” ਆਖਕੇ ਸਲਾਹੁਣਾ ਚਾਹੀਦਾ ਹੈ।

ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜ ਤੋੜਿਆ॥

ਸੋ ਸਤਿਗੁਰੁ “ਵਾਹੁ ਵਾਹੁ” ਜਿਨਿ ਹਰਿ ਸਿਉ ਜੋੜਿਆ॥ (522)

ਹੇ ਭਾਈ! ਸਤਿਗੁਰੂ ਨੂੰ ਧੰਨ ਧੰਨ ਕਹਿੰਦੇ ਰਹੋ। ਕਿਉਂਕਿ ਗੁਰੂ ਨੇ ਹੀ ਅਨੇਕ ਭਰਮਾਂ ਦਾ ਕਿਲਾ ਤੋੜ ਦਿੱਤਾ ਹੈ। ਉਸ ਸਤਿਗੁਰੂ ਨੂੰ "ਵਾਹ ਵਾਹ " ਆਖਕੇ ਸਲਾਹੁੰਦੇ ਰਹੋ। ਕਿਉਂਕਿ ਗੁਰੂ ਨੇ (ਹੋਰ ਪਾਸਿਓਂ ਹਟਾਕੇ) ਨਿਰੰਕਾਰ ਨਾਲ ਜੋੜ ਦਿੱਤਾ ਹੈ।

(ਨੋਟ "ਵਾਹਿਗੁਰੂ" ਗੁਰ ਮੰਤ੍ਰ ਬਾਰੇ ਹੋਰ ਵਿਸਥਾਰ ਵਿਚ ਜਾਨਣ ਲਈ ਪ੍ਰੋ. ਸਾਹਿਬ ਸਿੰਘ ਜੀ (ਡੀ.ਲਿੱਟ.) ਵਲੋਂ ਲਿਖਿਆ "ਗੁਰੂ ਗ੍ਰੰਥ ਸਾਹਿਬ ਦਰਪਣ," ਪੋਥੀ ਦਸਵੀਂ ਦੇ ਪੰਨਾ 416 ਤੋਂ ਲੰਮਾ ਲੇਖ ਪੜ੍ਹ ਸਕਦੇ ਹੋ)।

(ਨੋਟ : ਭਾਈ ਵੀਰ ਸਿੰਘ ਨੇ ਤਾਂ "ਵ, ਹ, ਗ, ਰ" ਤੋਂ ਲਏ ਵਾਹਿਗੁਰੂ ਮੰਤਰ ਨੂੰ ਰੱਦ ਕਰਦਿਆਂ ਇਥੋਂ ਤਕ ਲਿਖ ਦਿੱਤਾ ਹੈ ਕਿ ਇਹ ਪਉੜੀ ਭਾਈ ਗੁਰਦਾਸ ਦੀ ਨਹੀਂ ਹੋ ਸਕਦੀ। ਕਿਸੇ ਨੇ ਮਿਲਾਵਟ ਕਰਨ ਲਈ ਮਗਰੋਂ ਸ਼ਾਮਲ ਕੀਤੀ ਹੈ। ਕਿਉਂਕਿ ਇਸ ਦਾ ਪ੍ਰਸੰਗ ਅਤੇ ਸਿਧਾਂਤ ਗੁਰਬਾਣੀ ਨਾਲ ਮੇਲ ਨਹੀਂ ਖਾਂਦਾ।

ਗੁਰੂ ਗ੍ਰੰਥ ਸਾਹਿਬ ਵਿਚ "ਵਾਹੁ" 164 ਵਾਰੀ, "ਵਾਹਿ ਗੁਰੂ" 13 ਵਾਰੀ, "ਵਾਹ ਗੁਰੂ" 3 ਵਾਰੀ। ਕੁਲ ਜੋੜ 180 ਵਾਰੀ ਆਇਆ ਹੈ।)

✲✲✲

## ਣਭ। [illegible] ([illegible])

"ਵਾਹਿਗੁਰੂ" ਨੂੰ "ਗੁਰ ਮੰਤਰ" ਸਿੱਧ ਕਰਨ ਵਾਲੇ ਵੀਰ, ਗੁਰਬਾਣੀ ਵਿਚੋਂ ਤਾਂ "ਨਾਮ" ਲੱਭ ਨਹੀਂ ਸਕੇ। ਜਿੰਨ੍ਹਾਂ ਸਤਿਕਾਰਯੋਗ ਭੱਟਾਂ ਨੇ ਆਪਣੀ ਗੁਰਉਸਤਤੀ ਰਚਨਾ "ਸਵਈਏ" ਵਿਚ "ਵਾਹਿ ਗੁਰੂ ਵਾਹਿ ਗੁਰੂ ਵਾਹਿ ਜੀਉ" ਕਰਕੇ ਵਰਤਿਆ ਹੈ, ਉਥੇ ਭੀ ਜਗਿਆਸੂ ਦੀ ਤਸੱਲੀ ਨਹੀਂ ਹੁੰਦੀ। ਕਿਉਂਕਿ ਉਹ ਗੁਰੂ ਰਾਮਦਾਸ ਜੀ ਤੋਂ ਬਲਿਹਾਰ ਜਾਣ ਦੇ ਅਰਥਾਂ ਵਿਚ ਹੈ। ਪਰ ਅਗਿਆਨਤਾ ਵਾਲੀ ਸ਼ਰਧਾ ਵਿਚ ਗ੍ਰਸੇ ਵੀਰਾਂ ਨੂੰ, ਭਾਈ ਗੁਰਦਾਸ ਦੀ ਰਚਨਾ ਵਿਚੋਂ ਗੁਰਬਾਣੀ

ਪੜ੍ਹਨ ਵਿਚਾਰਨ ਬਾਰੇ ਕੋਈ ਪੰਕਤੀ ਨਾ ਦਿੱਸੀ। "ਅਕਾਲ ਮੂਰਤ ਕਰਤਾ ਪੁਰਖ" ਜਪਣ ਬਾਰੇ ਉਪਦੇਸ਼ ਨਾ ਮਿਲੇ। "ਸਤਿ ਨਾਮ" ਮੰਤ੍ਰ ਨੂੰ ਅਣਵੇਖਿਆ ਕਰਕੇ ਲੰਘਦੇ ਗਏ। ਗੁਰੂ ਨਾਨਕ ਸਾਹਿਬ ਨੇ ਜੋ "ਨਾਮ" ਜਪਿਆ ਉਹ ਭੀ ਨਜ਼ਰੀ ਨਾ ਪਿਆ। ਇਸ ਨੂੰ ਅਣਜਾਣ ਪੁਣਾ ਮੰਨਿਆ ਜਾਵੇ ਜਾਂ ਇਕ ਸੋਚੀ ਸਮਝੀ ਸਾਜਿਸ਼ ? ਕਿਉਂਕਿ ਇਹਨਾਂ "ਮੰਤਰ ਜਾਪਾਂ" ਵਿਚ ਪੈ ਕੇ ਸਿੱਖ ਕੌਮ ਨੇ ਆਪਣਾ ਬਹੁਤ ਕੀਮਤੀ ਵਕਤ ਗੰਵਾ ਲਿਆ ਹੈ। ਜੋ ਗੁਰਬਾਣੀ ਦਾ ਪ੍ਰਕਾਸ਼ ਹਿਰਦੇ ਵਿਚ ਪ੍ਰਵੇਸ਼ ਕਰਨਾ ਸੀ, ਉਸ ਤੋਂ ਸੱਖਣੇ ਰਹਿ ਗਏ ਹਨ। ਜਦੋਂ ਸਿੱਖ ਅਗਿਆਨਤਾ ਵਿਚ ਡੁੱਬ ਗਏ, ਫਿਰ ਜ਼ਿੰਦਗੀ ਦੇ ਹਰ ਖੇਤਰ ਵਿਚ ਹਾਰਦੇ ਚਲੇ ਗਏ। ਗੁਰਬਾਣੀ (ਗਿਆਨ) ਜ਼ਿੰਦਗੀ ਦਾ ਧੁਰਾ ਨਾ ਰਿਹਾ। ਜ਼ਿੰਦਗੀ ਦਾ ਧੁਰਾ ਬਣ ਗਏ ਅਖੌਤੀ "ਮਹਾਂਪੁਰਖ, ਬ੍ਰਹਮ ਗਿਆਨੀ, ਸੰਤ, ਜਥੇਦਾਰ"। ਡੇਰੇ ਦੇ ਮੁਖੀ ਵੱਲੋਂ ਆਖੀ ਗਈ ਗੱਲ, ਗੁਰਬਾਣੀ ਨਾਲੋਂ ਉਤਮ ਬਣਾ ਦਿੱਤੀ ਗਈ। ਹਰ ਡੇਰੇ ਟਕਸਾਲ, ਠਾਠ, ਜਾਂ ਜਥੇ ਦਾ ਮੁਖੀ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਨਾਲੋਂ ਉਚੀ ਮਹੱਤਤਾ ਪ੍ਰਾਪਤ ਕਰ ਗਿਆ। ਗੁਰਬਾਣੀ ਪੜ੍ਹਨ ਤੋਂ ਰੋਕ ਕੇ, "ਮੰਤਰ ਜਾਪ, ਨਾਮ ਸਿਮਰਣ" ਦੀ ਅਗਿਆਨਤਾ ਵਾਲੀ ਦਲਦਲ ਵਲ ਸਿੱਖ ਪੰਥ ਨੂੰ ਧਕੇਲ ਦਿੱਤਾ ਗਿਆ। ਕਿਸੇ ਸਰੂਰ ਵਿਚ ਖੁਸ਼ ਹੋ ਕੇ ਜਾਂ ਕੁਦਰਤ ਦੀ ਅਸਚਰਜਤਾ ਨੂੰ ਤੱਕ ਕੇ, ਵਜਦ ਵਿਚ ਆ ਕੇ ਕਹਿ ਦੇਣਾ, "ਵਾਹ, ਵਾਹ, ਵਾਹ ਗੁਰੂ, ਤੂੰ ਮਹਾਨ ਹੈ", ਮੰਨਿਆ ਜਾ ਸਕਦਾ ਹੈ। ਦੁੱਖ ਸੁੱਖ ਵੇਲੇ, ਮਨ ਨੂੰ ਢਾਰਸ ਦੇਣ ਲਈ, "ਵਾਹ, ਗੁਰੂ" ਆਖਣਾ ਚੰਗਾ ਹੈ। ਪਰ "ਸਿਮਰਣ" ਦੇ ਗੋਰਖ ਧੰਦੇ ਵਿਚ ਉਲਝ ਜਾਣਾ, ਗੁਰਮਤ ਨਹੀਂ ਹੈ।

ਭਾਈ ਗੁਰਦਾਸ ਜੀ ਨੇ "ਸਤਿਨਾਮ" ਨੂੰ ਭੀ ਮੰਤ੍ਰ ਆਖਿਆ ਹੈ। ਲਓ, ਅਗਲੀਆਂ ਪੰਕਤੀਆਂ ਵਿਚ ਦਰਸ਼ਨ ਕਰੋ–

ਬਾਬਾ ਬੋਲੇ ਨਾਥ ਜੀ, "ਸਬਦੁ" ਸੁਨਹੁ ਸਚੁ ਮੁਖਹੁ ਅਲਾਈ॥
ਬਾਝੋ ਸਚੇ ਨਾਮ ਦੇ, ਹੋਰੁ ਕਰਾਮਾਤਿ ਅਸਾ ਤੇ ਨਾਹੀ॥....
"ਸਤਿ ਨਾਮੁ" ਬਿਨੁ ਬਾਦਰਿ ਛਾਈ॥ (ਵਾਰ 1–43)

ਸਿੱਧਾਂ ਨੂੰ ਗੁਰੂ ਨਾਨਕ ਬਾਬਾ ਜੀ ਨੇ ਆਖਿਆ, ਨਾਥ ਜੀ ! ਮੇਰੇ ਸ਼ਬਦ (ਬੋਲ) ਧਿਆਨ ਨਾਲ ਸੁਣੋ। ਮੈਂ ਸੱਚੋਂ ਸੱਚ ਬਿਆਨ ਕਰ ਰਿਹਾ ਹਾਂ। ਸੱਚ ਦੇ ਮਾਰਗ ਤੋਂ ਬਿਨਾਂ, ਸਚਿਆਰ ਜੀਵਨ ਤੋਂ ਬਿਨਾਂ ਹੋਰ ਸਾਡੇ ਕੋਲ ਕੋਈ ਕਰਾਮਾਤ ਨਹੀਂ ਹੈ। ਪਰਮੇਸਰ ਦਾ ਸੱਤ (ਸੱਚਾ) ਨਾਮ ਹੀ ਸਾਡਾ ਆਸਰਾ ਹੈ। ਹੋਰ ਸਭ ਬੱਦਲ ਦੇ

ਪਰਛਾਵੇਂ ਵਾਲੀਆਂ ਵਕਤੀ ਗੱਲਾਂ ਹਨ।

ਏਕਾ ਏਕੰਕਾਰੁ ਲਿਖਿ ਦੇਖਾਲਿਆ॥
ਊੜਾ ਓਅੰਕਾਰੁ ਪਾਸਿ ਬਹਾਲਿਆ॥
"ਸਤਿ ਨਾਮੁ" ਕਰਤਾਰੁ ਨਿਰਭਉ ਭਾਲਿਆ॥
ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ॥ (ਭਾਗੁ: ਵਾਰ 3-15)

ਹੇ ਭਾਈ! ਗੁਰੂ ਨਾਨਕ ਬਾਬਾ ਜੀ ਨੇ ਇਕ ਦੀ ਪਛਾਣ ਲਈ ਏਕਾ ਲਿਖ ਕੇ ਪੱਕਾ ਬੰਨ, ਮਾਰ ਦਿੱਤਾ ਕਿ ਨਿਰੰਕਾਰ ਕੇਵਲ ਇਕ ਹੈ। ਸ੍ਰਿਸਟੀ ਦਾ ਲਖਾਇਕ ਊੜਾ ਨਾਲ ਹੀ ਲਿਖ (ਬਹਾਲ) ਦਿੱਤਾ। ਪਰਮੇਸਰ "ਸਤਿ ਨਾਮ" ਹੈ। ਕਰਤਾਰ ਹੈ, ਨਿਰਭਉ ਹੈ, ਸਿੱਖਾਂ ਨੂੰ ਸਮਝਾ ਦਿੱਤਾ ਹੈ। ਨਿਰਵੈਰ ਪ੍ਰਭੂ ਜੈ ਜੈ ਕਾਰ ਕਰਨ ਜੋਗ ਹੈ। ਜੂਨਾਂ ਵਿਚ ਨਹੀਂ ਆਉਂਦਾ। ਅਕਾਲ ਹੈ - ਮੌਤ ਤੋਂ ਰਹਿਤ।

ਸਤਿਗੁਰੁ ਸਤਿ ਸਰੂਪੁ ਹੈ, ਧਿਆਨ ਮੂਲੁ ਗੁਰ ਮੂਰਤਿ ਜਾਣੈ॥
"ਸਤਿ ਨਾਮੁ" ਕਰਤਾ ਪੁਰਖੁ, ਮੂਲ ਮੰਤ੍ਰ "ਸਿਮਰਣ ਪਰਵਾਣੈ॥"
"ਸਬਦ" ਮੁਰਤਿ ਲਿਵ ਸਾਧ ਸੰਗਿ, ਗੁਰ ਕਿਰਪਾ ਤੇ ਅੰਦਰਿ ਆਣੈ॥ (ਭਾ. ਗੁ. ਵਾਰ 6-19)

ਹੇ ਭਾਈ! ਸਤਿਗੁਰੂ ਸੱਚਾਈ ਦਾ ਹੀ ਦੂਜਾ ਰੂਪ ਹੈ। ਸਿੱਖ ਨੇ ਗੁਰੂ ਦੀ ਉੱਤਮ ਸਖਸੀਅਤ ਨੂੰ ਮਾਡਲ ਬਣਾਉਣਾ ਹੈ। "ਸਤਿ ਨਾਮ", ਕਰਤਾ ਪੁਰਖ ਆਦਿਕ (ਜੋ ਗੁਰੂ ਨੇ ਬਾਣੀ ਉਚਾਰਣ ਕੀਤੀ ਹੈ) ਸਿੱਖ ਲਈ ਮੰਨਣ ਤੇ ਯਾਦ ਰੱਖਣ ਯੋਗ ਹੈ। ਸਿੱਖ ਨੇ ਆਪਣੀ ਸੁਰਤ ਨੂੰ ਊਚੀ ਕਰਨ ਵਾਸਤੇ ਗੁਰੂ ਦੀ ਸੰਗਤ ਵਿਚ ਜਾਕੇ, ਸ਼ਬਦ (ਬਾਣੀ) ਨੂੰ ਸੁਣਕੇ ਮੰਨਣਾ ਹੈ। ਗੁਰੂ ਦੀ ਕਿਰਪਾ ਸਦਕਾ ਸ਼ਬਦ ਦਾ ਗਿਆਨ ਮਨ ਵਿਚ ਬਸ ਜਾਵੇਗਾ।

ਨਮਸਕਾਰੁ ਗੁਰਦੇਵ ਕੋ "ਸਤਿ ਨਾਮੁ" ਜਿਸੁ ਮੰਤ੍ਰ ਸੁਣਾਇਆ॥ (ਭਾਗੁ. ਵਾਰ1-1)

ਹੇ ਭਾਈ! ਗੁਰਦੇਵ (ਗੁਰੂ ਨਾਨਕ ਬਾਬਾ ਜੀ) ਜੀ ਨੂੰ ਨਮਸਕਾਰ ਹੈ। ਜਿਸ ਨੇ ਕਿਰਪਾ ਕਰ ਕੇ "ਸਤਿ ਨਾਮ" (ਸੱਚੇ ਪਰਮੇਸਰ ਦੀ ਸੱਚੀ ਹੋਂਦ) ਰੂਪੀ ਮੰਤਰ ਬਖਸ ਦਿੱਤਾ।

ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ॥
ਸਿਧ ਚਉਰਾਸੀਹ ਮੰਡਲੀ, ਖਟਿ ਦਰਸਨਿ, ਪਾਖੰਡਿ ਜਿਣਾਇਆ॥
ਜੀਤੇ ਨਵਖੰਡ ਮੇਦਨੀ, "ਸਤਿ ਨਾਮੁ" ਦਾ ਚਕ੍ਰ ਫਿਰਾਇਆ॥ (ਭਾਗੁ. ਵਾਰ 1-

37)

ਹੇ ਭਾਈ! ਗੁਰੂ ਨਾਨਕ ਬਾਬਾ ਜੀ ਨੇ ਬਗਦਾਦ ਵਿਚ ਵਿਚਾਰ ਚਰਚਾ ਕੀਤੀ ਤੇ ਆਪਣੇ ਵਿਚਾਰਾਂ ਨਾਲ ਸਭ ਦੀ ਨਿਸਾ ਕਰਵਾਈ। ਮੱਕੇ ਵਿਚ ਤੇ ਮਦੀਨੇ ਵਿਚ ਗੋਸਟਾਂ ਕੀਤੀਆਂ। ਚਰਚਾ ਕਰਨਾ ਵਾਲਿਆਂ ਸਭ ਨੇ ਗੁਰੂ ਨਾਨਕ ਦੀ ਸੋਭਾ ਕੀਤੀ। ਬਹੁਤ ਸਾਰੇ ਸਿੱਧ ਜੋਗੀਆਂ ਦੀਆਂ ਮੰਡਲੀਆਂ ਨੂੰ ਉਹਨਾਂ ਦੀ ਗਲਤੀ ਦਾ ਅਹਿਸਾਸ ਕਰਾਇਆ। ਜਿਨ੍ਹਾਂ ਛੇ ਸਾਸਤਰਾਂ ਦਾ ਉਹ ਸਹਾਰਾ ਲੈਂਦੇ ਸਨ। ਗੁਰੂ ਜੀ ਨੇ ਉਹਨਾਂ ਦਾ ਪਾਖੰਡ ਨੰਗਾ ਕਰਕੇ ਰੱਖ ਦਿੱਤਾ। ਦੂਰ ਦੂਰ ਤੱਕ ਦੇ ਲੋਕੀ ਗੁਰੂ ਦੇ ਚਰਨਾ ਤੇ ਝੁਕੇ। ਚਾਰੇ ਬੰਨੇ "ਸਤਿ ਨਾਮੁ, ਸਤਿ ਨਾਮੁ" ਦੀਆਂ ਧੁੰਨੀਆਂ ਗੁੰਜਣ ਲੱਗ ਪਈਆਂ। ਹਰ ਪਾਸੇ "ਸਤਿ ਨਾਮ" ਜਪਿਆ ਜਾ ਰਿਹਾ ਸੀ।

ਭਾਈ ਗੁਰਦਾਸ ਜੀ ਵੱਲੋਂ ਲਿਖੇ ਅਜਿਹੇ ਸੈਂਕੜੇ ਪ੍ਰਮਾਣ, "ਨਾਮ ਖੁਮਾਰੀ ਵਿਚ ਅੱਖਾਂ ਬੰਦ ਕਰੀ ਬੈਠੇ", ਪਰ ਗਿਆਨ ਤੋਂ ਸੱਖਣੇ ਲੋਕਾਂ ਨੂੰ ਨਜ਼ਰ ਹੀ ਨਹੀਂ ਆਉਂਦੇ। ਬਸ "ਵਾਹਿਗੁਰੂ ਗੁਰ ਮੰਤਰ" ਦਾ ਦਿਨੇ ਰਾਤ ਪ੍ਰਚਾਰ ਕਰੀ ਜਾ ਰਹੇ ਹਨ। ਆਓ ਇਕ ਹੋਰ ਪ੍ਰਮਾਣ ਪੜੀਏ –

ਧ੍ਰਿਗੁਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ॥
ਧ੍ਰਿਗੁ ਲੋਇਣਿ ਗੁਰਦਰਸ ਵਿਣੁ ਵੇਖੈ ਪਰਤਰਣੀ॥
ਧ੍ਰਿਗੁ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ॥
ਧ੍ਰਿਗੁ ਜਿਰਬਾ "ਗੁਰ ਸਬਦ" ਵਿਣੁ, ਹੋਰ "ਮੰਤ੍ਰ ਸਿਮਰਣੀ"॥
ਵਿਣੁ ਸੇਵਾ ਧ੍ਰਿਗੁ ਹਥ ਪੈਰ, ਹੋਰ ਨਿਹਫਲ ਕਰਣੀ॥
ਪੀਰ ਮੁਰੀਦਾ ਪਿਰ ਹੜੀ ਸੁਖ ਸਤਿਗੁਰ ਸਰਣੀ॥ (ਵਾਰ 27–10)

ਹੇ ਭਾਈ! ਧਿਕਾਰ ਹੈ ਉਸ ਸਿਰ ਨੂੰ, ਜੋ ਗੁਰੂ ਚਰਨਾਂ ਤੇ ਨਹੀਂ ਝੁਕਦਾ। ਧਿਕਾਰ ਹੈ ਉਹਨਾਂ ਨੇਤਰਾਂ ਨੂੰ ਜੋ ਗੁਰਦਰਸ਼ਨ ਕਰਨ ਦੀ ਥਾਵੇਂ, ਪਰਾਏ ਰੂਪ ਨੂੰ ਤੱਕਦੇ ਹਨ। ਥਿਕਾਰ ਹੈ ਉਹਨਾਂ ਕੰਨਾਂ ਤੇ, ਜੋ ਗੁਰੂ ਦਾ ਉਪਦੇਸ਼ ਨਹੀਂ ਸੁਣਦੇ। ਜੇ ਸੁਣਦੇ ਹਨ ਤਾਂ ਸੁਰਤੀ ਵਿਚ ਟਿਕਾ ਕੇ ਗੁਰੂ ਦਾ ਕਿਹਾ ਨਹੀਂ ਮੰਨਦੇ। ਲਾਹਨਤ ਹੈ ਉਸ ਜੀਭ ਨੂੰ ਜੋ ਗੁਰੂ ਦਾ ਸਬਦ (ਗੁਰਬਾਣੀ) ਛੱਡਕੇ ਹੋਰ ਤਰ੍ਹਾਂ ਦੇ ਮੰਤਰ ਸਿਮਰਦੀ ਹੈ। ਫਿਟਕਾਰ ਹੈ ਉਹਨਾਂ ਹੱਥਾਂ ਨੂੰ ਪੈਰਾਂ ਨੂੰ ਸਰੀਰ ਨੂੰ ਜੋ ਪਰਉਪਕਾਰ ਵਿਸਾਰ ਕੇ, ਨਿੱਜ ਤੱਕ ਸੀਮਤ ਹੋ ਗਏ ਹਨ। ਸੱਚੇ ਪੀਰਾਂ ਗੁਰੂਆਂ ਦਾ ਆਪਣੇ ਸੇਵਕਾਂ ਪ੍ਰਤੀ ਇਹੀ ਸੱਚਾ ਉਪਦੇਸ਼ ਹੋਇਆ ਕਰਦਾ ਹੈ ਕਿ ਸਦਾ ਸਤਿਗੁਰੂ ਦੇ ਹੁਕਮ ਵਿਚ ਜਿੰਦਗੀ ਬਿਤਾਓ।

ਜਦੋਂ ਸਿੱਧਾਂ ਜੋਗੀਆਂ ਨੇ ਗੁਰੂ ਬਾਬਾ ਜੀ ਨੂੰ ਪੁੱਛਿਆ ਕਿ ਤੁਸੀਂ ਪਹਾੜਾਂ ਵਿਚ ਕੇਹੜੀ ਸ਼ਕਤੀ ਨਾਲ ਆ ਗਏ ? ਗੁਰੂ ਨਾਨਕ ਸਾਹਿਬ ਜੁਆਬ ਇਉਂ ਦਿੰਦੇ ਹਨ:

ਸਿਧਿ ਪੁਛਨਿ ਸੁਣਿ ਬਾਲਿਆ, ਕਉਣੁ ਸਕਤਿ ਤੁਹਿ ਏਥੇ ਲਿਆਈ॥
ਹਉ ਜਪਿਆ "ਪਰਮੇਸਰੋ", ਭਉ ਭਗਤਿ ਸੰਗਿ ਤਾੜੀ ਲਾਈ॥ (ਵਾਰ 1-28)

ਗੁਰੂ ਨਾਨਕ ਸਾਹਿਬ ਸਿਧਾਂ ਦੇ ਪੁੱਛਣ ਤੇ ਦੱਸਦੇ ਹਨ ਕਿ ਮੈਂ "ਪਰਮੇਸਰ" ਨੂੰ ਜਪਿਆ ਹੈ। ਇਹ ਨਹੀਂ ਕਹਿੰਦੇ ਮੈਂ "ਵਾਹਿਗੁਰੂ" ਜਪਿਆ ਹੈ।

ਅਚੱਲ ਵਟਾਲੇ ਦੀ ਇਤਿਹਾਸਕ ਗੋਸਟਿ ਸਮੇਂ ਸਿੱਧ ਜੋਗੀ ਬਾਬਾ ਜੀ ਨੂੰ ਸਵਾਲ ਕਰਦੇ ਹਨ ਅਤੇ ਬਾਬਾ ਜੀ ਜੁਆਬ ਦਿੰਦੇ ਹਨ। ਪੜੋ-

ਸਿਧਿ ਬੋਲਨਿ, ਸੁਣਿ ਨਾਨਕਾ! ਤੁਹਿ ਜਗ ਨੋ ਕਰਾਮਾਤਿ ਦਿਖਾਈ॥
ਕੁਝੁ ਵਿਖਾਲੇ ਅਸਾਂ ਨੋ, ਤੁਹਿ ਕਿਉਂ ਢਿਲ ਅਵੇਹੀ ਲਾਈ॥
ਬਾਬਾ ਬੋਲੇ ਨਾਥ ਜੀ ! ਅਸਿ ਵੇਖਣਿ ਜੋਗੀ ਵਸਤੁ ਨ ਕਾਈ॥
"ਗੁਰੁ ਸੰਗਤਿ ਬਾਣੀ" ਬਿਨਾਂ, ਦੂਜੀ ਓਟ ਨਹੀ ਹੈ ਰਾਈ॥ (ਵਾਰ6-42)

ਸਿੱਧ ਜੋਗੀ ਸੁਆਲ ਕਰਦੇ ਹਨ- ਨਾਨਕ ਜੀ ! ਤੁਸੀਂ ਜੱਗ ਨੂੰ ਕਿਹੜੀ ਕਰਾਮਾਤ ਦਿਖਾਈ ਹੈ ? ਸਾਨੂੰ ਭੀ ਕੋਈ ਕਰਾਮਾਤ ਦਿਖਾਓ, ਦੇਰੀ ਕਿਉਂ ਕੀਤੀ ਹੈ ? ਬਾਬਾ ਜੀ ਨੇ ਜੁਆਬ ਦਿੱਤਾ - ਨਾਥ ਜੀ, ਤੁਹਾਡੇ ਵਰਗੇ ਛਲ ਨਾਟਕ ਸਾਡੇ ਕੋਲ ਕੋਈ ਨਹੀਂ ਹਨ। ਸਭ ਤੋਂ ਵੱਡੀ ਕਰਾਮਾਤ ਸੰਗਤ (ਮਨੁੱਖੀ, ਸ਼ਕਤੀ, ਬਹੁ ਗਿਣਤੀ) ਮੇਰੇ ਨਾਲ ਹੈ। ਮੈਂ ਆਪਣੀ ਬਾਣੀ (ਗੁਰ ਸ਼ਬਦ-ਉਪਦੇਸ਼) ਰਾਹੀਂ ਇਹਨਾਂ ਨੂੰ ਗਿਆਨ ਦੇ ਕੇ ਚੇਤੰਨ ਕਰਦਾ ਹਾਂ। ਜਾਗੇ ਹੋਏ ਮਨੁੱਖ ਸਾਰੇ ਤਰ੍ਹਾਂ ਦੇ ਵਿਗੜੇ ਕਾਰਜ ਸੰਵਾਰ ਲੈਂਦੇ ਹਨ।

ਗੁਰ ਸਿਖੀ ਦਾ ਸਿਖਣਾ, 'ਬਸਦਿ ਸੁਰਤਿ' ਸਤਿਸੰਗਤਿ ਸਿਖੈ॥
ਗੁਰ ਸਿਖੀ ਦਾ ਲਿਖਣਾ, 'ਗੁਰਬਾਣੀ ਸੁਣਿ ਸਮਝੈ ਲਿਖੈ॥'
ਗੁਰਸਿਖੀ ਦਾ 'ਸਿਮਰਣੋ, ਸਤਿਗੁਰੁ ਮੰਤੁ' ਕੋਲੂ ਰਸੁ ਇਖੈ॥
ਗੁਰਸਿਖੀ ਦਾ ਵਰਤਮਾਨੁ, ਚੰਦਨ ਵਾਸੁ ਨਿਵਾਸੁ ਬਿਰਿਖੈ॥
ਗੁਰਸਿਖੀ ਦਾ ਬੁਝਣਾ, 'ਬੁਝਿ ਅਬੁਝਿ' ਹੋਵੈ ਲੈ ਭਿਖੈ॥
ਸਾਧ ਸੰਗਤਿ "ਗੁਰ ਸਬਦੁ" ਸੁਣਿ, ਨਾਮੁ ਦਾਨੁ ਇਸਨਾਨੁ ਸਰਿਖੈ॥
ਵਰਤਮਾਨ ਲੰਘਿ ਭੂਤ ਭਵਿਖੈ॥ (ਭਾ. ਗੁ. ਵਾਰ

28–5)

ਹੇ ਭਾਈ! ਗੁਰਸਿਖੀ ਕਿਵੇਂ ਸਿਖੀਦੀ ਹੈ? ਗੁਰੂ ਦੇ ਸ਼ਬਦ (ਉਪਦੇਸ਼) ਨੂੰ ਸੁਰਤੀ ਚ ਟਿਕਾ ਕੇ ਧਿਆਨ ਨਾਲ ਸਮਝਣਾ ਹੈ। ਗੁਰਸਿਖੀ ਦਾ ਲਿਖਣਾ ਕੀ ਹੈ? ਗੁਰਬਾਣੀ ਨੂੰ ਸੁਣ ਕੇ ਸਮਝ ਲਵੋ ਤੇ ਹਿਰਦੇ ਵਿਚ ਲਿਖ (ਯਾਦ) ਲਵੋ। ਗੁਰਸਿੱਖੀ ਦਾ ਸਿਮਰਣ ਕੀ ਹੈ? ਗੁਰੂ ਦੇ ਸ਼ਬਦ ਨੂੰ ਬਾਰ–ਬਾਰ ਸਮਝੋ ਵਿਚਾਰੋ। ਗੰਨੇ ਦੇ ਰਸ ਵਰਗਾ ਮਿੱਠਾ ਜਾਣਕੇ ਪੀਵੋ। ਗੁਰਸਿੱਖੀ ਦਾ ਵਰਤਮਾਨ ਕੀ ਹੈ? ਚੰਦਨ ਵਰਗਾ ਸੁਗੰਧਤ ਸਾਰਿਆਂ ਤੋਂ ਉਤਮ। ਗੁਰਸਿਖੀ ਦਾ ਬੁੱਝਣਾ ਕੀ ਹੈ? ਅਬੁੱਝ (ਔਖੀ) ਨੂੰ ਵੀ ਸਮਝ ਲਵੋ। ਗੁਰੂ ਵਲੋਂ ਕਹੀ ਗਈ ਕਰੜੀ ਚੇਤਾਵਨੀ ਭੀ ਨਿਮਰਤਾ ਨਾਲ ਪ੍ਰਵਾਨ ਕਰੋ। ਗੁਰੂ ਦੀ ਸੰਗਤ ਵਿਚੋਂ ਨਾਮ ਉਪਦੇਸ਼, ਸ਼ਬਦ ਪ੍ਰਾਪਤ ਕਰਨਾ ਹੈ। ਸੁਣਕੇ ਅੱਗੋਂ ਹੋਰਾਂ ਤਕ ਸ਼ਬਦ ਦਾ ਦਾਨ ਕਰਨਾ ਹੈ। ਮਨ ਦਾ (ਵਿਕਾਰਾਂ ਵੱਲੋਂ ਮੋੜ ਕੇ) ਇਸਨਾਨ ਕਰਾਉਣਾ ਹੈ। ਇਸ ਤਰ੍ਹਾਂ ਬੁਰੇ ਭੂਤ ਨੂੰ ਤੇ ਵਰਤਮਾਨ ਨੂੰ ਪਾਰ ਕਰਕੇ ਚੰਗੇ ਭਵਿੱਖ ਨੂੰ ਪ੍ਰਾਪਤ ਕਰ ਲਓਗੇ।

(ਭਾਈ ਗੁਰਦਾਸ ਦੀਆਂ ਵਾਰਾਂ ਵਿਚ ਸਤਿਨਾਮ ਸਤਨਾਮ ਛੇ ਵਾਰੀ ਆਇਆ ਹੈ।)

✵✵✵

## ਣ.। □ਦੇ□ ਗ਼ੈ□□□ □ਦੇ □ਦ੍□□ (□ਦੇ□□ □ੁ□ੂ □ਦੇ□ੂ ਗ਼□□ੌ)

ਭਾਈ ਗੁਰਦਾਸ ਜੀ ਨੇ ਗੁਰੂ ਦੀ ਹਜ਼ੂਰੀ ਵਿਚ ਰਹਿਕੇ ਗੁਰਬਾਣੀ ਦਾ ਸਰਬ ਪੱਖੀ ਅਧਿਐਨ ਕੀਤਾ। ਜੇ ਕਿਧਰੇ ਗੱਲ ਸਮਝ ਨਹੀਂ ਪੈਂਦੀ ਸੀ, ਤਾਂ ਸਤਿਗੁਰੂ ਜੀ ਤੋਂ ਪੁੱਛ ਲੈਂਦੇ ਸਨ। ਪੂਰੀ ਤਿਆਰੀ ਤੋਂ ਮਗਰੋਂ ਉਹਨਾਂ ਨੇ ਪੋਥੀ ਸਾਹਿਬ ਦੀ ਸੰਪਾਦਨਾ ਕੀਤੀ। ਇਕ ਇਕ ਸ਼ਬਦ ਨੂੰ ਪੜਿਆ, ਸਮਝਿਆ ਤੇ ਰਾਗ ਮੁਤਾਬਕ ਠੀਕ ਥਾਂ ਸਿਰ ਦਰਜ ਕੀਤਾ। ਗੁਰੂ ਸਾਹਿਬ ਬਾਣੀ ਰਾਹੀਂ ਕਿਹੋ ਜਿਹੇ ਮਨੁੱਖ ਦੀ ਤਿਆਰੀ ਕਰਵਾ ਰਹੇ ਸਨ, ਭਾਈ ਸਾਹਿਬ ਨੂੰ ਬਾਖੂਬੀ ਪਤਾ ਸੀ। ਬਹੁਤ ਲੰਮਾ ਸਮਾਂ ਇਹ ਵਿਦਵਾਨ ਗੁਰਸਿੱਖ ਧਰਮ ਪ੍ਰਚਾਰ ਲਈ ਦੇਸ਼ ਵਿਦੇਸ਼ ਵਿਚ ਲੰਮੇ ਪ੍ਰਚਾਰ ਦੌਰੇ ਭੀ ਕਰਦਾ ਰਿਹਾ। ਗੁਰਬਾਣੀ ਦੇ ਗੋਹਜ ਅਰਥਾਂ ਨੂੰ ਸਮਝਾਉਣ ਹਿਤ ਏਹਨਾਂ ਨੇ ਪ੍ਰਸਿੱਧ ਰਚਨਾ 40 ਵਾਰਾਂ ਲਿਖੀਆਂ। ਬੜਾ ਵੱਡਾ ਗਿਆਨ ਦਾ ਖਜ਼ਾਨਾ ਹੈ, ਜ਼ਿੰਦਗੀ ਦੇ ਹਰ ਪਹਿਲੂ ਤੇ ਸੌਖੀ ਬੋਲੀ ਵਿਚ ਚਾਨਣਾ ਪਾਇਆ ਗਿਆ ਹੈ। ਫਿਰ ਭਾਈ ਗੁਰਦਾਸ ਜੀ ਦੇ 675 ਕਬਿੱਤ ਸਵਈਏ ਭੀ ਆਪਣੇ ਆਪ ਵਿਚ ਲਾ ਜੁਆਬ ਹਨ। ਬ੍ਰਿਜ ਭਾਸ਼ਾ ਵਿਚ ਵਿਦਵਤਾ ਦੇ ਝੰਡੇ ਗੱਡ ਦਿੱਤੇ ਹਨ। ਪੜ੍ਹ ਕੇ ਭਾਈ ਜੀ ਦੀ ਵਿਦਵਤਾ ਅੱਗੇ ਸਤਿਕਾਰ ਵਿਚ ਸਿਰ ਝੁਕਦਾ ਹੈ। ਲੋਕਾਂ ਵਿਚ ਵਿਖਾਵੇ ਦੇ ਬੜੇ "ਧਰਮ" ਪ੍ਰਚਲਿਤ ਸਨ। ਅੱਜ ਭੀ ਭੇਖ ਹੀ ਭਾਰੂ ਹੈ। ਮਨ ਅੰਦਰ ਉਹਨਾਂ ਗੁਣਾਂ ਦਾ ਵਾਸਾ ਨਹੀਂ, ਜਿਨਾਂ ਦਾ ਗੁਰਬਾਣੀ ਨੇ ਹੁਕਮ ਕੀਤਾ ਹੋਇਆ ਹੈ। ਭਾਈ ਗੁਰਦਾਸ ਜੀ ਨੇ ਪਾਖੰਡ ਖੰਡਣ ਕਰਨ ਵਾਸਤੇ ਪੂਰੀ ਵਾਹ ਲਾ ਦਿੱਤੀ ਹੈ। ਉਹਨਾਂ ਦੀ ਰਚਨਾ ਵਿਚੋਂ ਆਓ "ਨਾਮ ਸਿਮਰਣ" ਦੇ ਪਾਖੰਡ ਨੂੰ ਰੱਦ ਕਰਨ ਵਾਲੇ ਬੇਬਾਕ ਪ੍ਰਮਾਣ ਪੜੀਏ –

ਜਤ ਸਤ ਸੰਜਮ ਹੋਮ ਜਗ, ਜਪੁ ਤਪੁ ਦਾਨ ਪੁੰਨ ਬਹੁਤੇਰੇ॥
ਰਿਧਿ ਸਿਧਿ ਨਿਧਿ ਪਾਖੰਡ ਬਹੁ, 'ਤੰਤ੍ਰ ਮੰਤ੍ਰ ਨਾਟਕ ਅਗਲੇਰੇ'॥
ਵੀਰਾ ਰਾਧਣ ਜੋਗਣੀ, ਮੜੀ ਮਸਾਣ ਵਿਡਾਣ ਘਨੇਰੇ॥
ਪੂਰਕ ਕੁੰਭਕ ਰੇਚਕਾ, ਨਿਵਲੀ ਕਰਮ ਭੁਇਅੰਗਮ ਘੇਰੇ॥

ਸਿਧਾਸਣ ਪਰਚੇ ਘਣੇ, ਹਠ ਨਿਗ੍ਰਹ ਕਉਤਕ ਲਖ ਹੇਰੇ॥
ਪਾਰਸ ਮਣੀ ਰਸਾਇਣਾ, ਕਰਾਮਾਤ ਕਾਲਖ ਆਨੇਰੇ॥
ਪੂਜਾ ਵਰਤ ਉਪਾਰਣੇ, ਵਰ ਸਰਾਪ ਸਿਵ ਸਕਤਿ ਲਵੇਰੇ॥
ਸਾਧ ਸੰਗਤਿ "ਗੁਰ ਸਬਦ" ਵਿਣੁ, ਥਾਉਂ ਨ ਪਾਇਨਿ ਭਲੇ ਭਲੇਰੇ॥
ਕੂੜ ਇਕ ਗੰਢੀ ਸਉ ਫੇਰੇ॥ (ਭਾਗੁ . ਵਾਰ 5–7)

ਹੇ ਭਾਈ! ਕਈ ਜਤੀ ਰਹਿਣ ਦਾ ਵਿਖਾਵਾ ਕਰਦੇ ਹਨ। ਕਈ ਸਚੇ ਹੋਣ ਦਾ ਨਾਟਕ ਕਰਦੇ ਹਨ। ਕੁਝ ਪਾਖੰਡੀ ਸਰੀਰ ਦੇ ਅੰਗਾਂ ਦੀ ਵਰਤੋਂ ਕਰਨੀ ਬੰਦ ਕਰ ਦੇਂਦੇ ਹਨ। ਕਈ ਹੋਮ ਜੱਗ ਵਰਗੇ ਨਖਿੱਧ ਕੰਮ ਕਰਦੇ ਹਨ। ਕੋਈ ਜਪ ਕਰਦਾ ਹੈ, ਕੋਈ ਸਰੀਰ ਨੂੰ ਤਪਾ ਰਿਹਾ ਹੈ। ਕਈ ਵਿਖਾਵੇ ਲਈ ਦਾਨ ਕਰਨ ਦਾ ਨਾਟਕ ਕਰਦੇ ਹਨ। ਕੁਝ ਰਿਧੀਆਂ ਸਿੱਧੀਆਂ ਹੋਣ ਦੇ ਦਮਗਜੇ ਮਾਰਦੇ ਹਨ। ਪਰ ਇਹ ਸਭ ਪਾਖੰਡ ਹੈ, ਅਸਲੀਅਤ ਤੋਂ ਕੋਹਾਂ ਦੂਰ। ਧਾਗੇ ਤਵੀਤ ਮੰਤਰ ਜਾਪ ਆਦਿ ਦੇ ਬੜੇ ਨਾਟਕ ਹੋ ਰਹੇ ਹਨ। ਮੜੀਆਂ ਮਸਾਣਾਂ ਵਿਚ ਸਮਾਧੀਆਂ ਲਾਉਣ ਬੈਠ ਜਾਂਦੇ ਹਨ। ਕਦੀ ਸਵਾਸ ਰੋਕਦੇ ਹਨ, ਕਦੀ ਕੱਢਦੇ ਹਨ। ਕਦੀ ਨਿਉਲੀ ਆਦਿ ਜੋਗੀਆਂ ਵਾਲੇ ਪੁੱਠੇ ਕੰਮ ਕਰਦੇ ਹਨ। ਕਈ ਸਿੱਧਾਂ ਵਾਲੇ ਆਸਣ ਜਮਾ ਲੈਂਦੇ ਹਨ। ਹਠ ਕਰਕੇ ਸਰੀਰ ਨੂੰ ਤਰ੍ਹਾਂ ਤਰ੍ਹਾਂ ਦੇ ਬੇਲੋੜੇ ਕਸਟ ਦਿੰਦੇ ਹਨ। ਕਈ ਪਾਖੰਡੀ ਦਾਹਵਾ ਕਰਦੇ ਹਨ ਕਿ ਸਾਡੇ ਕੋਲ ਲੋਹੇ ਨੂੰ ਸੋਨਾ ਬਣਾਉਣ ਵਾਲੀ ਵੱਟੀ ਹੈ। ਸੋਨੇ ਨਾਲ ਘਰ ਭਰ ਦਿਆਂਗੇ। ਕਈ ਆਖਦੇ ਹਨ ਅਸੀਂ ਬੜੇ ਕਰਾਮਾਤੀ ਹਾਂ ਜੋ ਚਾਹੀਏ ਕਰ ਸਕਦੇ ਹਾਂ। ਅਜਿਹੇ ਮਾਨੋ ਕਾਲੇ ਮੂੰਹ ਵਾਲੇ ਹਨ। ਅਗਿਆਨਤਾ ਦੇ ਹਨੇਰੇ ਵਿਚ ਭਟਕ ਰਹੇ ਹਨ। ਕੁੱਝ ਮੂਰਤੀਆਂ ਆਦਿ ਦੀ ਪੂਜਾ ਕਰਦੇ ਹਨ ਤੇ ਫਿਰ ਡਰਾਵਾ ਦਿੰਦੇ ਹਨ ਕਿ ਅਗਰ ਸਾਡੀ ਸੇਵਾ ਕਰੋਗੇ ਤਾਂ ਵਰ ਦੇ ਕੇ ਮਾਲਾਮਾਲ ਕਰ ਦਿਆਂਗੇ। ਜੋ ਸੇਵਾ ਨਹੀਂ ਕਰੋਗੇ ਤਾਂ ਸ਼ਰਾਪ ਦੇ ਕੇ, ਤਬਾਹ ਕਰ ਦਿਆਂਗੇ। ਕਈ ਲੋਕ ਸ਼ਗਨਾਂ ਅਪਸ਼ਗਨਾਂ ਵਿਚ ਉਲਝ ਗਏ ਹਨ। ਹੇ ਭਾਈ ! ਗੁਰੂ ਕੀ ਸੰਗਤ ਵਿਚ ਜੁੜਕੇ ਗੁਰੂ ਤੋਂ ਉਪਦੇਸ਼ ਲੈ ਕੇ ਪਾਖੰਡਾਂ ਤੋਂ ਬਚ ਜਾਈਦਾ ਹੈ। ਭਲੇ ਇਨਸਾਨ, ਗਿਆਨਵਾਨ ਮਨੁੱਖ ਬਣ ਜਾਈਦਾ ਹੈ। ਉਪਰ ਵਰਣਿਤ ਲੋਕਾਂ ਨੇ ਜੋ ਦਾਹਵੇ ਕੀਤੇ ਹਨ ਸਭ ਝੂਠ ਹਨ, ਪਾਖੰਡ ਹਨ। ਝੂਠ ਨੂੰ ਛੁਪਾਉਣ ਲਈ ਸੈਂਕੜੇ ਵਲ ਵਲੇਵੇ ਪਾਉਂਦੇ ਹਨ। ਬਚੋ ਇਹਨਾਂ ਪਾਖੰਡੀਆਂ ਤੋਂ।

ਜਪ ਤਪ ਸੰਜਮ ਹੋਮ ਜਗ, ਵਰਤ ਨੇਮ ਕਰਿ ਵੇਦ ਸੁਣੰਦੇ॥

ਗਿਆਨ ਧਿਆਨ ਸਿਮਰਣ ਜੁਗਤਿ, ਦੇਵੀ ਦੇਵ ਸਥਾਨ ਪੁਜੰਦੇ॥
ਬਗਾ ਬਗੇ ਕਪੜੇ, ਕਰਿ ਸਮਾਧਿ ਅਪਰਾਧਿ ਨਿਵੰਦੇ॥
ਸਾਧ ਸੰਗਤਿ 'ਗੁਰ ਸਬਦੁ ਸੁਣਿ', ਗੁਰਮੁਖਿ ਪੰਥ ਨ ਚਾਲ ਚਲੰਦੇ॥
ਕਪਟ ਸਨੇਹੀ ਫਲ ਨ ਲਹੰਦੇ॥ (ਭਾਗੁ . ਵਾਰ 17-3)

ਹੇ ਭਾਈ! ਬਹੁਤ ਲੋਕ ਹਨ ਜੋ ਨਾਮ ਜਪਣ ਦਾ ਪਾਖੰਡ ਕਰਦੇ ਹਨ ਕਿੰਨੇ ਸਾਰੇ ਹਨ ਜੋ ਸਰੀਰ ਨੂੰ ਕਸਟ ਦੇ ਕੇ ਧਰਮੀ ਹੋਣ ਦਾ ਛਲਾਵਾ ਕਰਦੇ ਹਨ। ਕੋਈ ਜੱਗ ਕਰਦੇ ਹਨ। ਕਈ ਵਰਤ ਰੱਖਦੇ ਹਨ। ਇਹ ਸਾਰੀਆਂ ਕੂੜ ਕਿਰਿਆਵਾਂ ਹਨ। ਕੋਈ ਵੇਦਾਂ ਆਦਿ ਧਰਮ ਗਰੀਬਾਂ ਦੇ ਪਾਠ ਹੀ ਕਰਦੇ ਸੁਣਦੇ ਰਹਿੰਦੇ ਹਨ। ਬਿਨਾਂ ਵਿਚਾਰੇ ਵਿਅਰਥ ਸਮਾਂ ਗੰਵਾ ਰਹੇ ਹਨ। ਕਈ ਸਾਰੇ ਗਿਆਨਵਾਨ ਹੋਣ ਦਾ ਮਾਣ ਕਰਦੇ ਹਨ। ਗਿਆਨ ਤਾਂ ਠੱਗਾਂ ਲੋਟੇਰੀਆਂ ਕੋਲ ਭੀ ਬਹੁਤ ਹੁੰਦਾ ਹੈ। ਅਸਲੀ ਗਿਆਨੀ ਉਹ ਹਨ ਜੋ ਸ਼ੁੱਭ ਜੀਵਨ ਬਤੀਤ ਕਰਦੇ ਹਨ। ਧਿਆਨ ਜੋੜਨ ਦਾ ਖੇਖਣ ਬੜੇ ਲੋਕ ਕਰਦੇ ਹਨ। ਅੱਖਾਂ ਮੀਟਦੇ ਹਨ, ਚੌਂਕੜੇ ਮਾਰਦੇ ਹਨ। ਇਸ ਤਰ੍ਹਾਂ ਰੱਬ ਖੁਸ਼ ਨਹੀਂ ਹੁੰਦਾ। ਨਾਮ ਸਿਮਰਣ ਦੀਆਂ ਨਵੀਆਂ ਤੋਂ ਨਵੀਂਆਂ ਜੁਗਤੀਆਂ ਲਭਦੇ ਹਨ। ਤਰ੍ਹਾਂ ਤਰ੍ਹਾਂ ਦੇ ਮੰਤਰ (ਸ਼ਬਦ) ਜਾਪ ਕਰਨ ਦਾ ਫਜ਼ੂਲ ਕਾਰਜ ਕਰਦੇ ਹਨ। ਦੇਵੀਆਂ ਦੇਵਤਿਆਂ, ਮੜੀਆਂ ਕਬਰਾਂ, ਸ਼ਹੀਦਾਂ ਆਦਿ ਦੇ ਬਹਾਨੇ ਜੜ ਪੂਜਾ ਵਿਚ ਉਲਝ ਗਏ ਹਨ। ਸੋਹਣੇ ਸਫੈਦ ਬਸਤਰ ਪਹਿਨਕੇ ਧਰਮੀ ਹੋਣ ਦੇ ਵਿਖਾਵੇ ਕਰਦੇ ਹਨ। ਬਗਲੇ ਵਰਗੇ ਭਗਤ ਹਨ ਅਜਿਹੇ ਲੋਕ ਬੜੀ ਨਿਮਰਤਾ ਦਾ ਸਾਂਗ ਕਰਦੇ ਹਨ ਪਰ ਇਸ ਰੂਪ ਵਿਚ ਬੜੇ ਖਤਰਨਾਕ ਅਪਰਾਧੀ ਪਾਪ ਕਰ ਰਹੇ ਹਨ। ਅਜਿਹੇ ਮਨਮੁੱਖ ਲੋਕ ਗੁਰੂ ਦੀ ਸੰਗਤ ਵਿਚੋਂ ਗੁਰੂ ਦੇ ਸ਼ਬਦ ਨੂੰ ਧਿਆਨ ਪੂਰਬਕ ਸੁਣਦੇ, ਸਮਝਦੇ ਨਹੀਂ ਹਨ। ਗੁਰੂ ਦਰਸਾਏ ਨੇਕ ਰਾਹ ਨਹੀਂ ਚਲਦੇ। ਅੰਦਰੋਂ ਕਪਟ ਫਰੇਬ ਨਾਲ ਭਰੇ ਹੁੰਦੇ ਹਨ। ਇਹਨਾਂ ਦੀ ਜ਼ਿੰਦਗੀ ਵਿਚ ਕੋਈ ਤਬਦੀਲੀ ਨਹੀਂ ਆਉਂਦੀ। ਅਜਿਹੇ ਕੰਮ ਕਰਨ ਵਾਲੇ ਲੋਕ ਵਿਖਾਵੇ ਲਈ ਭਾਵੇ "ਧਰਮੀ" ਬਣੇ ਫਿਰਦੇ ਹਨ। ਪਰ ਇਹਨਾਂ ਦਾ 'ਸਚੇ ਧਰਮ' ਨਾਲ ਕੋਈ ਲਗਾਉ ਨਹੀਂ ਹੁੰਦਾ। ਕੇਵਲ ਪਾਖੰਡ ਕਿਰਿਆਵਾਂ ਵਿਚ ਸਮਾਂ ਬਰਬਾਦ ਕਰ ਰਹੇ ਹਨ। ਹੋਰ ਵੇਖੋ –

ਸਿਰੁ ਕਲਵਤੁ ਲੈ ਲਖਵਾਰ, ਹੋਮੈ ਕਟਿ ਕਟਿ ਤਿਲੁ ਤਿਲੁ ਦੇਹੀ॥
ਗਲੈ ਹਿਮਾਚਲ ਲਖ ਵਾਰਿ, ਕਰੈ ਉਰਧ ਤਪ ਜੁਗਤਿ ਸਨੇਹੀ॥
ਜਲ ਤਪੁ ਸਾਧੇ ਅਗਨਿ ਤਪੁ, ਪੂੰਅਰ ਤਪੁ ਕਰਿ ਹੋਇ ਵਿਦੇਹੀ॥

ਵਰਤ ਨੇਮ ਸੰਜਮ ਘਣੇ, ਦੇਵੀ ਦੇਵ ਅਸਥਾਨ ਭਵੇਹੀ॥
ਪੁੰਨ ਦਾਨ ਚੰਗਿਆਈਆਂ, ਸਿਧਾਸਣਿ ਸਿੰਘਾਸਣਿ ਥੇ ਏਹੀ॥
ਨਿਵਲੀ ਕਰਮ ਭੁਇਅੰਗਮਾਂ, ਪੂਰਕ ਕੁੰਭਕ ਰੇਚ ਕਰੇਹੀ॥
ਗੁਰਮੁਖਿ ਸੁਖ ਫਲ ਸਰਨਿ ਸਭੇਹੀ॥ (ਭਾਗੁ ਵਾਰ 40-17)

ਹੇ ਭਾਈ ਗੁਰਸਿੱਖੋ! ਬ੍ਰਾਹਮਣੀ ਗ੍ਰੰਥਾਂ ਮੁਤਾਬਕ ਜੇ ਕੋਈ ਲੱਖਾਂ ਵਾਰੀ ਆਰੇ ਨਾਲ ਆਪਣਾ ਸਰੀਰ ਦੋਫਾੜ ਕਰਵਾਂਦਾ ਰਹੇ ਕੋਈ ਫਾਇਦਾ ਨਹੀਂ। ਸਰੀਰ ਨੂੰ ਨਿੱਕਾ ਨਿੱਕਾ ਕਟਵਾ ਕੇ ਅੱਗ ਵਿਚ ਸੜਦਾ ਰਹੇ, ਕੁਝ ਨਹੀਂ ਮਿਲਣਾ। ਲੱਖਾਂ ਵਾਰੀ ਬਰਫ ਵਿਚ ਸਰੀਰ ਨੂੰ ਗਾਲ ਲਵੇ, ਇਹ ਭੀ ਮੂਰਖਤਾ ਹੀ ਗਿਣੀ ਜਾਵੇਗੀ। ਪੁੱਠਾ ਲਟਕ ਕੇ ਕਈ ਤਰ੍ਹਾਂ ਦੀਆਂ ਜੁਗਤੀਆਂ ਵਰਤ ਕੇ, ਅਗਰ ਮਨੁੱਖ ਤਪ ਕਰਦਾ ਰਹੇ, ਸਮਝੋ ਜਿੰਦਗੀ ਬੇਕਾਰ ਗਵਾ ਰਿਹਾ ਹੈ। ਪਾਣੀ ਵਿਚ ਖਲੋ ਕੇ ਤਪ ਕਰੇ, ਭਾਵੇਂ ਧੂਣੀਆਂ ਤਾਪ ਕੇ ਸਰੀਰ ਨੂੰ ਤਪਾਵੇ, ਇਹ ਸਾਰੀ ਕੂੜ ਕਿਰਿਆ ਹੈ। ਭਾਵੇਂ ਸਰੀਰ ਵਲੋਂ ਪੂਰੀ ਤਰ੍ਹਾਂ ਬੇਖਬਰ ਹੋ ਜਾਵੇ, ਸਭ ਫਜ਼ੂਲ ਹੈ। ਤਰ੍ਹਾਂ ਤਰ੍ਹਾਂ ਦੇ ਵਰਤ ਰੱਖੇ, ਕਈ ਤਰ੍ਹਾਂ ਦੇ ਔਖੇ ਬੰਧਨਾਂ ਵਿਚ ਪੈ ਜਾਵੇ, ਇਸ ਤਰ੍ਹਾਂ ਕੀਤਿਆਂ ਕੋਈ ਪ੍ਰਾਪਤੀ ਨਹੀਂ ਹੋਣੀ। ਧਰਮ ਅਸਥਾਨਾਂ ਤੇ ਬੇਅੰਤ ਵਾਰੀ ਯਾਤਰਾ ਕਰਦਾ ਫਿਰੇ, ਕੋਈ ਫਾਇਦਾ ਨਹੀਂ ਹੋਣ ਲੱਗਾ। ਆਪਣਾ ਨਾਮ ਚਮਕਾਉਣ ਲਈ ਬਹੁਤਾ ਦਾਨ ਕਰੇ, ਚੰਗਾ ਬਣਨ ਦਾ ਨਾਟਕ ਕਰੇ, ਸਭ ਬੇਕਾਰ ਹੈ। ਸਿੱਧ ਜੋਗੀਆਂ ਵਾਂਗ ਇਕੋ ਥਾਂ ਬੈਠ ਜਾਵੇ, ਵੱਡਾ ਮਹੰਤ ਬਣ ਜਾਵੇ ਤਾਂ ਭੀ ਕੀਮਤੀ ਵਕਤ ਬਰਬਾਦ ਹੀ ਕੀਤਾ ਹੈ। ਜੋਗੀਆਂ ਵਾਲੇ ਨਿਉਲੀ ਕਰਮ, ਖੱਬੀ ਨਾਸ ਵਿਚੋਂ ਹਵਾ ਅੰਦਰ ਖਿੱਚੋ। ਸੱਜੀ ਵਿਚੋਂ ਬਾਹਰ ਕੱਢੋ, ਇਸ ਤਰ੍ਹਾਂ ਕਰਨ ਨਾਲ ਕੁੱਝ ਨਹੀਂ ਸੰਵਰਨਾ। ਸਭ ਤੋਂ ਸਿਰੇ ਦੀ ਵਿਚਾਰ ਇਹ ਹੈ ਕਿ ਗੁਰੂ ਦੀ ਸ਼ਰਨ ਵਿਚ ਆ ਜਾਉ। ਗੁਰੂ ਦੀ ਆਖੀ ਗਲ ਨੂੰ ਮੰਨ ਲਉ। ਇਸ ਤਰ੍ਹਾਂ ਕਰਨ ਨਾਲ ਹੀ ਸਾਰੇ "ਫਲ" ਪ੍ਰਾਪਤ ਹੋਣਗੇ।

ਪਾਠਕਾਂ ਨੇ ਵੇਖ ਲਿਆ ਹੈ ਕਿ "ਵਾਹਿਗੁਰੂ ਗੁਰ ਮੰਤਰ ਹੈ" ਦਾ ਰਾਗ ਅਲਾਪਣ ਵਾਲੇ ਵੀਰ, ਕਿਸ ਤਰ੍ਹਾਂ ਦੇ ਕੰਮ ਕਰ ਰਹੇ ਹਨ। ਅਜਿਹੇ ਮੰਤਰਾਂ ਜਾਪਾਂ ਦੇ ਭਾਈ ਗੁਰਦਾਸ ਜੀ ਨੇ ਬਖੀਏ ਉਧੇੜ ਕੇ ਰੱਖ ਦਿੱਤੇ ਹਨ। ਅਜਿਹੀਆਂ ਪੰਕਤੀਆਂ ਇਹਨਾਂ "ਲਕੀਰ ਦੇ ਫਕੀਰ" ਲੋਕਾਂ ਨੂੰ ਕਦੀ ਨਜ਼ਰ ਹੀ ਨਹੀਂ ਆਈਆਂ? ਕੀ ਇਹ ਲੋਕ ਸਿੱਖ ਪੰਥ ਨੂੰ ਅਗਿਆਨਤਾ ਦੇ ਖਾਰੇ ਸਾਗਰ ਵਿਚ ਨਹੀਂ ਡੋਬ ਰਹੇ? ਸੋਚੋ।

ਅਜਿਹੇ ਸਖਤ ਵਿਚਾਰ ਭਾਈ ਗੁਰਦਾਸ ਜੀ ਨੇ ਹੀ ਨਹੀਂ ਲਿਖੇ। ਉਹਨਾਂ ਗੁਰਬਾਣੀ ਤੇ ਆਧਾਰਤ ਲਿਖੇ ਹਨ। ਲਓ ਇਕ ਸ਼ਬਦ "ਨਾਮ ਸਿਰਮਣ" ਦੇ ਪਰਖਚੇ ਉਡਾਉਣ ਵਾਲਾ, ਪੰਚਮ ਗੁਰਦੇਵ ਜੀ ਦਾ ਲਿਖਿਆ ਪੜ੍ਹ ਲਓ :

ਜਾਨਉ ਨਹੀਂ ਭਾਵੈ ਕਵਨ ਬਾਤਾ॥ ਮਨ ਖੋਜਿ ਮਾਰਗੁ॥ ਰਹਾਉ॥
ਧਿਆਨੀ ਧਿਆਨੁ ਲਾਵਹਿ॥ ਗਿਆਨੀ ਗਿਆਨ ਕਮਾਵਹਿ॥
ਪ੍ਰਭੁ ਕਿਨ ਹੀ ਜਾਤਾ॥ ਭਗਉਤੀ ਰਹਤ ਜੁਗਤਾ॥
ਜੋਗੀ ਕਹਤ ਮੁਕਤਾ॥ ਤਪਸੀ ਤਪਹਿ ਰਾਤਾ॥
ਮੋਨੀ ਮੋਨਿ ਧਾਰੀ॥ ਸਨਿਆਸੀ ਬ੍ਰਹਮਚਾਰੀ॥
ਉਦਾਸੀ ਉਦਾਸਿ ਰਾਤਾ॥ ਭਗਤਿ ਨਵੈ ਪਰਕਾਰਾ॥
ਪੰਡਿਤੁ ਵੇਦੁ ਪੁਕਾਰਾ॥ ਗਿਰਸਤੀ ਗਿਰਸਤਿ ਧਰਮਾਤਾ॥
ਇਕ ਸਬਦੀ ਬਹੁ ਰੂਪਿ ਅਵਧੂਤਾ॥ ਕਾਪੜੀ ਕਉਤੇ ਜਾਗੂਤਾ॥
ਇਕਿ ਤੀਰਥਿ ਨਾਤਾ॥ ਨਿਰਹਾਰ ਵਰਤੀ ਆਪਰਸਾ॥
ਇਕਿ ਲੂਕਿ ਨ ਦੇਵਹਿ ਦਰਸਾ॥ ਇਕਿ ਮਨ ਹੀ ਗਿਆਤਾ॥
ਘਾਟਿ ਨ ਕਿਨ ਹੀ ਕਹਾਇਆ॥ ਸਭ ਕਹਤੇ ਹੈ ਪਾਇਆ॥
ਜਿਸੁ ਮੇਲੇ ਸੋ ਭਗਤਾ॥ਸਗਲ ਉਕਤਿ ਉਪਾਵਾ॥
ਤਿਆਗੀ ਸਰਨਿ ਪਾਵਾ॥ ਨਾਨਕੁ ਗੁਰ ਚਰਣਿ ਪਰਾਤਾ॥ (71)

ਹੇ ਭਾਈ! ਮੈਨੂੰ ਇਹ ਨਹੀਂ ਪਤਾ ਕਿ ਪਰਮੇਸਰ ਨੂੰ ਕਿਹੜੀ ਕਿਰਿਆ ਚੰਗੀ ਲਗਦੀ ਹੈ। ਮੇਰੇ ਮਨ ਤੂੰ ਜ਼ਿੰਦਗੀ ਦਾ ਰਾਹ ਖੋਜ ਲੈ। ਰਹਾਉ।

ਬੇਅੰਤ ਲੋਕ ਧਿਆਨ ਜੋੜਨ ਵਿਚ ਲੱਗੇ ਹੋਏ ਹਨ। ਕਈ ਸਾਰੇ ਗਿਆਨ ਗੋਸਟਾਂ ਕਰਕੇ ਗਿਆਨ ਵਧਾ ਰਹੇ ਹਨ। ਪਰ ਕੀ ਸਾਰਿਆਂ ਨੇ ਨਿਰੰਕਾਰ ਬਾਰੇ ਜਾਣ ਲਿਆ ਹੈ ? ਨਹੀਂ ! ਕਿਸੇ ਵਿਰਲੇ ਨੂੰ ਸਮਝ ਹੈ। ਭਗਉਤੀ (ਸਾਧਾਂ ਦਾ ਇਕ ਫਿਰਕਾ ਵੈਸ਼ਨਵ) ਸਾਧ ਤੁਲਸੀ ਮਾਲਾ ਸੰਜਮ ਆਦਿ ਦੀਆਂ ਰਹਿਤਾਂ ਵਿਚ ਹੀ ਮਸਤ ਹਨ। ਜੋਗੀ ਆਪਣੇ ਜੋਗ ਨੂੰ ਉਤਮ ਦਸ ਰਹੇ ਹਨ। ਆਖ ਰਹੇ ਹਨ ਜੋਗ ਰਾਹੀਂ ਮੁਕਤੀ ਮਿਲ ਸਕਦੀ ਹੈ। ਤਪ ਕਰਦੇ ਹੋਇ ਕਿੰਨੇ ਹੀ ਤਪੱਸਵੀ ਸਰੀਰ ਨੂੰ ਬਰਬਾਦ ਕਰੀ ਜਾ ਰਹੇ ਹਨ। ਕਈ ਫਿਰਕੇ ਵਾਲੇ ਸਾਧ ਮੋਨੀ (ਚੁੱਪ) ਬਣੇ ਵੇਖੀਦੇ ਹਨ। ਸੰਨਿਆਸੀ ਘਰੋਂ ਨੱਸ ਗਏ। ਇਹਨਾਂ ਨੇ ਬ੍ਰਹਮਸਚਾਰਜ (ਇਸਤਰੀ ਤੋਂ ਦੂਰੀ) ਨੂੰ ਹੀ ਧਰਮ ਮੰਨ ਲਿਆ। ਕਈ ਸਾਰੇ ਉਦਾਸੀ ਬਣੇ ਫਿਰਦੇ ਸਭ ਕੁਝ ਤਿਆਗ ਗਏ। ਕਈ ਫਿਰਕੇ ਨੌਂ ਪ੍ਰਕਾਰ ਦੀ ਭਗਤੀ ਵਿਚ ਯਕੀਨ ਰੱਖਦੇ ਹਨ (ਨੋਟ : ਨੌਂ

ਪ੍ਰਕਾਰ ਦੀ ਭਗਤੀ ਇਉਂ ਮੰਨੀਦੀ ਹੈ : 1. ਧਿਆਨ ਨਾਲ ਸੁਣਨਾ, 2. ਕੀਰਤਨ, 3. ਸਿਮਰਣ, 4. ਗੁਰੂ ਦੀ ਚਰਨ ਸੇਵਾ, 5. ਆਦਰ ਸਤਿਕਾਰ ਕਰਨਾ, 6. ਪੂਜਾ ਕਰਨੀ, 7. ਮਿੱਤਰ ਭਾਵ ਰੱਖਣਾ, 8. ਗੁਲਾਮ ਬਣ ਜਾਣਾ, 9. ਆਪਣਾ ਆਪਾ ਅਰਪਣ ਕਰ ਦੇਣਾ। ਇਸ ਤਰ੍ਹਾਂ ਦੀ ਭਗਤੀ ਸਮਾਜ ਵਿਚ ਪ੍ਰਚਲਿਤ ਰਹੀ ਹੈ। ਇਸਦੇ ਵਿਗੜੇ ਰੂਪ ਸਾਧਾਂ ਦੇ ਡੇਰਿਆਂ ਵਿਚ ਅੱਜ ਭੀ ਵੇਖੇ ਜਾ ਸਕਦੇ ਹਨ। ਗੁਰਮਤ ਦੀ ਭਗਤੀ "ਗੁਰਬਾਣੀ ਅਨੁਸਾਰੀ ਜੀਵਨ" ਹੈ)

ਬ੍ਰਾਹਮਣ ਵੇਦਾਂ ਦਾ ਪਾਠ ਕਰਨ ਨੂੰ ਹੀ ਸਭ ਕੁਝ ਮੰਨੀ ਬੈਠੇ ਹਨ। ਗ੍ਰਿਸਤੀ ਲੋਕ ਆਪਣੇ ਪ੍ਰਵਾਨਿਕ ਝਮੇਲਿਆਂ ਵਿਚ ਹੀ ਉਲਝ ਗਏ। ਕੁਝ ਲੋਕ ਇਕੋ ਸ਼ਬਦ ਦਾ ਜਾਪ ਕਰੀ ਜਾ ਰਹੇ ਹਨ। ਕਈ ਸਾਰੇ ਬਹਿਰੁਪੀਏ ਬਣੇ ਫਿਰਦੇ ਹਨ। ਕਈਆਂ ਨੇ ਕੱਪੜੇ ਤਿਆਗ ਦਿੱਤੇ, ਨੰਗੇ ਘੁੰਮਣ ਲੱਗ ਪਏ। ਕੁਝ ਪਾਖੰਡੀ ਸਾਧ ਤਰ੍ਹਾਂ ਤਰ੍ਹਾਂ ਦੇ ਕੱਪੜੇ ਚੋਲੇ ਆਦਿ ਪਹਿਨ ਕੇ ਧਰਮੀ ਹੋਣ ਦਾ ਵਿਖਾਵਾ ਕਰਨ ਲੱਗ ਪਏ। ਕੁੱਝ ਨਾਟਕ ਚੇਟਕ ਕਰਕੇ ਰੋਜੀ ਰੋਟੀ ਕਮਾਉਣ ਲੱਗ ਪਏ। ਕੁਝ ਲੋਕ ਸਦਾ ਜਾਗਦੇ ਰਹਿਣ ਨੂੰ ਭਗਤੀ ਮੰਨੀ ਜਾ ਰਹੇ ਹਨ। ਇਸੇ ਕਾਰਨ ਸੌਂਦੇ ਨਹੀਂ। ਕੋਈ ਤੀਰਥਾਂ ਦੇ ਇਸਨਾਨ ਕਰੀ ਜਾ ਰਹੇ ਹਨ। ਕਈ ਅੰਨ ਦਾ ਤਿਆਗ ਕਰਦੇ ਹਨ। ਕੁਝ ਸਾਧ ਦੂਜੇ ਦੀ ਛੋਹ (ਸਪਰਸ਼) ਤੋਂ ਹੀ ਨਸਦੇ ਹਨ। ਕਈ ਗੁਫਾਵਾਂ ਵਿਚ ਲੁੱਕ ਜਾਂਦੇ ਹਨ, ਕਿਸੇ ਨੂੰ ਨੇੜੇ ਨਹੀਂ ਆਉਣ ਦਿੰਦੇ। ਇਕ ਅਜਿਹੇ ਹਨ ਜੋ ਆਪਣੇ ਮਨ ਨਾਲ ਹੀ ਗਲਾਂ ਕਰੀ ਜਾਂਦੇ ਹਨ। ਆਪਣੇ ਆਪ ਨੂੰ ਇਹਨਾਂ ਵਿਚੋਂ ਛੋਟਾ ਕਈ ਨਹੀਂ ਮੰਨਦਾ। ਸਾਰੇ ਹੰਕਾਰ ਨਾਲ ਪਾਟਣ ਤੇ ਆਏ ਪਏ ਹਨ। ਸਾਰੇ ਹੀ ਦਾਅਵੇ ਕਰੀ ਜਾਂਦੇ ਹਨ। ਅਸੀਂ ਰੱਬ ਨੂੰ ਪਾ ਲਿਆ ਹੈ। ਜਿਸ ਤੇ ਨਿਰੰਕਾਰ ਕਿਰਪਾ ਕਰੇ, ਉਹੀ ਅਸਲ ਭਗਤ ਹੈ। ਇਸ ਲਈ ਹੇ ਭਾਈ ! ਅਸੀਂ ਤਾਂ ਉਪਰ ਵਰਣਿਤ ਸਾਰੇ ਪਾਖੰਡ ਕਰਮ ਤਿਆਗ ਦਿੱਤੇ। ਸਭ ਬਹਿਸਾਂ ਕਰਨੀਆਂ ਛੱਡ ਦਿੱਤੀਆਂ। ਬਸ ਨਿਰੰਕਾਰ ਦੀ ਸ਼ਰਣ ਵਿਚ ਪਿਆ ਹਾਂ। ਗੁਰੂ ਤੋਂ ਨਿਮਰਤਾ ਨਾਲ ਸਿੱਖਿਆ ਲਈ ਗਿਆਨ ਦਾ ਸੂਰਜ ਚੜ ਪਿਆ ਹੈ।

ਪਾਠਕ ਜਨ ਪਰਖ ਕਰਕੇ ਵੇਖ ਸਕਦੇ ਹਨ, ਕਿ ਜੋ ਕੁੱਝ ਸਾਡੇ "ਨਾਮ ਸਿਰਮਣ" ਵਾਲੇ ਭਰਾ ਕਰ ਰਹੇ ਹਨ, ਕੀ ਉਹ ਸਾਰਾ ਇਹਨਾਂ ਗੁਰੂ ਹੁਕਮਾਂ ਤੋਂ ਉਲਟ ਨਹੀਂ ਹੋ ਰਿਹਾ ? ਲੰਮੇ ਸਮੇਂ ਤੋਂ "ਨਾਮ ਸਿਮਰਣ" ਕਰਨ ਵਾਲਿਆਂ ਨੂੰ ਕੋਈ ਖਾਸ ਪ੍ਰਾਪਤੀ ਹੋਈ ? ਗਿਆਨ ਵਾਲੇ ਧਰਮ ਵਲੋਂ ਮੋੜਕੇ, ਸਿੱਖ ਕੌਮ ਨੂੰ ਅਗਿਆਨਤਾ ਵਾਲੇ "ਅੰਧ ਮਹਾਂਸਾਗਰ" ਵਿਚ ਡੋਬਿਆ ਜਾ ਰਿਹਾ ਹੈ। ਜੇ ਨਾ

ਜਾਗੇ ਤਾਂ ਨਤੀਜੇ ਅਤੀ ਭਿਆਨਕ ਹੋਣਗੇ।

✲✲✲

## ਨਂ। □ਦੇ□ ਗ਼੍ਰੈ□□□ (□ਦੇ □ਨੇ□ਗ਼□□ □□ੂ□ °)

ਪੁਸਤਕ ਦੇ ਸ਼ੁਰੂਆਤੀ ਹਿੱਸੇ ਵਿਚ ਨਾਮ ਸਿਮਰਨ, ਜਪ ਆਦਿ ਦੇ ਗੁਰਬਾਣੀ ਪ੍ਰਮਾਣ ਲੈ ਕੇ ਸਪੱਸ਼ਟ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ। "ਤੋਤਾ ਰਟਣੀ" ਵਾਲੇ ਸਿਮਰਣ ਨੂੰ ਇਨ੍ਹਾਂ ਪ੍ਰਚਲਿਤ ਕਰ ਦਿੱਤਾ ਗਿਆ ਹੈ, ਕਿ ਜੇ ਕਿਸੇ ਨੂੰ "ਨਾਮ ਸਿਮਰਣ" ਤੋਂ ਰੋਕ ਕੇ ਬਾਣੀ ਪੜਨ ਸਮਝਣ ਲਈ ਪ੍ਰੇਰਨਾ ਕਰੀਏ, ਉਸੇ ਵਕਤ "ਨਾਸਤਕ ਹੈ ਕਾਮਰੇਡ ਹੈ" ਦੇ ਫਤਵੇ ਜਾਰੀ ਹੋਣ ਲੱਗ ਪੈਂਦੇ ਹਨ। ਜਿੱਦਣ ਤੋਂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਹੋਈ ਹੈ। ਫਿਰ ਸਿੱਖਾਂ ਦੀ ਅਗਵਾਈ ਲਈ ਇਸ ਦੀ ਸਥਾਪਨਾ ਹੋਈ ਹੈ। ਉਸ ਦਿਨ ਤੋਂ ਲੈ ਕੇ, ਮੌਜੂਦਾ ਸਮੇਂ ਤੱਕ ਸਿਮਰਣ ਕਿੰਨਾ ਕੁ ਹੋਇਆ, ਇਹ ਕਿਹਾ ਨਹੀਂ ਜਾ ਸਕਦਾ। ਪਰ "ਅਖੰਡ ਪਾਠ" ਪੰਝੀ ਕਰੋੜ, ਦੇ ਨੇੜੇ ਹੋ ਚੁੱਕੇ ਹਨ। ਇਹ ਭੀ ਕੋਈ ਪੱਕੀ ਗਿਣਤੀ ਨਹੀਂ ਹੈ, ਅੰਦਾਜ਼ਾ ਹੈ। ਜੇ ਪੰਝੀ ਕਰੋੜ ਅਖੰਡ ਪਾਠਾਂ ਨਾਲ ਸਿੱਖਾਂ ਦਾ ਕੁੱਝ ਨਹੀਂ ਸੰਵਰਿਆ ਅੱਜ ਤੱਁਕ ਕੀਤੇ ਗਏ "ਸਿਮਰਣ ਜਾਪ" ਨਾਲ ਕੋਈ ਭਲਾ ਨਹੀਂ ਹੋਇਆ। ਫਿਰ ਹੋਰ ਇਹ ਸਿਮਰਣ ਤੇ ਅਖੰਡ ਪਾਠ ਕਦੋਂ ਕੰਮ ਆਉਣਗੇ। ਸ਼ਾਇਦ ਕਿਸੇ ਅਗਲੇ ਜਨਮ ਵਿਚ ? ਆਹ ਜਨਮ ਤਾਂ ਸਾਰਿਆਂ ਦੇ ਗਏ। ਪੀੜੀਆਂ ਦੀਆਂ ਪੀਹੜੀਆਂ

ਖਪ ਗਈਆਂ। ਅਜੇ ਪਤਾ ਨਹੀਂ ਇਹਨਾਂ ਨਾਮ ਸਿਮਰਣ ਤੇ ਸੰਪਟ ਪਾਠਾਂ ਦਾ ਕਦੋਂ ਕੁ ਫਲ ਪ੍ਰਾਪਤ ਹੋਵੇਗਾ।

'ਰੋਮਿ ਰੋਮਿ' ਹਰਿ ਉਚਰੈ, ਖਿਨ ਖਿਨ ਹਰਿ ਸੋਈ॥

ਨਾਨਕ 'ਜੀਵੰਦਾ ਪੁਰਖੁ' ਧਿਆਇਆ, ਅਮਰਾਪਦੁ ਹੋਈ॥ (1247)

ਹੇ ਭਾਈ! ਆਪਣੇ ਰੋਮਾਂ ਰਾਹੀਂ "ਨਾਮ ਸਿਮਰਣ" ਕਰਿਆ ਕਰੋ। ਸਰੀਰ ਤੇ ਉੱਗੇ ਵਾਲਾਂ ਨੂੰ ਰੋਮ ਕਹਿੰਦੇ ਹਨ। ਕੀ ਵਾਲਾਂ ਰਾਹੀਂ ਨਾਮ ਜਪਿਆ ਜਾ ਸਕਦਾ ਹੈ? ਹਰ ਪਲ ਰੱਬ ਨੂੰ ਯਾਦ ਰੱਖੋ। "ਜੀਵਤ ਪਰਮੇਸਰ ਨੂੰ ਧਿਆਓ"। ਜੋ ਜਨਮ ਤੋਂ ਰਹਿਤ ਹੈ, ਉਸ ਨੂੰ "ਜੀਵਤ" ਕਿਵੇਂ ਆਖਾਂਗੇ? ਨਾਮ ਜਪਕੇ "ਅਮਰ ਪਦ" ਨੂੰ ਪ੍ਰਾਪਤ ਹੋ ਜਵਾਂਗੇ। ਪਰ ਕੀ ਨਾਮ ਜਪਣ ਵਾਲਿਆਂ ਦੀ ਮੌਤ ਨਹੀਂ ਹੁੰਦੀ? ਕੀ ਨਾਮ ਲਿਖਣ ਵਾਲੇ ਤੇ ਨਾਮ ਜਪਾਉਣ ਵਾਲੇ ਗੁਰ ਵਿਅਕਤੀ ਸੰਸਾਰ ਤੋਂ ਨਹੀਂ ਗਏ?

ਪੰਜੇ ਬਧੇ ਮਹਾਂਬਲੀ ਕਰਿ ਸਚਾ ਢੋਆ॥

ਆਪਣੇ ਚਰਨ ਜਪਾਇਨਿ, ਵਿਚਿ ਦਯੁ ਖੜੋਆ॥ (1192)

ਹੇ ਭਾਈ! ਅਸੀਂ ਪੰਜੇ ਕਾਮਾਦਿਕ ਦੁਸ਼ਮਣਾਂ ਨੂੰ ਕਾਬੂ ਕਰ ਲਿਆ ਹੈ। ਅਸੀਂ ਸੱਚ ਤਕ ਅਪੱੜ ਗਏ ਹਾਂ। ਪਰਮੇਸਰ ਨੇ ਸਾਨੂੰ ਆਪਦੇ "ਚਰਨ ਜਪਣ" ਲਈ ਦਿੱਤੇ ਹਨ। ਉਸਦੀ ਕਿਰਪਾ ਹੋ ਗਈ ਹੈ। ਸੋਚ ਕੇ ਵੇਖੋ ! ਪਰਮੇਸਰ ਨਿਰੰਕਾਰ (ਸਰੀਰ ਰਹਿਤ) ਹੈ। ਉਸ ਦੇ ਚਰਨ ਕਿੱਥੇ ਹਨ ਕਿਹੋ ਜਿਹੇ ਹਨ? ਚਰਨਾਂ ਨੂੰ ਕਿਵੇਂ ਜਪਿਆ ਜਾ ਸਕੇਗਾ? ਨਾਮ ਸਿਮਰਣ ਦਾ ਸ਼ੌਂਕ ਪਾਲਣ ਵਾਲੇ "ਚਰਨ ਚਰਨ" ਆਖਕੇ ਸਿਮਰਣ ਕਿਉਂ ਨਹੀਂ ਕਰਦੇ?

ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ, ਨਾਮੁ ਜਪੰਦੜੀ ਲਾਲੀ॥

ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ, ਗੁਰਦਰਸਨ ਦੇਖਿ ਨਿਹਾਲੀ॥ (964)

ਹੇ ਭਾਈ! ਨਿਰੰਕਾਰ ਬਾਰੇ ਸੁਨੇਹਾ ਸੁਣਿਆ ਮੇਰਾ ਤਨ ਮਨ ਮਉਲ (ਪ੍ਰਫੁਲਤ ਹੋ ਗਿਆ) ਪਿਆ। ਕਿਵੇਂ ਮਉਲ ਪਿਆ? ਨਾਮ ਜਪਕੇ ਮੈਂ ਲਾਲ ਹੋ ਗਿਆ। ਕੀ ਨਾਮ ਜਪ ਦੇ ਰੰਗ ਲਾਲ ਹੋ ਸਕਦਾ ਹੈ? ਜਦੋਂ ਮੈਂ ਰੱਬ ਵਾਲੇ ਰਾਹ ਤੇ ਟੁਰਿਆ, ਮੇਰਾ ਅੰਦਰ ਠੰਢਾ ਹੋ ਗਿਆ। ਕਿੰਨੀ ਡਿਗਰੀ ਠੰਢਾ? ਗੁਰ ਦਾ ਦਰਸਨ ਦੇਖ ਕੇ ਨਿਹਾਲ ਹੋ ਗਿਆ। ਕੀ ਮੁੜਕੇ ਕਦੀ ਦੁੱਖ ਨਹੀਂ ਆਉਂਦਾ?

ਪਾਠਕ ਜਨੋ! ਇਹਨਾਂ ਪੰਕਤੀਆਂ ਨੂੰ ਭਾਵ ਅਰਥਾਂ ਵਿਚ ਸਮਝਿਆ ਜਾ ਸਕੇਗਾ। ਅੱਖਰੀ ਅਰਥ ਤਾਂ ਗਲਤ ਹੀ ਹੋਣਗੇ।

ਨਾਵੈ ਅੰਦਰਿ ਹਉ ਵਸਾਂ, ਨਉ ਵਸੈ ਮਨਿ ਆਇ॥
(55)

ਹੇ ਭਾਈ! ਮੈਂ ਤਾਂ ਪਹਿਲਾਂ ਹੀ ਨਾਮ ਦੇ ਵਿਚ ਬਸਦਾ ਹਾਂ। ਨਾਉ ਮੇਰੇ ਅੰਦਰ ਆਕੇ ਬਸ ਗਿਆ। ਹੈ ਨਾ ਅਜੀਬ ਜਿਹਾ ਮਸਲਾ? ਮੈਂ ਨਾਮ ਵਿਚ ਨਾਮ ਮੇਰੇ ਵਿਚ?

ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ॥ ਦੇ ਕੰਨੁ ਸੁਣਹੁ ਅਰਦਾਸਿ ਜੀਉ॥

ਠੋਕਿ ਵਜਾਇ ਸਭ ਡਿਠੀਆਂ ਤੁਸਿ ਆਪੇ ਲਇਅਨੁ ਛਡਾਇ ਜੀਉ॥
(74)

ਹੇ ਭਾਈ ਸਾਰੀ ਸ੍ਰਿਸਟੀ ਦਿਨ ਰਾਤ ਲਗਾਤਾਰ ਪਰਮੇਸਰ ਦਾ "ਸਿਮਰਣ" ਕਰ ਰਹੀ ਹੈ। ਨਿਰੰਕਾਰ ਸਾਰੀ ਕਾਇਨਾਤ ਵਲੋਂ ਕੀਤੀ ਅਰਦਾਸ ਕੰਨ ਕਰਕੇ ਸੁਣਦਾ ਹੈ, ਤੇ ਸਾਰਿਆਂ ਦੀਆਂ ਲੋੜਾਂ ਪੂਰੀਆਂ ਕਰਦਾ ਹੈ। ਅਸੀਂ ਸਭ ਨੂੰ "ਠੋਕ ਵਜਾ ਕੇ" ਪਰਖ ਲਿਆ ਹੈ। ਹੋਰ ਸਭ ਨੂੰ ਛੱਡ ਕੇ ਤੇਰੇ ਦਰਤੇ ਆਏ ਹਾਂ, ਤੂੰ ਆਪੇ ਛਡਾ ਲਵੇਂਗਾ।

ਕੀ ਸ੍ਰਿਸਟੀ ਅਰਦਾਸ ਕਰ ਸਕਦੀ ਹੈ? ਰੱਬ ਦੇ ਕੰਨ ਹੈਂਗੇ ਨੇ? ਭਾਵ ਅਰਥਾਂ ਵਿਚ ਲੈਣਾ ਪਵੇਗਾ, ਤਾਂ ਸਮਝ ਆਵੇਗੀ।

ਬਹਤੀ ਬਹਤ ਰਹੈ ਨਿਹਕਾਮ॥ ਅਜਪਾ ਜਾਪੁ ਜਪੈ ਮੁਖਿ ਨਾਮੁ॥
(840)

ਹੇ ਭਾਈ! ਉਮਰ ਐਵੇ ਲੰਘਦੀ ਜਾ ਰਹੀ ਹੈ। ਜੀਵਨ ਸਫਲ ਤਦੋਂ ਹੋਵੇਗਾ ਜਦੋਂ "ਅਜਪਾ ਜਾਪ" ਜਪੋਗੇ। ਜੋ ਨਾਮ ਹੈ ਹੀ "ਅਜਪਾ" (ਨਾ ਜਪਿਆ ਜਾਣ ਵਾਲਾ) ਉਸਨੂੰ ਕੋਈ ਕਿਵੇਂ ਜਪੇਗਾ? ਭਾਵ ਅਰਥ ਕਰਨੇ ਹੋਣਗੇ।

ਨਾਨਕ ਸੋਹੰ ਹੰਸਾ ਜਾਪ ਜਾਪਹੁ, ਤ੍ਰਿਭਵਣ ਤਿਸੈ ਸਮਾਹਿ॥
(1093)

ਹੇ ਭਾਈ ! ਸੋ+ਹਉ (ਉਹ ਮੈਂ ਹਾਂ) ਦਾ ਸਿਮਰਣ ਕਰੋ। ਸੋ ਹੋਉਂ ਨੂੰ ਉਲਟ ਕੇ "ਹੰਸਾ" ਬਣਾ ਲਉ, ਉਸਦਾ ਜਾਪ ਕਰੋ। ਇਹਨਾਂ ਵਿਚ ਹੀ ਸਾਰੀ ਤ੍ਰਿਲੋਕੀ ਸਮਾਈ ਹੋਈ ਹੈ।

"ਵਾਹਿਗੁਰੂ ਮੰਤਰ" ਦਾ ਜਾਪ ਕਰਨ ਵਾਲੇ "ਸੋਹੰ ਤੇ ਹੰਸਾ" ਜਪਣ ਤੋਂ ਕਿਉਂ ਪਾਸਾ ਵੱਟ ਗਏ? ਕੀ ਇਹ ਗੁਰੂ ਦਾ ਹੁਕਮ ਨਹੀਂ ਹੈ?

ਜਲ ਥਲ ਮਾਹੇ ਆਪਹਿ ਆਪ॥ ਆਪੈ ਜਾਪਹੁ ਅਪਨਾ ਜਾਪ॥ (343)

ਹੇ ਭਾਈ! ਨਿਰੰਕਾਰ ਹਰ ਥਾਂ ਵਿਆਪਕ ਹੈ। ਜਦੋਂ ਹਰ ਜੀਵ ਹਰ ਜਰੇ ਵਿਚ ਪਰਮੇਸਰ ਖੁਦ ਹੀ ਮੌਜੂਦ ਹੈ। ਤਾਂ ਉਹ ਆਪਣਾ ਆਪੇ "ਸਿਮਰਣ" (ਜਾਪ) ਕਰਦਾ ਹੈ। ਮਨੁੱਖ ਕਿਸਦਾ ਸਿਮਰਣ ਕਰੇ ? ਆਪਣੇ ਆਪ ਦਾ ?

ਉਚਰਹੁ ਰਾਮ ਨਾਮੁ ਲਖ ਬਾਰੀ॥ ਅੰਮ੍ਰਿਤ ਰਸ ਪੀਵਹੁ ਪ੍ਰਭ ਪਿਆਰੀ॥ (195)

ਹੇ ਭਾਈ! ਰੱਬ ਦਾ "ਸਿਰਮਣ" ਲੱਖਾਂ ਵਾਰੀ ਕਰੋ। ਇਸ ਤਰ੍ਹਾਂ ਅੰਮ੍ਰਿਤ ਦੀ ਪ੍ਰਾਪਤੀ ਹੋਵੇਗੀ। ਪ੍ਰਭੂ ਨੂੰ ਪਿਆਰੇ ਲੱਗੋਗੇ।

ਕੀ ਕੋਈ ਮਨੁੱਖ ਹਰ ਰੋਜ਼, ਗਿਣਤੀ ਕਰਕੇ ਲੱਖਾਂ ਵਾਰੀ "ਨਾਮ ਸਿਮਰਣ" ਕਰ ਸਕਦਾ ਹੈ ? ਮੰਤਰ ਜਾਪਾਂ ਵਾਲੇ ਜੁਆਬ ਦੇਣ ਦੀ ਖੇਚਲ ਕਰਨਗੇ ?

ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ,<br>
ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥<br>
ਕਰੋੜਿ ਹਸਤ ਤੇਰੀ ਟਹਲ ਕਾਮਵਹਿ,<br>
ਚਰਣ ਚਲਹਿ ਪ੍ਰਭ ਮਾਰਗਿ ਰਾਮ॥ (781)

ਹੇ ਪਰਮੇਸਰ ਜੀ! ਸਾਨੂੰ ਕਰੋੜਾਂ ਕੰਨ ਦੇ ਦਿਓ ਤਾਂ ਕਿ ਵੱਧ ਤੋਂ ਵੱਧ ਤੇਰੇ ਨਾਮ ਦੀ ਧੁਨੀ ਸੁਣ ਸਕੀਏ। ਸਾਨੂੰ ਕਰੋੜਾਂ ਹੱਥ ਬਖਸ਼ ਦਿਓ। ਤਾਂ ਕਿ ਤੁਹਾਡੀ ਵੱਧ ਤੋਂ ਵੱਧ ਸੇਵਾ ਕਰਦੇ ਰਹੀਏ। ਸਾਡੇ ਪੈਰ ਤੇਰੇ ਰਾਹ ਤੇ ਚਲਦੇ ਰਹਿਣ।

ਪਾਠਕ ਜਨੋ! ਕੀ ਸਾਨੂੰ ਕਰੋੜਾਂ ਕੰਨ ਲੱਗ ਸਕਦੇ ਹਨ ? ਕੀ ਕਰੋੜਾਂ ਹੱਥ ਕਿਸੇ ਇਨਸਾਨ ਦੇ ਹੋ ਸਕਦੇ ਹਨ ? ਨਿਰੰਕਾਰ ਦਾ ਰਾਹ ਕਿਹੜਾ ਹੈ, ਕੋਈ ਸੜਕ ਹੈ ਜਾਂ ਪਗਡੰਡੀ ਹੈ ? ਭਾਵ ਅਰਥ ਕਰਨੇ ਹੋਣਗੇ।

ਹਰਿ ਕੈ ਭਜਨਿ ਕਉਨ ਕਉਨ ਨਤਾਰੇ ?<br>
ਖਗ ਤਨ, ਮੀਨ ਤਨ, ਮ੍ਰਿਗ ਤਨ, ਬ੍ਰਾਹ ਤਨ, ਸਾਧੂ ਸੰਗਿ ਉਧਾਰੇ॥ (1269)

ਹੇ ਭਾਈ! ਅਕਾਲ ਪੁਰਖ ਦਾ ਭਜਨ ਕਰਕੇ ਕਉਣ ਕਉਣ ਨਹੀਂ ਤਰੇ ? ਪੰਛੀ ਤਰ ਗਏ। ਮੱਛੀਆਂ ਤਰ ਗਈਆਂ। ਮ੍ਰਿਗ (ਹਿਰਨ) ਆਦਿ ਤਰ ਗਏ। ਸੂਰ ਤਰ ਗਏ। ਸਾਰਿਆਂ ਨੂੰ ਸਾਧੂਆਂ ਨੇ ਤਾਰ ਦਿੱਤਾ।

ਗੁਰਸਿੱਖੋ! ਸੋਚ ਕੇ ਵੇਖੋ, ਕੀ ਇਸ ਤਰ੍ਹਾਂ ਅਰਥ ਕਰਨੇ ਸਾਰਥਕ ਹੋਣਗੇ ? ਜੀ ਨਹੀਂ! ਭਾਵ ਅਰਥ ਕਰਨੇ ਹੋਣਗੇ। ਗੁਰੂ ਦੀ ਸੰਗਤ ਕਰਕੇ ਪਸ਼ੂਆਂ ਵਰਗੇ ਸੁਭਾ ਵਾਲੇ ਮਨੁੱਖ ਸੁਧਰ ਗਏ।

ਪਉਣ ਪਾਣੀ ਬੈਸੰਤਰੁ ਰੋਗੀ, ਰੋਗੀ ਧਰਤਿ ਸ ਭੋਗੀ॥

ਮਾਤ ਪਿਤਾ ਮਾਇਆ ਦੇਹ ਸਿ ਰੋਗੀ, ਰੋਗੀ ਕੁਟੰਬ ਸੰਜੋਗੀ॥ (1153)

ਹੇ ਭਾਈ! ਹਵਾ ਭੀ ਰੋਗੀ ਹੈ। ਪਾਣੀ ਤੇ ਅੱਗ ਭੀ ਬਿਮਾਰ ਹਨ। ਸਾਰੀ ਧਰਤੀ ਭੀ ਰੋਗਾਂ ਵਿਚ ਗ੍ਰਸਤ ਹੈ। ਮਾਤਾ ਪਿਤਾ ਰੋਗੀ ਹਨ। ਸਾਰੇ ਸਰੀਰ ਨੂੰ ਮਾਇਆ ਦਾ ਰੋਗ ਚਿੰਬੜਿਆ ਹੋਇਆ ਹੈ। ਸਾਰੇ ਰਿਸ਼ਤੇਦਾਰ ਤੇ ਦੋਸਤ ਮਿੱਤਰ ਰੋਗੀ ਹਨ।

ਧਿਆਨ ਦਿਓ! ਇਨਸਾਨ ਤਾਂ ਰੋਗੀ ਹੋ ਸਕਦੇ ਹਨ। ਪਰ ਹਵਾ ਪਾਣੀ ਅੱਗ ਕਿਵੇਂ ਬਿਮਾਰ ਹੋ ਗਏ? ਕਿਹੜੀ ਬਿਮਾਰੀ ਹੈ ਇਹਨਾਂ ਨੂੰ? ਇਹਨਾਂ ਬਿਮਾਰਾਂ ਵਿਚ ਰਹਿਕੇ ਮਨੁੱਖ ਤੰਦਰੁਸਤ ਕਿਵੇਂ ਰਹੇਗਾ? ਭਾਵ ਅਰਥ ਕਰਨ ਪੈਣਗੇ।

ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ,
ਸਭ ਹਰਿ ਹਰਿ ਨਾਮ ਧਿਆਵੈ ਰਾਮ॥
ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ,
ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥ (540)

ਹੇ ਭਾਈ! ਧਰਤੀ ਪਾਤਾਲ ਤੇ ਆਕਾਸ ਸਾਰੇ "ਨਾਮ ਸਿਮਰਣ" ਕਰ ਰਹੇ ਹਨ। ਹਵਾ ਪਾਣੀ ਤੇ ਅੱਗ ਭੀ "ਨਾਮ ਜਾਪ" ਰਹੇ ਹਨ, ਗਾ ਰਹੇ ਹਨ।

ਕਦੀ ਵਿਚਾਰ ਕੇ ਵੇਖੋ ਆਕਾਸ਼ ਪਾਤਾਲ, ਧਰਤੀ, ਹਵਾ, ਪਾਣੀ ਤੇ ਅੱਗ ਨਾਮ ਸਿਮਰਣ ਕਰ ਸਕਦੇ ਹਨ? ਇਸ ਦੇ ਅਰਥ ਕਰਨ ਲੱਗੇ ਕੋਈ ਬਦਲਵਾਂ ਤਰੀਕਾ ਅਖਤਿਆਰ ਕਰਨਾ ਪਵੇਗਾ। (ਭਾਵ ਹੁਕਮ ਵਿਚ ਕੰਮ ਕਰਦੇ ਹਨ।)

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ॥ (1265)

ਹੇ ਭਾਈ! ਜੋ ਪਸ਼ੂ ਪੰਛੀ ਬੋਲਦੇ ਸੁਣਾਈ ਦਿੰਦੇ ਹਨ, ਏਹ ਹੋਰ ਕੁਝ ਨਹੀਂ ਬੋਲਦੇ। ਬਸ "ਨਾਮ ਸਿਮਰਣ" ਹੀ ਕਰਦੇ ਹਨ।

ਕੀ ਇਸ ਤਰ੍ਹਾਂ ਸ਼ਬਦ ਅਰਥ ਕਰਨੇ ਵਾਜਬ ਹਨ? ਵਾਹਿਗੁਰੂ ਮੰਤਰ ਜਾਪ ਕਰਨ ਵਾਲੇ, ਕਦੀ ਇਹਨਾਂ ਨੁਕਤਿਆਂ ਵਲ ਤਵੱਜੋ ਦੇਣਗੇ? ਕਿਉਂਕਿ ਪਸ਼ੂ ਪੰਛੀ ਕਿਸ ਮੰਤਰ ਦਾ ਸਿਮਰਨ ਕਰਦੇ ਹਨ?

✶✶✶

# ਥ'। □ਦੇ□ ਗ੍ਰੈ□□□ – □□÷ ਪ੍ਰ□□ (□ਦੇ□)

ਪੇਖਨ ਸੁਨਨ ਸੁਨਾਵਨੋ, ਮਨ ਮਹਿ ਦ੍ਰਿੜੀਐ ਸਾਚੁ ॥
ਪੂਰਿ ਰਹਿਓ ਸਰਬਤ੍ਰ ਮੈਂ, ਨਾਨਕ ਹਰਿ ਰੰਗਿ ਰਾਚੁ ॥
(705)

ਹੇ ਭਾਈ! ਵੇਖਣਾ ਸੱਚ, ਸੁਣਨਾ ਸੱਚ, ਬੋਲਣਾ ਸੱਚ। ਮਨ ਵਿਚ ਪੂਰੀ ਤਰ੍ਹਾਂ ਸੱਚ ਤੇ ਪਹਿਰਾ ਦੇਣ ਲਈ ਅਡੋਲ ਹੋ ਜਾਣਾ ਹੈ। ਪਰਪੱਕਤਾ ਨਾਲ ਸੱਚ ਦੇ ਰਾਹ ਤੇ ਚਲਣਾ ਹੈ। ਮਨ ਵਿਚ ਧਿਆਨ ਰੱਖਣਾ ਹੈ ਕਿ ਨਿਰੰਕਾਰ ਸਭ ਜੀਵਾਂ ਵਿਚ ਮੌਜੂਦ ਹੈ। ਉਸ ਦੇ ਗੁਣਾਂ ਵਿਚ ਆਪਣੇ ਆਪ ਨੂੰ ਰੰਗ ਲੈਣਾ ਹੈ।

ਪੜਿਆ ਮੂਰਖ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥
ਨਾਉ ਪੜੀਐ, ਨਾਉ ਬੂਝੀਐ, ਗੁਰਮਤੀ ਵੀਚਾਰਾ ॥ (140)

ਹੇ ਭਾਈ ! ਉਹ ਇਨਸਾਨ ਕਾਹਦਾ ਪੜ੍ਹਿਆ ਹੋਇਆ ਹੈ ਜੋ ਲੋਭੀ ਹੈ, ਹੰਕਾਰੀ ਹੈ ਕਰੋਧੀ ਹੈ। ਅਨੇਕ ਬੁਰਾਈਆਂ ਨਾਲ ਨਕਾਨਕ ਭਰਿਆ ਹੈ। ਉਹ ਵੱਡਾ ਮੂਰਖ ਹੈ, ਭਾਵੇਂ ਕਿੰਨਾ ਵੀ ਪੜ੍ਹਿਆ ਕਿਉਂ ਨਾ ਹੋਵੇ। ਨੇਕੀ ਵਾਲਾ "ਨਾਉ" ਪੜ੍ਹਨਾ ਚਾਹੀਦਾ ਹੈ। ਸੁਚੱਜੇ ਜੀਵਨ ਬਾਰੇ ਸਮਝ ਵਾਲਾ "ਨਾਉ" ਸਮਝਣਾ ਚਾਹੀਦਾ ਹੈ। ਇਹ ਮੱਤ ਗੁਰੂ ਤੋਂ ਮਿਲੇਗੀ।

ਹਰਿ ਜੀਉ ਸਬਦਿ ਪਛਾਣੀਐ, ਸਾਚਿ ਰਤੇ ਗੁਰ ਵਾਕਿ ॥
ਤਿਤੁ ਤਨਿ ਮੈਲੁ ਨ ਲਗਈ, ਸਚ ਘਰਿ ਜਿਸੁ ਓਤਾਕ ॥ (55)

ਹੇ ਭਾਈ! ਪਰਮੇਸਰ ਨੂੰ ਗੁਰੂ ਦੇ ਸ਼ਬਦ ਰਾਹੀਂ ਸਮਝ ਲਈਏ। ਗੁਰੂ ਦਾ ਵਾਕ (ਹੁਕਮ) ਇਹ ਹੈ ਕਿ ਸੱਚਾਈ ਵਾਲੇ ਰਸਤੇ ਚਲਦੇ ਜਾਉ। ਸੱਚ ਮਾਰਗ ਤੇ ਚਲੋਗੇ ਤਾਂ ਵਿਕਾਰਾਂ ਦੀ ਮੈਲ ਨਹੀਂ ਲੱਗਣ ਦੇਣੀ। ਜਿਸ ਦੀ ਸੱਚੇ ਗੁਰੂ ਕੋਲ ਬੈਠਕ ਹੈ, (ਸੰਗਤ) ਉਹ ਕਦੀ ਡੋਲਦੇ ਨਹੀਂ ਹਨ।

ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥
ਕੋ ਉਪਦੇਸੈ ਕੋ ਦ੍ਰਿੜੈ ਤਿਸਕਾ ਹੋਇ ਉਧਾਰੁ ॥ (300)

ਹੇ ਭਾਈ! ਬਹੁਤ ਸਾਰੇ ਲੋਕ ਗੁਰਬਾਣੀ ਗਾਉਂਦੇ ਹਨ। ਮੰਨਦੇ ਨਹੀਂ ਹਨ। ਬਹੁਤ ਸਾਰੇ ਸੁਣਦੇ ਹਨ ਪਰ ਮੰਨਦੇ ਨਹੀਂ ਹਨ। ਕਈ ਸਾਰੇ ਇਸ ਤੇ ਵਿਚਾਰ

ਕਰਦੇ ਹਨ ਪਰ ਮੰਨਦੇ ਨਹੀਂ ਹਨ। ਕੋਈ ਉਪਦੇਸ਼ ਕਰਦੇ ਹਨ ਪਰ ਮੰਨਦੇ ਨਹੀਂ। ਜੋ ਸੇਵਕ ਇਸ ਉਪਦੇਸ ਮਈ ਬਾਣੀ ਨੂੰ ਹਿਰਦੇ ਵਿਚ ਧਾਰਨ ਕਰਦੇ ਹਨ। ਇਸ ਮੁਤਾਬਕ ਜੀਵਨ ਬਣਾਉਂਦੇ ਹਨ ਉਹਨਾਂ ਦਾ ਨਿਸਤਾਰਾ ਹੋ ਜਾਂਦਾ ਹੈ।

ਗਣਤੈ ਸੇਵਿ ਨ ਹੋਵਈ ਕੀਤਾ ਥਾਇ ਨ ਪਾਇ॥
ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ॥ (1246)

ਹੇ ਭਾਈ ਜਨੋ! ਗਿਣਤੀਆਂ ਨਾਲ, ਸ਼ਰਤਾਂ ਲਾ ਕੇ ਕਰਤਾਰ ਦਾ ਸਿਮਰਣ ਨਹੀਂ ਹੋ ਸਕਦਾ। ਜੋ ਵਿਅਕਤੀ ਗਿਣਤੀਆਂ ਵਿਚ ਪੈਂਦੇ ਹਨ, ਉਹਨਾਂ ਦੀ ਘਾਲ ਕਿਸੇ ਲੇਖੇ ਵਿਚ ਨਹੀਂ ਪੈਂਦੀ। ਅਜਿਹੇ ਅਸਮਝ ਲੋਕਾਂ ਨੂੰ ਇਹ ਸਮਝ ਹੀ ਨਹੀਂ ਲਗੀ ਕਿ ਸਤਿਗੁਰੂ ਨੇ ਸ਼ਬਦ ਬਾਣੀ ਕਾਹਦੇ ਲਈ ਉਚਾਰਣ ਕੀਤੀ ਹੈ। ਇਹ ਬਾਣੀ ਨੇਕ ਜੀਵਨ ਬਣਾਉਣ ਲਈ ਸੀ। ਸਚਿਆਰੇ ਬਣਾਉਣ ਲਈ ਸੀ, ਮੰਤਰ ਜਾਪਾਂ ਲਈ ਨਹੀਂ।

ਆਨ ਉਪਾਉ ਨ ਕੋਊ ਸੂਝੈ, ਹਰਿ ਦਾਸਾਂ ਸਰਣੀ ਪਰਿ ਰਹਾਂ॥
ਕਹੁ ਨਾਨਕ ਤਬ ਹੀ ਮਨ ਛੂਟੀਐ,
ਜਉ ਸਗਲੇ ਅਉਗਣ ਮੇਟਿ ਧਰਹਾਂ॥ (1203)

ਹੇ ਭਾਈ! ਤੁਸੀਂ ਜੋ "ਓਹੜ ਪੋੜ" ਕਰ ਰਹੇ ਹੋ, ਇਹ ਸਾਰੇ ਗਲਤ ਹਨ। ਆਪਣੀ ਛੋਟੀ ਮੱਤ ਤਿਆਗ ਕੇ, ਗੁਰੂ ਦੀ ਸੰਗਤ ਵਿਚ ਆਓ ! ਹੇ ਨਾਨਕ, ਆਖ! ਮਨ ਤਦੋਂ ਹੀ ਬੰਧਨ ਮੁਕਤ ਹੋਵੇਗਾ, ਜੇ ਸਾਰੇ ਅਉਗਣ ਤਿਆਗ ਦਿਓਗੇ। ਵਰਨਾ ਪ੍ਰੇਸ਼ਾਨੀਆਂ ਵਿਚ ਪਏ ਰਹੋਗੇ।

ਹਕੁ ਪਰਾਇਆ ਨਾਨਕਾ, ਉਸ ਸੂਅਰੁ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ, ਛੂਟੈ ਸਚੁ ਕਮਾਇ॥
ਮਾਰਣਿ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜਈ, ਕੂੜੋ ਪਲੈ ਪਾਇ॥
(141)

ਹੇ ਭਾਈ! ਪਰਾਇਆ ਹੱਕ ਖਾਣਾ (ਖੋਹਣਾ) ਮੁਸਲਮਾਨਾਂ ਲਈ ਸੂਰ ਖਾਣ ਦੇ ਤੁੱਲ ਹੈ। ਭਾਵ ਸਖਤ ਮਨਾਹੀ ਹੈ। ਹਿੰਦੂ ਲਈ ਗਊ ਦਾ ਮਾਸ ਖਾਣ ਬਰਾਬਰ ਹੈ। ਭਾਵ ਦੂਜੇ ਦਾ ਹੱਕ ਮਾਰਨਾ ਸਖਤ ਮਨ੍ਹਾਂ ਹੈ। ਇਹੀ ਨਿਅਮ ਸਿੱਖਾਂ ਤੇ ਲਾਗੂ ਹੁੰਦਾ ਹੈ। ਗੁਰੂ ਪੀਰ ਤੁਹਾਡੀ ਹਮਾਇਤ ਤਦੋਂ ਕਰੇਗਾ, ਜੇ ਮੁਰਦਾਰ ਰੂਪੀ ਪਰਾਇਆ ਹੱਕ

ਖੋਹਣਾ ਤਿਆਗ ਦਿਓਗੇ। ਬਹੁਤੀਆਂ ਗੱਲਾਂ (ਡੀਂਗਾਂ– ਗੱਪਾਂ) ਕਰਨ ਨਾਲ ਕੋਈ ਪ੍ਰਾਪਤੀ ਨਹੀਂ ਹੋਣ ਲੱਗੀ। ਇਉਂ ਗਲੀਂ ਬਾਤੀਂ ਬਹਿਸ਼ਤ (ਅਖੌਤੀ ਸਵਰਗ) ਵਿਚ ਨਹੀਂ ਜਾ ਸਕੀਦਾ। ਕੂੜ ਤਿਆਗਣਾ ਪਵੇਗਾ। ਸੱਚ ਤੇ ਚਟਾਨ ਵਾਂਗ ਪਹਿਰਾ ਦੇਣਾ ਪਵੇਗਾ। ਜੇ ਹਰਾਮ ਦੇ ਮਾਲ ਵਿਚ ਵਧੀਆ ਮਸਾਲੇ ਪਾ ਕੇ ਤਿਆਰ ਕਰ ਲਈਏ, ਉਹ ਤਾਂ ਭੀ ਹਲਾਲ ਨਹੀਂ ਬਣ ਜਾਂਦਾ। ਅਜਿਹੇ ਕੂੜੇ ਕੰਮ ਤੇ ਕੂੜੀਆਂ ਗੱਲਾਂ ਨਾਲ ਤਾਂ ਬੰਦਾ ਝੂਠ ਦੇ ਹੇਠਾਂ ਹੋਰ ਹੋਰ ਨਿਘਰਦਾ ਚਲਾ ਜਾਵੇਗਾ। ਅਪਣਾ ਤੇ ਆਪਣੇ ਸਾਰੇ ਸਮਾਜ ਦਾ, ਇਸ ਤਰ੍ਹਾਂ ਨੁਕਸਾਨ ਹੀ ਹੋਵੇਗਾ।

ਜਨ ਨਾਨਕ ਬੋਲੈ ਬ੍ਰਹਮ ਬੀਚਾਰੁ॥ ਜੋ ਸੁਣੈ ਕਮਾਵੈ ਸੁ ਉਤਰੈ ਪਾਰਿ॥ (370)

ਹੇ ਭਾਈ! ਇਹ ਬ੍ਰਹਮ ਬੀਚਾਰ ਦੀਆਂ ਅਨਮੋਲ ਸਿਖਿਆਵਾਂ ਹਨ। ਜੋ ਧਿਆਨ ਨਾਲ ਸੁਣੇਗਾ, ਅਤੇ ਜੀਵਨ ਭਰ ਇਹਨਾਂ ਤੇ ਅਮਲ ਕਰੇਗਾ। ਉਹ ਸੰਸਾਰ ਸਮੁੰਦਰ ਦੇ ਝਮੇਲਿਆਂ ਤੋਂ ਮੁਕਤ ਹੋ ਕੇ ਜੀਵਨ ਸਫਲਾ ਕਰ ਲਵੇਗਾ।

ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ॥
ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ॥ (789)

ਹੇ ਭਾਈ! ਜੇ ਖਰੇ ਰੁਪਿਆਂ ਵਿਚ ਖੋਟੇ ਰੁਪੈ ਰਲਾਕੇ, ਥੈਲੀ ਭਰਕੇ ਮਾਲਕ ਅੱਗੇ ਰੱਖ ਦੇਈਏ, ਤਾਂ ਥੈਲੀ ਖੋਹਲਦਿਆਂ ਹੀ ਖੋਟੇ ਖਰੇ ਦੀ ਪਛਾਣ ਹੋ ਜਾਣੀ ਹੈ। ਖੋਟ ਰਲਾਉਣ ਕਾਰਨ ਬਹੁਤ ਸ਼ਰਮਿੰਦਗੀ ਉਠਾਉਣੀ ਪਵੇਗੀ। ਇਸੇ ਤਰ੍ਹਾਂ ਜੀਵਨ ਵਿਚ ਅਗਰ ਖੋਟ ਹਨ, ਵਿਕਾਰ ਹਨ। ਮਨੁੱਖ ਚੰਗਾ ਹੋਣ ਦੇ ਝੂਠੇ ਦਾਹਵੇ ਕਰੀ ਜਾ ਰਿਹਾ ਹੈ। ਪਰਮਾਤਮਾ ਕੋਈ ਇੰਨਾ ਅਣਜਾਣ ਨਹੀਂ ਹੈ ਕਿ ਉਸ ਨੂੰ ਭਲੇ ਬੁਰੇ ਦੀ ਪਛਾਣ ਹੀ ਨਾ ਕਰਨੀ ਆਉਂਦੀ ਹੋਵੇ।

ਪਰਹਰਿ ਕਾਮੁ ਕ੍ਰੋਧ ਝੂਠ ਨਿੰਦਾ, ਤਜਿ ਮਾਇਆ ਅਹੰਕਾਰੁ ਚੁਕਾਵੈ॥
ਤਜਿ ਕਾਮੁ ਕਾਮਿਨੀ, ਮੋਹ ਤਜੈ, ਤਾਂ ਅੰਜਨ ਮਾਹਿ ਨਿਰੰਜਨ ਪਾਵੈ॥
ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ,
ਤਜਿ ਪਿਆਸ ਆਸ ਰਾਮ ਲਿਵ ਲਾਵੈ॥
ਨਾਨਕ ਸਚਾ ਮਨਿ ਵਸੈ, ਸਾਚ ਸਬਦਿ, ਹਰਿ ਨਾਮਿ ਸਮਾਵੈ॥ (141)

ਹੇ ਗੁਰਸਿੱਖੋ! ਕਾਮ ਵਾਸਨਾ ਨੂੰ ਤਿਆਗ ਦਿਓ। ਪਰਾਏ ਰੂਪ ਨੂੰ ਤੱਕ ਕੇ ਮਨ ਵਿਚ ਵਾਸਨਾਵਾਂ ਉਠਣੀਆਂ ਬੜਾ ਘਾਟੇ ਦਾ ਸੌਦਾ ਹੈ। ਮੋਹ ਵਿਚ ਡੁੱਬ ਨਹੀਂ ਜਾਣਾ। ਰਹਿਣਾ ਪਰਵਾਰ ਵਿਚ, ਸੰਸਾਰ ਵਿਚ ਹੀ ਹੈ ਪਰ ਬੁਰਾਈਆਂ ਤੋਂ ਨਿਰਲੇਪ

ਹੋ ਕੇ ਰਹਿਣਾ ਹੈ। ਝੂਠ ਤੇ ਨਿੰਦਾ ਆਦਿ ਭੀ ਤਿਆਗਣੀ ਪਵੇਗੀ। ਮਾਇਆ ਦਾ ਹੰਕਾਰ ਖਤਮ ਕਰਨਾ ਪਵੇਗਾ। ਜੇ ਮਾਨ ਮਿਲਿਆ ਹੈ ਤਾਂ ਭੀ ਸਹਿਜ ਵਿਚ ਰਹਿਣਾ ਹੈ। ਪਤਨੀ ਅਤੇ ਅਉਲਾਦ ਤਕ ਸੀਮਤ ਨਹੀਂ ਹੋ ਜਾਣਾ। ਸਮਾਜ ਦਾ ਭਲਾ ਕਰਨਾ ਹੈ। ਵਿਕਾਰਾਂ ਵਾਲੇ ਪਾਸੇ ਜਾਣ ਵਾਲੇ ਮਨ ਨੂੰ ਮੋੜ ਲੈ। ਮਨ ਨੂੰ ਨਿਰੰਕਾਰ ਜੀ ਦੇ "ਨਾਮ" ਵਿਚ ਜੋੜ ਲੈ। ਹੇ ਨਾਨਕ ! ਜਦੋਂ ਗੁਣਾ ਦਾ ਖਜ਼ਾਨਾ ਸੱਚਾ ਪਰਮੇਸਰ ਹਿਰਦੇ ਵਿਚ ਬਸ ਗਿਆ ਸਮਝ ਲਈ ਤੈਨੂੰ ਸੱਚੇ "ਸ਼ਬਦ" ਦੀ ਸਹੀ ਸਮਝ ਪੈ ਗਈ ਹੈ। ਇਸ ਤਰ੍ਹਾਂ ਨਿਰੰਕਾਰ ਬਾਰੇ ਗਿਆਨ ਹੋਣ ਤੋਂ ਬਾਅਦ, ਤੁਸੀਂ ਸ਼ਾਂਤ ਚਿੱਤ ਟਿਕਾਉ ਵਾਲਾ ਜੀਵਨ ਬਤੀਤ ਕਰੋਗੇ।

"ਨਾਮ ਸਿਮਰਣ" ਕੀਰਤਨ ਅਤੇ ਬਿਨਾਂ ਸਮਝੇ ਪਾਠ ਬਹੁਤ ਹੋ ਚੁੱਕੇ ਹਨ। ਹਾਲੀ ਪਤਾ ਨਹੀਂ ਕਿੰਨਾ ਸਮਾਂ ਇਹ ਨਾਸਮਝੀ ਵਾਲੇ (ਮਸੀਨੀ ਤਰ੍ਹਾਂ ਦੇ) ਕਾਰਜ ਹੋਰ ਹੁੰਦੇ ਰਹਿਣਗੇ। ਪਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਦੇ ਅਖਾਣ ਮੁਤਬਕ, ਇਹਨਾਂ "ਮੰਤਰ ਜਾਪਾਂ" ਨਾਲ, ਸਿੱਖ ਕੌਮ ਦਾ ਸੰਵਰਿਆ ਕੁਝ ਨਹੀਂ ਬਿਗੜ ਬਹੁਤ ਕੁੱਝ ਗਿਆ ਹੈ। ਮੌਜੂਦਾ ਦੌਰ ਦੇ "ਨਾਮ ਰਸੀਏ" ਜਾਂ ਸਿਮਰਣ ਦੀਆਂ ਡੀਂਗਾਂ ਮਾਰਨ ਵਾਲੇ ਲੋਕਾਂ ਦਾ ਜੀਵਨ ਜਦੋਂ ਨੇੜੇ ਹੋ ਕੇ ਪਰਖਣ ਦਾ ਮੌਕਾ ਮਿਲਦਾ ਹੈ ਰੂਹ ਕੰਬ ਜਾਂਦੀ ਹੈ। ਕੰਨਾਂ ਨੂੰ ਹੱਥ ਲਗ ਜਾਂਦੇ ਹਨ। "ਸਿੱਖੀ ਵੇਸ ਵਿਚ, ਸਿਮਰਣ ਦਾ ਦਾਣਾ ਖਿਲਾਰ ਕੇ, ਧਾਰਮਿਕ ਵਾਤਾਵਰਣ ਸਾਜ ਕੇ, ਵੱਡੇ ਸ਼ਯਾਦ (ਸ਼ਿਕਾਰੀ) ਜਾਲ ਲਾਈ, ਸ਼ਰਧਾਲੂਆਂ ਨੂੰ ਫਾਹੁਣ ਲਈ ਤਿਆਰ ਬੈਠੇ ਹਨ।

"ਨਾਮ ਸਿਮਰਣ" ਦੀਆਂ ਪੰਡਾਂ ਵਿਚੋਂ ਬੁੱਕਾਂ ਭਰ ਭਰ ਵੰਡ ਰਹੇ ਹਰ ਡੇਰੇ ਤੇ, ਟਕਸਾਲਾਂ ਤੇ, ਠਾਠਾਂ ਵਿਚ ਮਾਇਆ ਦਾ ਹੀ ਬੋਲਬਾਲਾ ਹੈ। ਨਵੇਂ "ਸੰਤ" ਜੁਆਨ ਹੋ ਕੇ ਜਦੋਂ ਆਪਣੀ ਹਸਤੀ ਦਾ ਪਰਦਰਸ਼ਨ ਕਰਦੇ ਹਨ ਤਦੋਂ ਇਹ ਡੇਰੇ ਇਕ ਤੋਂ ਦੋ ਡੇਰੇ, ਦੋ ਤੋਂ ਚਾਰ ਡੇਰੇ ਬਣਦੇ ਹਨ। ਗੋਲੀਆਂ ਕਿਰਪਾਨਾਂ ਚਲਦੀਆਂ ਹਨ ਪੱਗਾਂ ਲੱਥਦੀਆਂ ਹਨ, ਦਾਹੜੀਆਂ, ਪੁੱਟਦੀਆਂ ਹਨ। ਕਤਲ ਹੁੰਦੇ ਹਨ। ਲੰਮੇ ਮੁਕੱਦਮੇ ਚਲਦੇ ਹਨ। ਸੈਕਸ ਸਕੈਂਡਲਾਂ ਦੇ ਪਰਦੇ ਜੱਗ ਜਾਹਰ ਹੁੰਦੇ ਹਨ। ਪੰਜ ਤਾਰਾ ਹੋਟਲਾਂ ਵਾਲੀਆਂ ਸਾਰੀਆਂ ਸਹੂਲਤਾਂ ਪੈਸਾ ਖਰਚਣ ਵਾਲੇ ਸ਼ਰਧਾਲੂਆਂ ਲਈ "ਧਰਮ ਅਸਥਾਨਾਂ" ਵਿਚ ਹੀ ਮੌਜੂਦ ਹਨ। "ਲੋਕ ਸੁਖੀ ਪਰਲੋਕ ਸੁਹੇਲਾ" ਸੌਖਿਆਂ ਹੀ ਹੋ ਜਾਂਦਾ ਹੈ। ਕੀ ਇਹੀ ਨਾਮ ਸਿਮਰਨ ਹੈ ?

✵✵✵

# ਥ। □ਦੇ□ □ਦੇ □□□ □ਦੇ□ □ੂ □ਪ੍ਰੈ

ਗੁਰੂ ਸਾਹਿਬਾਨ ਵਕਤ ਧਾਰਮਿਕ ਭੇਖ ਵਾਲਿਆਂ ਦਾ ਕੋਈ ਘਾਟਾ ਨਹੀਂ ਸੀ। ਇਹ ਵੇਹਲੜ ਲੋਕ "ਨਾਮ ਜਪਣ" ਦੀਆਂ ਨਿੱਤ ਨਵੀਆਂ ਵਿਧੀਆਂ ਦੀ ਈਜਾਦ ਕਰਦੇ ਸਨ। ਖੁਦ ਹੱਡ ਹਰਾਮੀ ਹੋਣਾ ਤੇ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਲਈ, ਜੋ ਭਲੇ ਇਨਸਾਨ ਦਿਨ ਭਰ ਸਖਤ ਮੁਸ਼ੱਕਤ ਕਰਦੇ ਸਨ, ਉਹਨਾਂ ਨੂੰ "ਪਾਪੀ, ਨਰਕਾਂ ਦੇ ਕੀੜੇ, ਕਮੀਣੇ" ਆਦਿ ਆਖ ਕੇ ਅਪਮਾਨਿਤ ਕਰਨਾ। ਉਹ ਸਿੱਧੇ ਸਾਧੇ ਲੋਕ, ਨੇਕ ਕਿਰਤ ਕਰਦਿਆਂ, ਵੇਹਲੇ ਸਾਧਾਂ ਦੇ ਢਿੱਡ ਭਰਦਿਆਂ ਭੀ ਪਾਪੀ ਗਰਦਾਨੇ ਜਾਂਦੇ ਰਹੇ। ਧਰਮੀ ਹੋਣ ਦਾ ਖੇਖਣ (ਪਾਖੰਡ) ਕਰਨ ਵਾਲੇ, ਲੁਟੇਰੇ ਸਾਧ ਆਪਣੇ ਆਪ ਨੂੰ ਊਚੇ ਹੋਣ ਦੇ ਐਲਾਨ ਕਰਦੇ ਰਹੇ। ਇਹੋ ਹਾਲਾਤ ਅੱਜ ਭੀ ਜਿਉਂਦੀ ਤਿਉਂ ਬਰਕਰਾਰ ਹੈ। ਅੱਜ ਵਾਧਾ ਇਹ ਹੈ ਕਿ ਬਾਬਾ ਨਾਨਕ ਜੀ ਆਪਣੀ ਮਹਾਨ ਬਾਣੀ ਰਾਹੀਂ, ਸਾਡੇ ਵਿਚਕਾਰ ਮੌਜੂਦ ਹੈ। ਬਾਬਾ ਜੀ ਕਿਸੇ ਨਾਲ ਰਿਆਇਤ ਨਹੀਂ ਵਰਤਦੇ। ਕਿਸੇ ਨਾਲ ਵਧੀਕੀ ਨਹੀਂ ਕਰਦੇ। ਬਸ "ਸੱਚ ਕੀ ਬਾਣੀ ਨਾਨਕ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥" (723) ਦੀ ਪੰਕਤੀ ਮੁਤਾਬਕ ਸਦਾ ਸੱਚ ਸੁਣਾਉਂਦੇ ਨੇ। ਜੀਵਨ ਦੇ ਹਰ ਪਹਿਲੂ ਬਾਰੇ ਨਿੱਗਰ ਤੇ ਸਾਰਥਕ ਸੇਧ ਬਖਸ਼ਦੇ ਰਹਿੰਦੇ ਹਨ। ਪਾਖੰਡੀਆਂ ਨੂੰ ਭਾਜੜਾਂ ਪੁਆ ਦਿੰਦੇ ਹਨ। ਆਉ, ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਨ ਵਾਲਿਆਂ ਬਾਰੇ ਕੁਝ ਹੋਰ

ਜਾਣਕਾਰੀ ਲਈਏ –

ਰਾਰੈ "ਰਾਮੁ" ਚਿਤਿ ਕਰਿ ਮੂੜੇ, ਹਿਰਦੈ ਜਿਨਿ ਕੈ ਰਵਿ ਰਹਿਆ॥
ਗੁਰਪ੍ਰਸਾਦਿ ਜਿਨੀ "ਰਾਮੁ" ਪਛਾਤਾ, ਨਿਰਗੁਣ "ਰਾਮੁ" ਤਿਨੀ ਬੂਝਿ ਲਇਆ॥ (435)

ਹੇ ਮੂਰਖ ਇਨਸਾਨ! ਦਿਲੋਂ ਮਨੋਂ ਰੱਬ ਨੂੰ ਚੇਤੇ ਕਰ। (ਜੀਵਨ ਚੰਗਾ) ਫਿਰ ਨੇਕੀ ਤੇਰੇ ਅੰਦਰ ਪੱਕੀ ਤਰ੍ਹਾਂ ਟਿਕ ਜਾਵੇਗੀ। ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੂੰ ਇਸ ਰਮਜ ਦੀ ਸਮਝ ਆ ਗਈ, ਕਣ ਕਣ ਵਿਚ ਬਸਿਆ (ਨਿਰਗੁਣ) ਰੱਬ ਉਹਨਾਂ ਨੂੰ ਸਮਝ ਆ ਗਿਆ। ਉਹਨਾਂ ਦੀ ਸੋਚ ਉਚੀ ਹੋ ਗਈ।

"ਰਾਮੁ ਰਾਮੁ" ਕਰਤਾ ਸਭੁ ਜਗੁ ਫਿਰੈ, "ਰਾਮੁ" ਨ ਪਾਇਆ ਜਾਇ॥
ਅਗਮੁ ਅਗੋਚਰ ਅਤਿ ਵਡਾ, ਅਤੁਲ ਨ ਤੁਲਿਆ ਜਾਇ॥ (555)

ਹੇ ਭਾਈ! ਰਾਮ ਰਾਮ (ਵਾਹਿਗੁਰੂ ਵਾਹਿਗੁਰੂ) ਦੀ ਰਟ ਤਾਂ ਸਾਰਾ ਜਹਾਨ ਲਾਈ ਜਾਂਦਾ ਹੈ ਪਰ ਇਹਨਾਂ ਨੇ ਵਾਹਿਗੁਰੂ ਨੂੰ ਜਾਣਿਆ ਸਮਝਿਆ ਨਹੀਂ ਹੈ। ਇਹ ਲੋਕ "ਰਾਮ" ਕਹਿ ਰਹੇ ਹਨ, ਆਪਣੇ ਜੀਵਨ ਨੂੰ ਕਿਸ ਤਰ੍ਹਾਂ ਬਣਾਉਣਾ ਹੈ। ਇਹਨਾਂ ਨੂੰ ਕੋਈ ਸਮਝ ਨਹੀਂ ਹੈ। ਉਹ ਰੱਬ ਅਪਹੁੰਚ ਹੈ, ਗਿਆਨ ਦੀ ਪਕੜ ਵਿਚ ਆਉਣ ਵਾਲਾ ਨਹੀਂ ਹੈ। ਉਹ ਬਹੁਤ ਵਿਸ਼ਾਲ ਹੈ। ਕਿਸੇ ਤਰੀਕੇ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। "ਰਾਮ ਰਾਮ" ਵਾਹਿਗੁਰੂ ਵਾਹਿਗੁਰੂ ਜਪਣ ਵਾਲੇ ਨੇਕ ਇਨਸਾਨ ਨਹੀਂ ਬਣ ਸਕੇ। ਪਰਉਪਕਾਰੀ ਨਹੀਂ ਬਣੇ, ਨਿੱਡਰ ਨਹੀਂ ਬਣੇ। ਵਿਕਾਰਾਂ ਨੂੰ ਤਿਆਗ ਨਹੀਂ ਸਕੇ। ਫਿਰ ਕਿਹੜੇ "ਨਾਮ ਸਿਮਰਣ" ਦੀਆਂ ਫੜਾਂ ਮਾਰ ਰਹੇ ਹਨ? ਭਾਈ ਗੁਰਦਾਸ ਜੀ ਮੱਤ ਦਿੰਦੇ ਹਨ, ਪੜ੍ਹੋ :

ਖਾਂਡ ਖਾਂਡ ਕਹੈ ਜਿਹਬਾ ਨ ਸਵਾਦ ਮੀਠੋ ਆਵੈ,
ਅਗਨਿ ਅਗਨਿ ਕਹੈ ਸੀਤ ਨ ਬਿਨਾਸੁ ਹੈ॥
ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ,
ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ॥
ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ,
ਚੰਦੁ ਚੰਦੁ ਕਹੈ ਉਜਿਆਰੋ ਨ ਪ੍ਰਗਾਸ ਹੈ॥
ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,
"ਕਰਨੀ ਪ੍ਰਧਾਨ ਭਾਨ ਉਦਤਿ ਅਕਾਸੁ ਹੈ॥" (ਭਾਗੁ ਕਬਿੱਤ – 437)

ਹੇ ਭਾਈ! ਅਮਲ ਕੀਤੇ ਬਿਨਾਂ ਕੇਵਲ ਰੱਟਾਂ ਲਾਉਣ ਨਾਲ ਕੋਈ ਪ੍ਰਾਪਤ

ਨਹੀਂ ਹੋਣੀ। ਜਿਵੇਂ ਖੰਡ ਖੰਡ ਜਿੰਨੀ ਦੇਰ ਮਰਜ਼ੀ ਆਖੀ ਜਉ ਮੂੰਹ ਦਾ ਸੁਆਦ ਮਿੱਠਾ ਨਹੀਂ ਹੋਵੇਗਾ। ਮੂੰਹ ਜਬਾਨੀ ਅੱਗ ਅੱਗ ਕਹੀ ਜਉ। ਕੋਈ ਫਾਇਦਾ ਨਹੀਂ ਹੋਣਾ। ਅੱਗ ਦੀ ਗਰਮਾਇਸ਼ ਨਹੀਂ ਮਿਲੇਗੀ। ਸਰਦੀ ਦੂਰ ਨਹੀਂ ਹੋਵੇਗੀ। ਬਿਮਾਰ ਮਨੁੱਖ ਜਬਾਨੀ ਕਲਾਮੀ ਬੈਦ ਬੈਦ ਭਾਵੇਂ ਹਜ਼ਾਰਾਂ ਵਾਰੀ ਆਖੀ ਜਾਵੇ। ਇਸ ਤਰ੍ਹਾਂ ਕਹਿਣ ਨਾਲ ਬਿਮਾਰੀ ਨਹੀਂ ਹਟੇਗੀ। ਰੁਪਿਆ ਰੁਪਿਆ ਕਹੀ ਜਾਣ ਨਾਲ ਕਿਸੇ ਨੇ ਧਨੀ ਨਹੀਂ ਬਣ ਜਾਣਾ। ਧਨ ਤੋਂ ਬਿਨਾਂ ਜੀਵਨ ਦੀਆਂ ਲੋੜਾਂ ਪੂਰੀਆਂ ਨਹੀਂ ਹੋਣੀਆਂ। ਮੂੰਹੋਂ ਚੰਦਨ ਚੰਦਨ ਕਹੀ ਜਾਓ ਕੋਈ ਫਾਇਦਾ ਨਹੀਂ। ਚੰਦਨ ਕਹਿਣ ਨਾਲ ਸੁਗੰਧੀ ਪੈਦਾ ਨਹੀਂ ਹੋਵੇਗੀ। "ਚੰਦ ਚੰਦ" ਜਿੰਨੀ ਵਾਰੀ ਮਰਜ਼ੀ ਆਖੀ ਜਾਉ ਕੇਵਲ ਕਹਿਣ ਨਾਲ ਚੰਦ ਨੇ ਚੜ ਨਹੀਂ ਪੈਣਾ, ਚਾਨਣਾ ਨਹੀਂ ਹੋਣਾ। ਇਸੇ ਤਰ੍ਹਾਂ ਲੋਕੀ ਬਹਿਸਾਂ ਬਹੁਤ ਕਰਦੇ ਹਨ ਅਮਲੀ ਜੀਵਨ ਚੰਗਾ ਨਹੀਂ ਬਣਾਉਂਦੇ। ਇਸੇ ਤਰ੍ਹਾਂ "ਨਾਮ ਸਿਰਮਣ" ਵਾਲੇ ਬੜਾ "ਜਾਪ" ਕਰਦੇ ਹਨ ਪਰ ਜੀਵਨ ਗੁਰਬਾਣੀ ਦੀ ਸਿੱਖਿਆ ਮੁਤਾਬਕ ਬਣਾਕੇ, ਸੁਚੱਜੇ ਰਾਹ ਨਹੀਂ ਪੈਂਦੇ। ਜਦੋਂ ਮਨੁੱਖ ਦਾ ਜੀਵਨ ਗੁਣਵਾਨ ਹੋ ਜਾਵੇਗਾ ਲੋਕਾਂ ਲਈ ਉਹ ਮਨੁੱਖ ਸਤਿਕਾਰਯੋਗ ਹੋ ਜਾਵੇਗਾ। ਜਿਵੇਂ ਆਕਾਸ਼ ਵਿਚ ਚੜਿਆ ਸੂਰਜ, ਦੱਸਣ ਦੀ ਲੋੜ ਨਹੀਂ ਪੈਂਦੀ ਉਸਦਾ ਚਾਨਣ ਹੀ ਦੱਸਣ ਲਈ ਕਾਫੀ ਹੋਇਆ ਕਰਦਾ ਹੈ। "ਨਾਮ ਸਿਮਰਣ" ਵਾਲਿਆਂ ਨੂੰ ਢੰਡੋਰਾ ਪਿੱਟਣ ਦੀ ਜ਼ਰੂਰਤ ਨਹੀਂ ਕਿ ਅਸੀਂ "ਨਾਮ ਜਾਪਦੇ" ਹਾਂ। ਜਿਹੋ ਜਿਹਾ ਉਹਨਾਂ ਦਾ ਜੀਵਨ ਹੈ ਉਸ ਤੋਂ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ, ਵਿਖਿਆਵਾ ਦੀ ਲੋੜ ਨਹੀਂ। ਇਕ ਕਬਿੱਤ ਹੋਰ ਪੜ੍ਹੋ–

ਦਰਸਨ ਦੇਖਿਓ ਦੇਖਿਓ ਸਕਲ ਸੰਸਾਰੁ ਕਹੈ,<br>
ਕਵਨ ਦ੍ਰਿਸਟਿ ਸਉ ਮਨ ਦਰਸਿ ਸਮਾਈਐ॥<br>
ਗੁਰ ਉਪਦੇਸ ਸੁਨਿਓ ਸੁਨਿਓ ਸਭ ਕੋਊ ਕਹੈ,<br>
ਕਵਨ ਸੁਰਤਿ ਸੁਨਿ ਅਨਤ ਨ ਧਾਈਐ॥<br>
ਜੈ ਜੈ ਕਾਰ ਜਪਤ, ਜਪਤ ਗੁਰ ਮੰਤ੍ਰ ਜੀਹ,<br>
ਕਵਨ ਜੁਗਤਿ ਜੋਤੀ ਜੋਤਿ ਲਿਵ ਲਾਈਐ॥<br>
ਦ੍ਰਿਸਟਿ ਸੁਰਤਿ ਗਿਆਨ ਧਿਆਨ ਸਰਬੰਗ ਹੀਨ,<br>
ਪਤਿਤ ਪਾਵਨ ਗੁਰ ਮੂੜ ਸਮਝਾਈਐ॥ (ਭਾਗੁ. ਕਬਿੱਤ 541)

ਸਾਰਾ ਸੰਸਾਰ ਆਖੀ ਜਾ ਰਿਹਾ ਹੈ ਦਰਸ਼ਨ ਹੋ ਗਿਆ, ਰੱਬ ਵੇਖ ਲਿਆ ਹੈ। ਪਰ ਉਹ ਕਿਹੜੀ ਅਲੌਕਿਕ ਦ੍ਰਿਸ਼ਟੀ ਹੈ ਕਿ ਮਨ ਗੁਰੂ ਚਰਨਾਂ ਵਿਚ ਹੀ ਸਦਾ

ਲਈ ਲੀਨ ਹੋ ਜਾਵੇ ? ਸਾਰੇ ਆਖੀ ਜਾ ਰਹੇ ਹਨ ਕਿ ਗੁਰੂ ਦਾ ਉਪਦੇਸ਼ ਸੁਣਿਆ ਹੈ, ਬਹੁਤ ਸੁਣਿਆ ਹੈ। ਉਹ ਕਿਹੜਾ ਢੰਗ ਤਰੀਕਾ ਹੈ ਜਿਸ ਨਾਲ ਮਨ ਹੋਰ ਹੋਰ ਪਾਸੇ ਦੋੜਨੋਂ ਹੱਟ ਜਾਂਦਾ ਹੈ ? ਬੇਅੰਕ ਲੋਕੀ "ਗੁਰ ਮੰਤਰ" ਦੀ ਜੈ ਜੈ ਕਾਰ ਕਰਦੇ ਹਨ। "ਗੁਰ ਮੰਤਰ" ਨੂੰ ਜੱਪਦੇ ਰਹਿੰਦੇ ਹਨ। ਜੇ ਜੋਤ ਰੂਪ ਨਿਰੰਕਾਰ ਨਾਲ ਲਿਵ ਨਹੀਂ ਜੁੜੀ, ਜੀਵਨ ਪਾਕ ਨਹੀਂ ਹੋਇਆ ਫਿਰ "ਗੁਰ ਮੰਤਰ" ਦੀ ਜੈ ਜੈ ਕਾਰ ਕਿਵੇਂ ਹੋਈ ? ਜੋ ਮੂੜ ਇਨਸਾਨ, ਗੁਰੂ ਦੇ ਗਿਆਨ ਨੂੰ ਨਹੀਂ ਅਪਣਾਉਂਦਾ। ਧਿਆਨ ਨਾਲ ਵਿਚਾਰ ਨੂੰ ਨਹੀਂ ਸਮਝਦਾ, ਉਹ ਮਾਨੋ ਸਾਰੇ ਅੰਗਾਂ ਤੋਂ ਹੀਣਾ (ਪਿੰਗਲਾ) ਹੈ। ਉਹ ਅੱਖਾਂ ਕੰਨਾਂ ਜੀਭ ਤੇ ਦਿਮਾਗ ਆਦਿ ਤੋਂ ਠੀਕ ਕੰਮ ਲੈਣ ਤੋਂ ਅਸਮਰਥ ਹੈ। ਪਰ ਸਤਿਗੁਰੂ ਅੱਗੇ ਨਿਮਰਤਾ ਨਾਲ ਸਿੱਖਣ ਦੀ ਇੱਛਾ ਰੱਖਕੇ ਆਈਏ ਤਾਂ ਸਤਿਗੁਰੂ ਪਾਪੀਆਂ ਨੂੰ ਪਵਿੱਤਰ ਕਰ ਦੇਂਦਾ ਹੈ। ਮੂਰਖਾਂ ਨੂੰ ਗਿਆਨਵਾਨ ਬਣਾ ਦਿੰਦਾ ਹੈ। ਜ਼ਿੰਦਗੀ ਸਫਲੀ ਕਰਨ ਵਾਲਾ ਅਸਲੀ "ਗੁਰ ਮੰਤਰ" ਬਖ਼ਸ਼ ਦਿੰਦਾ ਹੈ।

ਗੁਰੂ ਸਾਹਿਬ ਜੀ ਨੇ ਸਾਨੂੰ ਜਾਨਵਰਾਂ ਵਰਗੇ ਮਨੁੱਖਾਂ ਨੂੰ "ਸਿੱਧੇ ਰਾਹ" ਪਾਉਣ ਵਾਸਤੇ ਬੜੇ ਢੰਗ ਅਪਣਾਏ, ਬੜੀਆਂ ਉਦਾਹਰਣਾ ਦਿੱਤੀਆਂ। ਕਦੀ ਉਤਸ਼ਾਹ ਦਿੱਤਾ। ਕਦੀ ਲਾਲਚ ਦਿੱਤਾ। ਕਦੀ ਡਰਾਇਆ, ਕਦੀ ਪੁਚਕਾਰਿਆ। ਕਦੀ ਕੁੱਤਾ ਕਿਹਾ, ਸੂਰ ਆਖਿਆ, ਕਿਸੇ ਥਾਂ ਖੋਤਾ ਆਖ ਕੇ ਫਿਟਕਾਰ ਪਾਈ। ਕਿਤੇ ਪੱਥਰ ਆਖ ਕੇ ਝਾੜ ਪਾਈ ਤੇ ਕਿਤੇ ਹਰਾਮੀ ਆਖ ਲਾਹਣਤ ਪਾਈ। ਹੌਂਸਲਾ ਦੇਣ ਲਈ ਕਦੀ ਹੰਸ ਵਰਗਾ ਕਿਹਾ ਕਦੀ ਸੇਰ ਪੁੱਤਰ ਆਖਿਆ। ਕਦੀ ਨਿਰਮਲ ਤੇ ਨਿਆਰਾ ਕਿਹਾ। ਕਿਸੇ ਥਾਂ ਸਖਾ, ਜਾਂ ਰੱਬ ਦਾ ਰੂਪ ਕਹਿ ਕੇ ਵਡਿਆਇਆ। ਕਿਤੇ ਸਿੱਖ, ਗੁਰਸਿੱਖ, ਖਾਲਸਾ ਜਾਂ ਗੁਰੂ ਦਾ ਪੁੱਤਰ ਆਖ ਕੇ ਮਾਣ ਦਿੱਤਾ। ਸਦੀਆਂ ਤੋਂ ਸੁਤਿਆਂ ਨੂੰ ਜਗਾਉਣ ਲਈ ਕਦੀ ਢੋਲ ਵਜਾਇਆ ਤੇ ਕਦੀ ਅੰਦਰੋਂ ਘਸੀਟ ਕੇ ਬਾਹਰ ਲਿਆ ਕੇ ਸੁੱਟ ਦਿੱਤਾ। ਪੱਥਰਾਂ ਵਿਚ ਜਾਨ ਪਾ ਕੇ ਚਲਦੇ ਫਿਰਦੇ ਕਰ ਦਿੱਤਾ। ਮਰ ਚੁੱਕਿਆਂ ਨੂੰ ਜੀਵਤ ਕੀਤਾ। ਬੇਗੈਰਤ ਲੋਕਾਂ ਨੂੰ ਅਣਖ ਵਾਲੇ ਬਣਾਇਆ। ਕਾਇਰਾਂ ਨੂੰ ਮਰਦੇ ਮੁਜ਼ਾਹਿਦ ਤੇ "ਮੰਤਰ ਜਾਪਾਂ" ਵਾਲਿਆਂ ਨੂੰ ਤੇਗ ਦੇ ਧਨੀ ਬਣਾ ਦਿੱਤਾ। ਅੱਖਾਂ ਬੰਦ ਕਰੀ ਘੁਰਨਿਆਂ ਵਿਚ ਬੈਠੇ, ਦਲਿੱਦਰੀ ਸਾਧਾਂ ਨੂੰ ਅਰਬੀ ਘੋੜਿਆਂ ਦੇ ਸ਼ਾਹ ਸਵਾਰ ਬਣਾ ਦਿੱਤਾ। ਸਾਰੀਆਂ ਬੁਰਾਈਆਂ ਕਮਜ਼ੋਰੀਆਂ ਦੀਆਂ ਜੜ੍ਹਾਂ ਪੁੱਟਕੇ, ਖਾਲਸਾ ਰੂਪੀ ਨੇਕੀ ਦਾ ਬੂਟਾ ਲਾ ਦਿੱਤਾ। ਜਿਸ ਦੀ ਛਾਂ ਹਰ ਭਾਰਤਵਾਸੀ ਨੇ ਮਾਣੀ। ਜਿਸਦੇ ਫਲ ਅਤੀ

ਸੁਆਦਲੇ ਸਨ। ਘੁਰਨਿਆਂ ਵਿਚ ਵੜਕੇ ਮੰਤਰ ਜਾਪ ਕਰਕੇ ਨਾ ਪਹਿਲਾਂ ਕੋਈ ਪ੍ਰਾਪਤੀ ਹੋਈ ਹੈ। ਨਾ ਅੱਗੋਂ ਹੋਣੀ ਹੈ। ਲੋੜ ਹੈ ਸਿਹੜ ਅਤੇ ਸਿਆਣਪ ਨਾਲ ਲਗਾਤਾਰ ਮੇਹਨਤ ਕਰਨ ਦੀ। ਇਕ ਸਿਅਰ ਗੌਰ ਫੁਰਮਾਓ

ਮੁਸੱਲਾ ਬੇਚ, ਖੰਜ਼ਰ ਖਰੀਦ, ਐ ਬੇ ਅਮਲ ਜ਼ਾਹਿਦ !<br>
ਕਿ ਤੇਰੀ ਫਕੀਰੀ ਸੇ, ਟਕਰਾਨੇ ਕੋ ਹੈ ਬਾਦਸ਼ਾਹੀ। (ਇਕਬਾਲ)

ਜਾਂ ਗਲ ਮਾਲਾ, ਸਿਰ ਕੁਲਾ ਧਰ, ਉਠ ਹੋ ਸੈਲਾਨੀ।<br>
ਜਾਂ ਹੱਥ ਖੰਡਾ ਪਕੜ ਲੈ, ਪੇਸ਼ਾ ਸੁਲਤਾਨੀ। (ਮੁਕਬਲ)

## ਥਨ। □ਲ਼□ □ □□ □ਦੇ□

ਪਾਠਕ ਜਨੋ ! ਅਗਲੇ ਹਿੱਸੇ ਵਿੱਚ ਕੁੱਝ ਉਨ੍ਹਾਂ "ਨਾਵਾਂ" ਦਾ ਜ਼ਿਕਰ ਕੀਤਾ ਜਾ ਰਿਹਾ ਹੈ ਜੋ ਭਾਰਤੀ ਅਤੇ ਇਸਲਾਮੀ ਧਰਮਾਂ ਵਿੱਚ ਰੱਬ ਵਾਸਤੇ ਵਰਤੇ ਜਾਂਦੇ ਸਨ। ਗੁਰਬਾਣੀ ਵਿਚ ਸਭ ਤਰ੍ਹਾਂ ਦੇ "ਨਾਮ" ਪ੍ਰਯੋਗ ਹੋਏ ਪੜ੍ਹੇ ਜਾ ਸਕਦੇ ਹਨ। ਕਈ ਵਾਰੀ ਪੁਰਾਣਕ ਗ੍ਰੰਥਾਂ ਵਿਚਲੇ ਨਾਵਾਂ ਨੂੰ ਦੇਵਤਿਆਂ ਅਵਤਾਰਾਂ ਵਾਸਤੇ ਵਰਤਿਆ ਹੈ। ਪਰਸੰਗ ਦੇ ਮੁਤਾਬਕ ਬਹੁਤੀਆਂ ਥਾਵਾਂ 'ਤੇ ਰੱਬ ਲਈ ਵਰਤਿਆ ਹੈ। ਇਥੇ ਜ਼ਰਾ ਇਸ ਗੱਲ 'ਤੇ ਭੀ ਵਿਚਾਰ ਕਰ ਲੈਣੀ ਕਿ ਕਬੀਰ ਜੀ ਨੇ, ਰਵੀਦਾਸ ਜੀ ਨੇ, ਨਾਮਦੇਵ ਜੀ ਆਦਿਕ ਭਗਤਾਂ ਨੇ, ਕਿਹੜਾ "ਨਾਮ" ਜਪਿਆ ਸੀ ? ਕਿਉਂਕਿ ਉਨ੍ਹਾਂ ਦੀ ਬਾਣੀ ਵਿਚ ਜਾਂ ਉਨ੍ਹਾਂ ਬਾਰੇ ਲਿਖੇ ਗਏ ਕਿਸੇ ਇਤਿਹਾਸ ਵਿਚ "ਵਾਹਿਗੁਰੂ ਮੰਤਰ" ਬਾਰੇ ਰਾਈ ਮਾਤਰ ਜ਼ਿਕਰ ਨਹੀਂ ਹੈ। ਫਿਰ ਉਨ੍ਹਾਂ

"ਮੁਕਤੀ" ਕਿਸ ਤਰ੍ਹਾਂ ਦਾ "ਸਿਮਰਨ" ਕਰ ਕੇ ਪ੍ਰਾਪਤ ਕੀਤੀ? ਆਓ ਕੁੱਝ ਗੁਰਬਾਣੀ ਪਰਮਾਣਾਂ ਦੁਆਰਾ ਕਿਸੇ ਨਤੀਜੇ 'ਤੇ ਪਹੁੰਚਣ ਦਾ ਯਤਨ ਕਰੀਏ।

<u>ਹਰਿ:</u>

ਹਰਿ ਕੋ ਨਾਮੁ ਸਦਾ ਸੁਖਦਾਈ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥ (1008)

ਹੇ ਭਾਈ! "ਹਰੀ ਨਾਮ" ਸਦਾ ਸੁਖ ਦੇਣ ਵਾਲਾ ਹੈ। ਇਸ "ਹਰਿ ਨਾਮ" ਨੂੰ ਸਿਮਰ ਕੇ ਅਜਾਮਲ ਵਰਗਾ ਪਾਪੀ ਮੁਕਤ ਹੋ ਗਿਆ। ਗੰਦੇ ਜੀਵਨ ਵਾਲੀ ਗਨਿਕਾ (ਵੇਸਵਾ) ਦਾ ਜੀਵਨ ਸੰਵਰ ਗਿਆ, ਉਹ ਉਚੇ ਜੀਵਨ ਵਾਲੀ ਬਣ ਗਈ। ਇਨ੍ਹਾਂ ਨੇ "ਵਾਹਿਗੁਰੂ ਮੰਤਰ" ਨਹੀਂ ਸਿਮਰਿਆ। "ਹਰਿ ਹਰਿ ਦਾ ਸਿਮਰਣ ਕੀਤਾ।"

(ਹਰਿ, ਹਰੀ ਗੁਰਬਾਣੀ ਵਿਚ 9288 ਵਾਰੀ ਆਇਆ ਹੈ। ਜੇ ਸਿਮਰਨ ਕਰਨਾ ਹੋਵੇ ਤਾਂ "ਹਰੀ ਹਰੀ" ਆਖ ਕੇ ਕਰਨਾ ਠੀਕ ਨਹੀਂ? ਅਸਲ ਨਿਚੋੜ ਹੈ ਸਵੱਛ ਜੀਵਨ ਬਣਾਉਣਾ।)

<u>ਰਾਮ :</u>

"ਰਾਮ ਸਿਮਰਿ, ਰਾਮ ਸਿਮਰਿ, ਰਾਮ ਸਿਮਰਿ ਭਾਈ॥"
"ਰਾਮ ਨਾਮ ਸਿਮਰਨ ਬਿਨੁ", ਬੂਡੇਤੇ ਅਧਿਕਾਰਈ॥" (692)

ਹੇ ਭਾਈ! ਰਾਮ ਦਾ ਨਾਮ (ਪਰਮੇਸਰ ਨੂੰ ਯਾਦ ਰੱਖਣਾ) ਸਿਮਰਦਾ ਰਹੁ, ਸਿਮਰਦਾ ਰਹੁ। ਰਾਮ ਰਾਮ ਸਿਮਰਨ ਤੋਂ ਬਿਨਾਂ ਬਹੁਤ ਲੋਕ ਸੰਸਾਰ ਸਮੁੰਦਰ ਵਿਚ ਡੁੱਬ ਗਏ।

ਰਾਮੁ ਸਿਮਰਿ, ਰਾਮੁ ਸਿਮਰਿ, ਇਹੈ ਤੇਰੈ ਕਾਜਿ ਹੈ॥..... (1352)
ਰਾਮੁ ਭਜੁ, ਰਾਮੁ ਭਜੁ, ਜਨਮੁ ਸਿਰਾਤ ਹੈ॥ (1352)

ਹੇ ਭਾਈ ਰਾਮ ਦਾ ਨਾਮ ਸਿਮਰਦਾ ਰਹੁ, ਸਿਮਰਦਾ ਰਹੁ, ਤੇਰਾ ਅਸਲ ਕੰਮ ਏਹੀ ਹੈ। ਰਾਮ ਦੇ ਨਾਮ ਦਾ "ਭਜਨ" ਕਰਦਾ ਰਹੁ, ਵਰਨਾ ਤੇਰਾ ਜਨਮ ਅਜਾਈਂ ਜਾ ਰਿਹਾ ਹੈ।

(ਗੁਰਬਾਣੀ ਵਿਚ "ਰਾਮ" ਦੀ ਵਰਤੋਂ 2100 ਵਾਰੀ ਹੋਈ ਹੈ।)

<u>ਬੀਠਲ :</u>

ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ॥
ਥਾਨ ਥਨੰਤਰ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ॥ (485)

ਹੇ ਭਾਈ! ਇਥੇ ਭੀ ਬੀਠਲ (ਨਿਰੰਕਾਰ) ਹੈ, ਸਭ ਕਿਤੇ ਬੀਠਲ ਦਾ ਹੀ ਪਸਾਰਾ

ਪਸਰਿਆ ਹੋਇਆ ਹੈ। ਬੀਠਲ ਤੋਂ ਬਗੈਰ ਸੰਸਾਰ ਹੋ ਹੀ ਨਹੀਂ ਸਕਦਾ। ਅਜਿਹੇ ਸਰਬ ਵਿਆਪਕ ਪਰਮੇਸਰ ਨੂੰ ਨਾਮਦੇਵ ਪ੍ਰਣਾਮ ਕਰਦਾ ਹੈ।

(ਬੀਠਲ ਸ਼ਬਦ ਦਾ 29 ਵਾਰੀ ਪ੍ਰਯੋਗ ਹੋਇਆ ਹੈ।)

ਮਾਧੋ :

ਮਾਧੋ ਹਮ ਐਸੇ ਤੂ ਐਸਾ॥

ਹਮ ਪਾਪੀ ਤੁਮ ਪਾਪ ਖੰਡਨ, ਨੀਕੋ ਠਾਕੁਰ ਦੇਸਾ॥ (613)

ਹੇ ਮਾਧੋ! (ਨਿਰੰਕਾਰ) ਅਸੀਂ ਅਜਿਹੇ ਬੁਰੇ ਹਾਂ। ਤੂੰ ਬਹੁਤ ਉੱਤਮ ਹੈਂ। ਅਸੀਂ ਪਾਪੀ ਹਾਂ, ਤੂੰ ਪਾਪ ਕੱਟਣ ਵਾਲਾ ਹੈਂ। ਤੇਰਾ ਨਿਵਾਸ (ਸੰਗਤ) ਅਤੀ ਸੁੰਦਰ ਹੈ। ਤੇਰੀ ਸੰਗਤ ਕਰ ਕੇ ਅਸੀ ਪਾਪੀ ਤਰ ਸਕਦੇ ਹਾਂ।

(ਮਾਧੋ+ ਮਾਧਉ ਸ਼ਬਦ ਗੁਰਬਾਣੀ ਵਿਚ 34 ਵਾਰੀ ਆਇਆ ਹੈ।)

ਪ੍ਰਭ :

ਪ੍ਰਭ ਕੈ ਸਿਮਰਨਿ ਕਾਰਜ ਪੂਰੇ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥

ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ॥ (263)

ਹੇ ਭਾਈ! "ਪ੍ਰਭੂ ਦਾ ਸਿਮਰਨ" ਕਰਨ ਵਾਲਿਆਂ ਦੇ ਸਭ ਕਾਰਜ ਪੂਰੇ ਹੋ ਜਾਂਦੇ ਹਨ। "ਪ੍ਰਭੂ ਦਾ ਸਿਮਰਨ" ਕਰ ਵਾਲੇ ਮੁਸੀਬਤਾਂ ਆਉਣ 'ਤੇ ਭੀ ਅਡੋਲ ਰਹਿੰਦੇ ਹਨ। "ਪ੍ਰਭੂ ਦਾ ਸਿਮਰਨ" ਕਰਨ ਵਾਲਿਆਂ ਦੀ ਬਾਣੀ ਪਿਆਰ ਵਾਲੀ ਹੋ ਜਾਂਦੀ ਹੈ। "ਪ੍ਰਭੂ ਦਾ ਸਿਮਰਨ" ਕਰਨ ਵਾਲੇ ਸਹਿਜ ਅਵਸਥਾ ਵਿਚ ਜੀਵਨ ਬਤੀਤ ਕਰਦੇ ਹਨ।

ਪਾਠਕ ਜਨੋਂ "ਸੁਖਮਨੀ" ਬਾਣੀ ਦੀ ਪਹਿਲੀ ਅਸਟਪਦੀ ਵਿਚ "ਪ੍ਰਭੂ ਦੇ ਸਿਮਰਨ" ਕਰਨ ਦਾ ਹੁਕਮ ਕੀਤਾ ਗਿਆ ਹੈ। ਜਦੋਂ ਗੁਰਬਾਣੀ ਅਜਿਹਾ ਆਦੇਸ਼ ਕਰਦੀ ਹੈ ਤਾਂ ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ "ਵਾਹਿਗੁਰੂ ਮੰਤਰ" ਲੇ ਕੇ ਜਪਣ ਦਾ ਝਮੇਲਾ ਖੜਾ ਕਰਨ ਵਾਲੇ ਦਸਣ ਦੀ ਖੇਚਲ ਕਰਨਗੇ ਕਿ ਗੁਰਬਾਣੀ ਨਾਲੋਂ ਭਾਈ ਗੁਰਦਾਸ ਦੀ ਰਚਨਾ ਕਿਵੇਂ ਸ੍ਰੇਸਠ ਹੈ?

(ਗੁਰਬਾਣੀ ਵਿਚ ਪ੍ਰਭ, ਜਾਂ ਪ੍ਰਭੁ ਅਤੇ ਪ੍ਰਭੂ ਸ਼ਬਦ ਦੀ ਵਰਤੋਂ 2912 ਵਾਰ ਹੋਈ ਹੈ।)

ਨਾਰਾਇਣ :

ਨਾਰਾਇਣ ਸਭ ਮਾਹਿ ਨਿਵਾਸ॥ ਨਾਰਾਇਣ ਘਟਿ ਘਟਿ ਪਰਗਾਸ॥

ਨਾਰਾਇਣ ਕਰਤੇ ਨਰਕ ਨ ਜਾਹਿ॥ ਨਾਰਾਇਣ ਸੇਵਿ ਸਗਲ ਫਲ ਪਾਹਿ॥ (868)

ਹੇ ਭਾਈ! ਨਾਰਾਇਣ ਦਾ ਸਭ ਜੀਵਾਂ ਵਿਚ ਨਿਵਾਸ ਹੈ। ਹਰ ਇਕ ਹਿਰਦੇ ਵਿਚ ਉਸ ਨਾਰਾਇਣ ਦਾ ਹੀ ਜਹੂਰ ਹੈ। "ਨਾਰਾਇਣ ਜਪਣ" ਵਾਲੇ (ਵਿਕਾਰਾਂ ਦੇ) ਨਰਕਾਂ ਵਿਚ ਡਿਗਣੋਂ ਬਚ ਜਾਣਗੇ। ਭਾਈ "ਨਾਰਾਇਣ ਦਾ ਸਿਮਰਨ" ਕਰਿਆ ਕਰੋ। ਸਭ ਖ਼ੁਸ਼ੀਆਂ (ਫਲ) ਪ੍ਰਾਪਤ ਹੋਣਗੀਆਂ।

ਇਸ ਥਾਂ ਸਤਿਗੁਰੂ ਜੀ "ਨਾਰਾਇਣ ਦਾ ਸਿਮਰਨ" ਕਰਨ ਦੀ ਹਦਾਇਤ ਕਰ ਰਹੇ ਹਨ। "ਵਾਹਿਗੁਰੂ ਮੰਤਰ" ਦੀ ਥਾਂਵੇਂ, ਕੀ ਨਾਰਾਇਣ ਨਾਰਾਇਣ ਆਖਣਾ ਗ਼ਲਤ ਹੋਵੇਗਾ? ਪਰ ਕਿਉਂ? (ਗੁਰ ਬਾਣੀ ਵਿਚ ਨਾਰਾਇਣ ਸ਼ਬਦ 93 ਵਾਰੀ ਆਇਆ ਹੈ।)

<u>ਗੋਬਿੰਦ :</u>

ਨਿਤ ਭਜਹੁ ਸੁਆਮੀ ਅੰਤਰਜਾਮੀ, ਸਫਲ ਜਨਮੁ ਸਬਾਇਆ॥
"ਗੋਬਿੰਦੁ ਗਾਈਐ, ਨਿਤ ਧਿਆਈਐ", ਪਰਵਾਣੁ ਸੋਈ ਆਇਆ॥ (1312)

ਹੇ ਭਾਈ! ਹਰ ਰੋਜ਼ ਸੁਆਮੀ (ਪਰਮੇਸਰ) ਦਾ ਭਜਨ ਕਰੋ। ਉਹ ਬੜਾ ਹੀ ਦਿਲਾਂ ਦੀਆਂ ਜਾਣਨ ਵਾਲਾ ਹੈ। ਜਨਮ ਸਫ਼ਲਾ ਉਸ ਮਨੁੱਖ ਦਾ ਮੰਨਿਆ ਜਾਵੇਗਾ, ਜੋ ਰੱਬ ਜੀ ਨੂੰ ਯਾਦ ਰਖੇਗਾ। "ਗੋਬਿੰਦ ਗੋਬਿੰਦ" ਆਖ ਕੇ ਨਿਤ ਦਿਨ ਸਿਮਰਨ ਕਰਿਆ ਕਰੋ। ਗੋਬਿੰਦ ਨੂੰ ਹੀ ਗਾਇਆ ਕਰੋ। ਜੋ ਮਨੁੱਖ ਗੋਬਿੰਦ ਆਖ ਕੇ ਭਜਨ ਸਿਮਰਨ ਕਰੇਗਾ ਸੰਸਾਰ ਵਿਚ ਉਸੇ ਦਾ ਆਉਣਾ ਸਫ਼ਲ ਮੰਨਿਆ ਜਾਵੇਗਾ।

ਇਥੇ ਰੱਬ ਦਾ ਨਾਮ ਗੋਬਿੰਦ ਵਰਤਿਆ ਹੈ। ਹੁਕਮ ਗੁਰੂ ਜੀ ਦਾ ਹੈ। ਵਾਹਿਗੁਰੂ ਆਖਣ ਵਾਲਿਆਂ ਤੋਂ ਪੁਛੀਏ ਕਿ ਕੀ ਵਿਚਾਰ ਹੈ? (ਗੋਬਿੰਦ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ 32 ਵਾਰੀ ਹੋਈ ਹੈ।)

<u>ਭਗਵਾਨ :</u>

ਕਹਤ ਨਾਮਦੇਉ ਤਾਚੀ ਆਨਿ॥
ਨਿਰਭੈ ਹੋਇ "ਭਜੀਐ ਭਗਵਾਨ॥"

ਹੇ ਭਾਈ! ਨਾਮਦੇਵ ਆਖਦਾ ਹੈ, ਮੈਂ ਹਰੀ ਪਰਮੇਸਰ ਦੀ ਸਰਨ ਵਿਚ ਆ ਗਿਆ ਹਾਂ। ਇਹ ਅਵਸਥਾ ਅਜਿਹੀ ਹੈ ਕਿ ਡਰ ਖ਼ਤਮ ਹੋ ਜਾਂਦਾ ਹੈ। "ਭਗਵਾਨ ਦਾ ਸਿਮਰਨ" ਕਰਦੇ ਰਹਿਣਾ ਚਾਹੀਦਾ ਹੈ। ਇਥੇ "ਭਗਵਾਨ" ਵਰਤਿਆ ਹੈ, ਵਿਚਾਰ